ਡਾ. ਬਲਬੀਰ ਸਿੰਘ ਦੀ 50 ਸਾਲਾ ਬਰਸੀ ਨੂੰ ਸਮਰਪਿਤ

# ਭੁਜੰਗੀਆਂ ਦੀ ਲਹਿਰ

## ਅਤੇ ਹੋਰ ਲੇਖ




ਸੰਕਲਨ
ਡਾ. ਪਰਮਵੀਰ ਸਿੰਘ
ਡਾ. ਕੁਲਵਿੰਦਰ ਸਿੰਘ

ਡਾ. ਬਲਬੀਰ ਸਿੰਘ ਦੀ 50 ਸਾਲਾ ਬਰਸੀ ਨੂੰ ਸਮਰਪਿਤ

# ਭੁਜੰਗੀਆਂ ਦੀ ਲਹਿਰ

## ਅਤੇ ਹੋਰ ਲੇਖ


**ਸੰਕਲਨ**

ਡਾ. ਪਰਮਵੀਰ ਸਿੰਘ

ਡਾ. ਕੁਲਵਿੰਦਰ ਸਿੰਘ






ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ, ਉੱਤਰਾਖੰਡ

# BHUJANGIAN DI LEHAR
ATE HOR LEKH
(Punjabi)

*Compilation*

**Dr. Paramvir Singh**
**Dr. Kulwinder Singh**

ISBN : 978-81-980659-8-8

ਸਾਲ : 2024
ਪਹਿਲੀ ਵਾਰ : 500
ਭੇਟਾ ਰਹਿਤ

---

ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ, ਉੱਤਰਾਖੰਡ ਵੱਲੋਂ ਪ੍ਰਕਾਸ਼ਿਤ ਅਤੇ ਗੁਰੂ ਕਿਰਪਾ ਟ੍ਰੇਡਰਜ਼, 14, ਨੈਸ਼ਨਲ ਰੋਡ, ਦੇਹਰਾਦੂਨ (ਉਤਰਾਖੰਡ) ਵਿਖੇ ਛਪੀ।

# ਅਰਦਾਸ ਬੇਨਤੀ

## ਵਾਹਿਗੁਰੂ ਜੀ ਕਾ ਖਾਲਸਾ ॥
## ਵਾਹਿਗੁਰੂ ਜੀ ਕੀ ਫਤਹਿ ॥

ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ ਜਦੋਂ ਤੋਂ ਹੋਂਦ ਵਿਚ ਆਇਆ ਹੈ, ਉਸ ਸਮੇਂ ਤੋਂ ਹੀ ਇਸ ਦੀ ਵਿਸ਼ੇਸ਼ ਰੁਚੀ ਅਜਿਹੇ ਕਾਰਜ ਕਰਨ ਵੱਲ ਰਹੀ ਹੈ ਜਿਸ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਦੀ ਪਾਲਣਾ ਹੋ ਸਕੇ ਅਤੇ 'ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਰਿ ਸਵਾਰੀ' ਦੀ ਹਸਤੀ ਵਾਲੇ ਗੁਰੂ ਸਾਹਿਬਾਨ ਦਾ ਪਵਿੱਤਰ ਉਪਦੇਸ਼ ਘਰ-ਘਰ ਪਹੁੰਚਾਇਆ ਜਾ ਸਕੇ। ਇਸ ਟ੍ਰਸਟ ਦੁਆਰਾ ਚਲਾਏ ਜਾ ਰਹੇ ਅਨੇਕਾਂ ਕਾਰਜਾਂ ਵਿਚੋਂ ਦੋ ਅਹਿਮ ਕਾਰਜਾਂ ਦਾ ਸੰਬੰਧ ਗੁਰੂ ਉਪਦੇਸ਼ ਨੂੰ ਘਰ-ਘਰ ਪਹੁੰਚਾਉਣ ਨਾਲ ਹੈ। ਪਹਿਲਾ ਹੈ 'ਗੁਰਮਤਿ ਸੰਗੀਤ ਬਾਲ ਵਿਦਿਆਲਾ' ਅਤੇ ਦੂਜਾ ਹੈ 'ਭਾਈ ਵੀਰ ਸਿੰਘ ਯਾਦਗਾਰੀ ਕਿਤਾਬ ਘਰ'। ਟ੍ਰਸਟ ਦੇ ਦੂਰ-ਦ੍ਰਿਸ਼ਟੀ ਵਾਲੇ ਗੁਰੂ ਪਿਆਰਿਆਂ ਨੇ ਇਹ ਵਿਦਿਆਲਾ 1976 ਵਿਚ ਸ਼ੁਰੂ ਕੀਤਾ ਗਿਆ ਸੀ ਅਤੇ ਅੱਜ ਤੱਕ ਨਿਸ਼ੁਲਕ ਵਿਦਿਆ ਪ੍ਰਦਾਨ ਕਰ ਰਿਹਾ ਹੈ। ਟ੍ਰਸਟ ਦੇ ਇਸ ਉਪਰਾਲੇ ਨੇ ਕੇਵਲ ਵਿਦਿਆਰਥੀ ਜਾਂ ਉਹਨਾਂ ਦੇ ਪਰਿਵਾਰ ਹੀ ਸਿੱਖੀ ਨਾਲ ਨਹੀਂ ਜੋੜੇ ਸਗੋਂ ਉੱਤਰਾਖੰਡ ਅਤੇ ਉੱਤਰ ਪ੍ਰਦੇਸ਼ ਦੇ ਕਈ ਪਿੰਡ ਸਿੱਖੀ ਦੇ ਰੰਗ ਵਿਚ ਰੰਗੇ ਗਏ ਹਨ। ਇਥੋਂ ਗੁਰਬਾਣੀ ਅਤੇ ਸੰਗੀਤ ਦੀ ਵਿਦਿਆ ਪ੍ਰਾਪਤ ਕਰਨ ਵਾਲੇ ਵਿਦਿਆਰਥੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਵਜੋਂ ਸੇਵਾ ਨਿਭਾ ਚੁੱਕੇ ਹਨ। ਜੇਕਰ ਭਾਈ ਵੀਰ ਸਿੰਘ ਯਾਦਗਾਰੀ ਕਿਤਾਬ ਘਰ ਦੀ ਗੱਲ ਕਰਨੀ ਹੋਵੇ ਤਾਂ ਇਸ ਪਾਸੇ ਵੀ ਟ੍ਰਸਟ ਵਲੋਂ ਵਿਸ਼ੇਸ਼ ਧਿਆਨ ਦਿਤਾ ਜਾ ਰਿਹਾ ਹੈ। ਸਿੱਖ ਸਾਹਿਤ ਨਾਲ ਸੰਬੰਧਿਤ ਗ੍ਰੰਥਾਂ ਅਤੇ ਪੁਸਤਕਾਂ ਨੂੰ ਰਿਸ਼ੀਕੇਸ਼ ਵਾਲੇ ਗੁਰਦੁਆਰਾ ਸਾਹਿਬ ਰਾਹੀਂ ਸੰਗਤਾਂ ਤੱਕ ਪਹੁੰਚਾਇਆ ਜਾਂਦਾ ਹੈ।

ਇਹਨਾਂ ਸੇਵਾਵਾਂ ਦੇ ਨਾਲ-ਨਾਲ ਟ੍ਰਸਟ ਵੱਲੋਂ ਹੱਥਲੀ ਪੁਸਤਕ ਰਾਹੀਂ ਇਕ ਨਵੇਂ ਕਾਰਜ ਦੀ ਸ਼ੁਰੂਆਤ ਕੀਤੀ ਜਾ ਰਹੀ ਹੈ। ਮੈਂ ਆਪ ਜੀ ਨਾਲ ਇਹ ਗੱਲ ਸਾਂਝੀ ਕਰਦੇ ਹੋਏ ਖ਼ੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ ਵੱਲੋਂ ਭਵਿੱਖ ਵਿਚ ਪੁਸਤਕਾਂ ਦੇ ਪ੍ਰਕਾਸ਼ਨ ਦਾ ਕਾਰਜ ਵੀ ਹੁੰਦਾ ਰਹੇਗਾ। ਅਕਾਲ ਪੁਰਖ ਵਾਹਿਗੁਰੂ ਦੀ ਬਖ਼ਸ਼ਿਸ਼ ਸਦਕਾ ਇਸ ਨਿਮਾਣੇ ਉਦਮ ਦੇ ਅੰਤਰਗਤ ਗੁਰਦੁਆਰਾ ਸ੍ਰੀ

ਹੇਮਕੁੰਟ ਸਾਹਿਬ ਅਤੇ ਸਿੱਖ ਧਰਮ ਨਾਲ ਸੰਬੰਧਿਤ ਪੁਸਤਕਾਂ ਪ੍ਰਕਾਸ਼ਿਤ ਕਰਨ ਦਾ ਵਿਸ਼ੇਸ਼ ਯਤਨ ਹਮੇਸ਼ਾ ਚੱਲਦਾ ਰਹੇ, ਇਹੀ ਅਰਦਾਸ ਹੈ।

ਪਹਿਲੀ ਪੁਸਤਕ ਜੋ ਆਪ ਜੀ ਤੱਕ ਪਹੁੰਚਾਉਣ ਦਾ ਯਤਨ ਕੀਤਾ ਗਿਆ ਹੈ, ਉਹ ਪੰਥ ਪ੍ਰਸਿੱਧ ਵਿਦਵਾਨ ਭਾਈ ਵੀਰ ਸਿੰਘ ਜੀ ਦੇ ਛੋਟੇ ਭਰਾਤਾ ਡਾ. ਬਲਬੀਰ ਸਿੰਘ ਜੀ ਦੇ ਲੇਖਾਂ ਦਾ ਸੰਗ੍ਰਹਿ ਹੈ। ਡਾ. ਬਲਬੀਰ ਸਿੰਘ ਜੀ ਹਾਲਾਂਕਿ ਲੰਡਨ ਤੋਂ ਸਾਇੰਸ ਵਿਸ਼ੇ ਵਿਚ ਪੀਐਚ.ਡੀ. ਸਨ ਪਰ ਉਹਨਾਂ ਨੇ ਆਪਣਾ ਪੂਰਾ ਜੀਵਨ ਗੁਰਬਾਣੀ ਦੇ ਗੂੜ੍ਹ ਅਰਥਾਂ ਨੂੰ ਸਮਝਣ ਅਤੇ ਸਰਲਤਾ ਸਹਿਤ ਖੋਲ੍ਹ ਕੇ ਸਮਝਾਉਣ ਉਪਰ ਹੀ ਲਗਾ ਦਿਤਾ। ਦੇਹਰਾਦੂਨ ਵਿਖੇ ਇਸ ਮਹਾਨ ਸਿੱਖ ਦਾਰਸ਼ਨਿਕ ਦਾ ਘਰ, 20 ਪ੍ਰੀਤਮ ਰੋਡ 'ਪੰਚਬਟੀ' ਵਜੋਂ ਪ੍ਰਸਿੱਧ ਹੈ। ਇਸ ਸਥਾਨ 'ਤੇ ਰਹਿ ਕੇ ਭਾਈ ਵੀਰ ਸਿੰਘ ਨੇ ਕਈ ਸੋਹਣੇ ਕਾਰਜ ਕੀਤੇ ਅਤੇ ਉਹਨਾਂ ਤੋਂ ਬਾਅਦ ਡਾ. ਬਲਬੀਰ ਸਿੰਘ ਨੇ। ਸ੍ਰੀ ਹੇਮਕੁੰਟ ਸਾਹਿਬ ਬਾਰੇ ਜਾਣਕਾਰੀ ਰੱਖਣ ਵਾਲੇ ਸ਼ਰਧਾਲੂ ਜਾਣਦੇ ਹਨ ਕਿ ਇਸ ਨੂੰ ਪ੍ਰਗਟ ਕਰਨ ਵਾਲੇ ਗੁਰੂ ਪਿਆਰਿਆਂ ਦੇ ਮੋਢੇ ਉਪਰ ਭਾਈ ਵੀਰ ਸਿੰਘ ਦਾ ਉਤਸ਼ਾਹਿਤ ਕਰਨ ਵਾਲਾ ਹੱਥ ਸੀ, ਜਿਸ ਸਦਕਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਤਪ ਅਸਥਾਨ ਉਪਰ ਪਹਿਲਾ ਦਰਬਾਰ ਸਾਹਿਬ ਦੀ ਉਸਾਰੀ ਦਾ ਪਵਿੱਤਰ ਕਾਰਜ ਹੋਇਆ ਸੀ। ਭਾਈ ਵੀਰ ਸਿੰਘ ਜੀ ਉਪਰ ਅਕਾਲ ਪੁਰਖ ਵਾਹਿਗੁਰੂ ਦੀ ਏਨੀ ਕਿਰਪਾ ਸੀ ਕਿ ਉਹਨਾਂ ਨੇ ਜਿਹੜੀ ਵੀ ਸੰਸਥਾ ਕਾਇਮ ਕੀਤੀ ਉਹ ਅੱਜ ਵੀ ਸਫਲਤਾ ਸਹਿਤ ਕਾਰਜ ਕਰ ਰਹੀ ਹੈ।

ਇਸ ਪੁਸਤਕ ਵਿਚ ਸ਼ਾਮਲ ਡਾ. ਬਲਬੀਰ ਸਿੰਘ ਜੀ ਦੇ ਬਹੁ-ਮੁੱਲੇ ਲੇਖ ਜੋ ਉਹਨਾਂ ਦੀ 50ਵੀਂ ਬਰਸੀ ਮੌਕੇ ਛਾਪੇ ਜਾ ਰਹੇ ਹਨ, ਨੂੰ ਇਕੱਤ੍ਰ ਕਰਕੇ ਪਾਠਕਾਂ ਤੱਕ ਪਹੁੰਚਾਉਣ ਹਿਤ ਜੋ ਉਪਰਾਲਾ ਮੇਰੇ ਪਿਆਰ ਵਾਲੇ ਡਾ. ਪਰਮਵੀਰ ਸਿੰਘ ਅਤੇ ਡਾ. ਕੁਲਵਿੰਦਰ ਸਿੰਘ ਨੇ ਕੀਤਾ ਹੈ, ਉਸ ਲਈ ਉਹ ਵਧਾਈ ਦੇ ਪਾਤਰ ਹਨ। ਇਸ ਪੁਸਤਕ ਵਿਚ ਛਪੇ ਲੇਖਾਂ ਰਾਹੀਂ ਡਾ. ਬਲਬੀਰ ਸਿੰਘ ਜੀ ਨੇ ਗੁਰਮਤਿ ਸਿਧਾਂਤਾਂ ਨੂੰ ਰੌਚਕਤਾ ਨਾਲ ਪਾਠਕਾਂ ਦੇ ਸਾਹਮਣੇ ਰੱਖਿਆ ਹੈ। ਆਸ ਹੈ ਕਿ ਆਪ ਸਭ ਉਹਨਾਂ ਦੇ ਇਸ ਲੇਖ ਸੰਗ੍ਰਹਿ ਤੋਂ ਭਰਪੂਰ ਲਾਹਾ ਪ੍ਰਾਪਤ ਕਰੋਗੇ।

**ਨਰਿੰਦਰ ਜੀਤ ਸਿੰਘ 'ਬਿੰਦਰਾ'**

ਚੇਅਰਮੈਨ

ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ, ਉੱਤਰਾਖੰਡ।

# ਭੂਮਿਕਾ

ਵਿਰਾਸਤ ਮਨੁੱਖ ਦੇ ਜੀਵਨ-ਵਿਕਾਸ ਦੀ ਪਉੜੀ ਹੈ ਅਤੇ ਜਿੰਨੀ ਇਹ ਵਿਰਾਸਤ ਅਮੀਰ ਹੁੰਦੀ ਹੈ, ਮਨੁੱਖ ਉਨਾ ਵਧੇਰੇ ਸਨਮਾਨ ਅਤੇ ਸਵੈਮਾਨ ਨਾਲ ਅੱਗੇ ਵੱਧਦਾ ਹੈ। ਦਿੱਖ ਅਤੇ ਅਦਿੱਖ ਵਸਤਾਂ ਅਤੇ ਹਸਤੀਆਂ ਦੇ ਰੂਪ ਵਿਚ ਧਰਮ, ਸਾਹਿਤ, ਸਮਾਜ, ਸੱਭਿਆਚਾਰ, ਭਾਸ਼ਾ ਦੇ ਨਾਲ-ਨਾਲ ਮਨੁੱਖ ਦੀਆਂ ਭਾਵਨਾਵਾਂ ਅਤੇ ਸੰਵੇਦਨਾਵਾਂ ਵੀ ਇਸ ਵਿਚ ਸ਼ਾਮਲ ਹੁੰਦੀਆਂ ਹਨ। ਧਾਰਮਿਕ ਵਿਰਾਸਤ ਮਨੁੱਖ ਦੇ ਜੀਵਨ ਵਿਚ ਮਹੱਤਵਪੂਰਨ ਅਤੇ ਸਕਾਰਾਤਮਿਕ ਭੂਮਿਕਾ ਨਿਭਾਉਂਦੀ ਹੈ। ਧਰਮ ਮਨੁੱਖ ਦੇ ਜੀਵਨ ਵਿਚ ਸਭ ਤੋਂ ਵਧੇਰੇ ਪ੍ਰਭਾਵਸ਼ਾਲੀ ਸਾਬਤ ਹੁੰਦਾ ਹੈ ਜਿਸ ਰਾਹੀਂ ਪੈਦਾ ਹੋਣ ਵਾਲਾ ਵਿਸ਼ਵਾਸ ਉਸ ਦੇ ਜਨਮ ਲੈਣ ਤੋਂ ਪਹਿਲਾਂ ਤੋਂ ਉਸ ਦੇ ਜੀਵਨ ਵਿਚ ਪ੍ਰਵੇਸ਼ ਕਰ ਜਾਂਦਾ ਹੈ ਅਤੇ ਮਰਨ ਤੋਂ ਬਾਅਦ ਅਗਲੇ ਜੀਵਨ ਤੱਕ ਉਸ ਦੇ ਨਾਲ ਰਹਿੰਦਾ ਹੈ। ਜਨਮ ਤੋਂ ਲੈ ਕੇ ਅੰਤਿਮ ਸਮੇਂ ਤੱਕ ਹੋਣ ਵਾਲੀਆਂ ਰਸਮਾਂ ਅਤੇ ਰੀਤਾਂ ਵਿਚ ਵੀ ਇਸ ਦਾ ਵਿਸ਼ੇਸ਼ ਮਹੱਤਵ ਬਣਿਆ ਰਹਿੰਦਾ ਹੈ। ਇਸ ਦ੍ਰਿਸ਼ਟੀ ਤੋਂ ਜਿਹੜਾ ਸ਼ਖ਼ਸ ਜਾਂ ਹਸਤੀ ਧਰਮ ਦੀਆਂ ਕਦਰਾਂ-ਕੀਮਤਾਂ ਨਾਲ ਜੁੜੀ ਹੁੰਦੀ ਹੈ, ਉਸ ਦਾ ਸਮਾਜ ਵਿਚ ਸਭ ਤੋਂ ਵਧੇਰੇ ਪ੍ਰਭਾਵ ਅਤੇ ਸਤਿਕਾਰ ਦੇਖਣ ਨੂੰ ਮਿਲਦਾ ਹੈ।

ਸਿੱਖ ਧਰਮ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋਇਆ ਹੈ। ਇਹਨਾਂ ਦੇ ਨੌਂ ਉੱਤਰਾਧਿਕਾਰੀਆਂ ਨੇ ਇਸ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਸਿੱਖਾਂ ਦੀ ਜੀਵਨਜਾਚ ਦਾ ਕੇਂਦਰੀ ਧੁਰਾ ਹਨ ਅਤੇ ਜਿਹੜੀ ਵੀ ਸੰਸਥਾ, ਸਾਹਿਤ, ਸ਼ਖ਼ਸੀਅਤ ਅਤੇ ਮਰਯਾਦਾ ਇਹਨਾਂ ਦੁਆਰਾ ਦਰਸਾਏ ਮਾਰਗ ਵੱਲ ਲੈ ਕੇ ਜਾਂਦੀ ਹੈ, ਉਹ ਸ਼ਰਧਾ ਅਤੇ ਸਤਿਕਾਰ ਦਾ ਅੰਗ ਬਣ ਜਾਂਦੀ ਹੈ। ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਗੁਰਧਾਮ ਸਿੱਖਾਂ ਦੇ ਪੂਜਾ ਸਥਾਨ ਬਣੇ ਹਨ ਅਤੇ ਜਿਹੜੇ ਗੁਰਸਿੱਖਾਂ ਨੇ ਗੁਰਮਤਿ ਮਾਰਗ ’ਤੇ ਚੱਲਦੇ ਹੋਏ ਜੀਵਨ ਆਦਰਸ਼ ਕਾਇਮ ਕੀਤੇ ਹਨ, ਉਹ ਵਿਸ਼ੇਸ਼ ਸਥਾਨ ਪ੍ਰਾਪਤ ਕਰ ਗਏ ਹਨ। ਇਹਨਾਂ ਗੁਰਸਿੱਖਾਂ ਵਿਚੋਂ ਇਕ ਦੀਵਾਨ ਕੌੜਾ ਮੱਲ ਜੀ ਸਨ ਜਿਹੜੇ ਵੈਰੀਆਂ ਦੀ ਫ਼ੌਜ ਵਿਚ ਹੁੰਦੇ ਹੋਏ ਵੀ ਸੱਚਾਈ ਦੇ ਮਾਰਗ ’ਤੇ ਚੱਲਣ ਦਾ ਸਾਹਸ ਰੱਖਦੇ ਸਨ ਜਿਸ ਕਰਕੇ ਇਤਿਹਾਸ ਵਿਚ ਇਹਨਾਂ ਨੂੰ 'ਮਿੱਠਾ ਮੱਲ' ਕਰਕੇ ਜਾਣਿਆ ਜਾਂਦਾ ਹੈ। ਇਹਨਾਂ ਦੇ ਪਰਿਵਾਰ ਵਿਚ ਹੀ ਭਾਈ ਵੀਰ ਸਿੰਘ ਜੀ ਦਾ ਜਨਮ ਹੋਇਆ ਸੀ ਜਿਨ੍ਹਾਂ ਨੇ ਸਿੱਖ ਧਰਮ, ਸਾਹਿਤ, ਇਤਿਹਾਸ ਆਦਿ ਨੂੰ

ਪ੍ਰਫੁਲਿਤ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਇਹਨਾਂ ਦੇ ਛੋਟੇ ਭਰਾ ਡਾ. ਬਲਬੀਰ ਸਿੰਘ ਨੇ ਸਿੱਖ ਧਰਮ ਗ੍ਰੰਥਾਂ ਦੇ ਅਧਿਐਨ ਵਿਚ ਰੁਚੀ ਪੈਦਾ ਕਰਕੇ ਆਪਣੀ ਪਰਿਵਾਰਕ ਵਿਰਾਸਤ ਨੂੰ ਅੱਗੇ ਵਧਾਉਣ ਦਾ ਕਾਰਜ ਕੀਤਾ ਸੀ।

ਡਾ. ਬਲਬੀਰ ਸਿੰਘ ਦਾ ਜਨਮ 10 ਦਸੰਬਰ 1896 ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ ਸੀ ਅਤੇ 1 ਅਕਤੂਬਰ 1974 ਈ. ਨੂੰ ਇਹ ਦੇਹਰਾਦੂਨ ਵਿਖੇ ਆਪਣੀ 20 ਪ੍ਰੀਤਮ ਰੋਡ ਵਾਲੀ ਕੋਠੀ ਵਿਚ ਅਕਾਲ ਚਲਾਣਾ ਕਰ ਗਏ ਸਨ। ਭਾਵੇਂ ਕਿ ਸਿੱਖ ਧਰਮ ਦੇ ਇਸ ਵਿਦਵਾਨ ਨੂੰ ਫਾਨੀ ਸੰਸਾਰ ਤੋਂ ਵਿਦਾ ਹੋਇਆਂ ਅੱਜ ਪੰਜਾਹ ਵਰ੍ਹੇ ਬੀਤ ਗਏ ਹਨ, ਪਰ ਆਪਣੀਆਂ ਅਨਮੋਲ ਰਚਨਾਵਾਂ ਦੁਆਰਾ ਸਿੱਖ ਸਾਹਿਤ ਵਿਚ ਪਾਏ ਯੋਗਦਾਨ ਕਰਕੇ ਇਹਨਾਂ ਨੂੰ ਹਮੇਸ਼ਾਂ ਯਾਦ ਕੀਤਾ ਜਾਂਦਾ ਹੈ।

ਇਹਨਾਂ ਦੀਆਂ ਲਿਖਤਾਂ ਵਿਚ ਜੋ ਪ੍ਰਭਾਵ ਨਜ਼ਰ ਆਉਂਦੇ ਹਨ, ਉਹਨਾਂ ਦਾ ਇਕ ਪੱਖ ਸੰਸਾਰ ਪ੍ਰਸਿੱਧ ਦਾਰਸ਼ਨਿਕਾਂ ਦੇ ਗਿਆਨ ਭਰਪੂਰ ਬਚਨ ਹਨ ਜਿਨ੍ਹਾਂ ਦੇ ਹਵਾਲੇ ਉਹ ਅਕਸਰ ਦਿੰਦੇ ਹਨ, ਪਰ ਇਸ ਵਿਚ ਕੋਈ ਦੋ ਰਾਏ ਨਹੀਂ ਕਿ ਉਹਨਾਂ ਦੀ ਸੂਝ-ਬੂਝ ਦਾ ਮੂਲ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗਹਿਰ-ਗੰਭੀਰ ਚਿੰਤਨ ਹੈ, ਜਿਸ ਦੀ ਗੁੜ੍ਹਤੀ ਉਹਨਾਂ ਨੂੰ ਆਪਣੇ ਪਿਤਾ ਅਤੇ ਵੱਡੇ ਭਰਾ ਭਾਈ ਵੀਰ ਸਿੰਘ ਦੁਆਰਾ ਸਿਰਜੇ ਗਏ ਘਰੇਲੂ ਵਾਤਾਵਰਣ ਵਿਚੋਂ ਮਿਲੀ ਸੀ। ਇਸ ਪਰਿਵਾਰਿਕ ਪ੍ਰਭਾਵ ਦਾ ਜ਼ਿਕਰ ਇਕ ਲੇਖ ਵਿਚ ਭਾਈ ਵੀਰ ਸਿੰਘ ਜੀ ਪ੍ਰਥਾਏ ਕਰਦਿਆਂ ਆਪ ਨੇ ਲਿਖਿਆ ਹੈ, "ਭਾਈ ਵੀਰ ਸਿੰਘ ਉਪਰ ਜਿਨ੍ਹਾਂ ਪ੍ਰਭਾਵਾਂ ਨੇ ਕੰਮ ਕੀਤਾ ਉਨ੍ਹਾਂ ਨੂੰ ਗਿਣਨ ਵਾਲੇ ਅਤੇ ਵੇਰਵਾ ਦੇਣ ਵਾਲੇ ਅਨੇਕ ਲਿਖਾਰੀ ਹਨ। ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਮਿਸ਼ਨ ਸਕੂਲ ਦੀ ਤਾਲੀਮ ਨੇ ਅਤੇ ਪੱਛਮੀ ਵਿਦਿਆ ਦੀ ਪੜ੍ਹਾਈ ਨੇ ਆਪਣਾ ਅਸਰ ਪੈਦਾ ਕੀਤਾ, ਇਹ ਜ਼ਰੂਰੀ ਕਰਨਾ ਹੀ ਸੀ। ਪਰ ਇਹ ਮੁੱਖ ਚੀਜ਼ ਨਹੀਂ ਸੀ। ਪ੍ਰਧਾਨ ਪ੍ਰਭਾਵ ਘਰੋਗੀ ਵਾਤਾਵਰਨ ਦਾ ਸੀ। ਘਰ ਵਿਚ ਗੁਰਬਾਣੀ ਦਾ ਪਠਨ ਪਾਠਣ ਨਿਰੀ ਰਸਮੀ ਗੱਲ ਨਹੀਂ ਸੀ। ਇਸ ਦੀ ਸ਼ਕਲ ਹੋਰ ਸੀ। ਇਹ ਬਾਣੀ ਨੂੰ ਭਾਵਾਂ ਵਿਚ ਨਿਖੇੜ ਕੇ ਸਮਝ ਗੋਚਰਾ ਕਰਨ ਦੀ ਪ੍ਰਥਾ ਸੀ, ਫਿਰ ਉਸ ਦੀ ਗਹਿਰੀ ਤਾਸੀਰ ਨੂੰ ਹਿਰਦੇ ਵਿਚ ਗ੍ਰਹਨ ਕਰਨ ਦੀ ਸੂਝ ਸੀ ਭਾਈ ਵੀਰ ਸਿੰਘ ਦਾ ਪਿਤਾ ਡਾਕਟਰ ਚਰਨ ਸਿੰਘ ਸੀ ਜਿਸ ਨੇ ਬਾਣੀ ਬਿਉਰਾ ਲਿਖਿਆ। ਇਹ ਕੰਮ ਸਾਲਾਂ ਬਧੀ ਜਾਰੀ ਰਿਹਾ। ਇਸ ਮਹਾਨ ਕਾਰਜ ਨੇ ਇਕ ਆਪਣਾ ਵਾਯੂ-ਮੰਡਲ ਪੈਦਾ ਕਰ ਰਖਿਆ ਸੀ। ਭਾਈ ਵੀਰ ਸਿੰਘ ਲਈ ਇਸ ਵਾਯੂ-ਮੰਡਲ ਵਿਚੋਂ ਅਸਰ ਲੈ ਲੈਣਾ ਸੁਭਾਵਕ ਗੱਲ ਸੀ। ਉਸ ਨੇ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਨੂੰ ਗ੍ਰਹਨ ਕੀਤਾ, ਉਸ

ਦੇ ਅਧਿਆਤਮਿਕ ਪ੍ਰਭਾਵ ਨੂੰ ਆਪਣੇ ਅੰਦਰ ਜਜ਼ਬ ਕੀਤਾ। ਇਹ ਜਜ਼ਬਾਤੀ ਰੰਗ ਨੂੰ ਰੂਹਾਨੀਅਤ ਵਿਚ ਢਾਲ ਕੇ ਇਕਮਿਕ ਕੀਤਾ ਤੇ ਫਿਰ ਇਸ ਅੰਦਰਲੇ ਪਿਘਲੇ ਹੋਏ ਜੀਵਨ ਨੂੰ ਆਪਣੀ ਕਰਣੀ ਵਿਚ ਸਾਖਯਾਤ ਕੀਤਾ।"

ਡਾ. ਬਲਬੀਰ ਸਿੰਘ ਜੀ ਨੇ ਲੰਡਨ ਤੋਂ ਸਾਇੰਸ ਦੇ ਖੇਤਰ ਵਿਚ ਪੀਐਚ.ਡੀ. ਦੀ ਡਿਗਰੀ ਪ੍ਰਾਪਤ ਕਰਕੇ ਭਾਵੇਂ ਆਪਣੀ ਪ੍ਰਤਿਭਾ ਨੂੰ ਜੱਗ ਜ਼ਾਹਰ ਕਰ ਦਿੱਤਾ ਸੀ, ਜਿਸ ਦੇ ਕਾਰਨ ਉਹਨਾਂ ਨੂੰ ਵਡੀਆਂ-ਵਡੀਆਂ ਨੌਕਰੀਆਂ ਦੀ ਪੇਸ਼ਕਸ ਹੋਈ ਅਤੇ ਉਹ ਸਮੇਂ-ਸਮੇਂ ਲਈ ਵਡੇ ਅਹੁਦਿਆਂ ਉਪਰ ਕਾਰਜ ਵੀ ਕਰਦੇ ਰਹੇ ਪਰ ਉਹਨਾਂ ਦਾ ਪਸੰਦੀਦਾ ਖੇਤਰ ਹਮੇਸ਼ਾਂ ਸਿੱਖ ਸਾਹਿਤ ਅਤੇ ਗੁਰਬਾਣੀ ਵਿਆਖਿਆਕਾਰੀ ਹੀ ਰਿਹਾ। ਇਸ ਖੇਤਰ ਵਿਚ ਉਹਨਾਂ ਦੁਆਰਾ ਕੀਤੇ ਕਾਰਜਾਂ ਦੀ ਭਰਪੂਰ ਸ਼ਲਾਘਾ ਹੋਈ, ਜਿਸ ਕਰਕੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਤਤਕਾਲੀ ਵਾਈਸ-ਚਾਂਸਲਰ ਸ. ਕ੍ਰਿਪਾਲ ਸਿੰਘ ਨਾਰੰਗ ਵਲੋਂ 1971 ਵਿਚ ਉਹਨਾਂ ਦੀ ਕੋਠੀ (20 ਪ੍ਰੀਤਮ ਰੋਡ, ਦੇਹਰਾਦੂਨ) ਵਿਖੇ ਵਿਸ਼ੇਸ਼ ਕਨਵੋਕੇਸ਼ਨ ਕਰਕੇ ਡੀ.ਲਿਟ. ਦੀ ਡਿਗਰੀ ਪੂਰੇ ਮਾਣ-ਸਤਿਕਾਰ ਸਹਿਤ ਭੇਟ ਕੀਤੀ ਗਈ। ਇਸ ਸਮੇਂ ਵੀ ਡਾ. ਬਲਬੀਰ ਸਿੰਘ ਜੀ ਨੇ ਜੋ ਬੋਲ ਕਹੇ ਸਨ, ਹਾਲਾਂਕਿ ਉਹ ਭਾਈ ਵੀਰ ਸਿੰਘ ਜੀ ਉਪਰ ਪਏ ਪ੍ਰਭਾਵਾਂ ਦੇ ਸੰਬੰਧ ਵਿਚ ਹੀ ਕਹੇ ਗਏ ਸਨ, ਪਰ ਇਸ ਦਾ ਸੰਬੰਧ ਉਹਨਾਂ ਦੇ ਨਾਲ ਜੁੜਿਆ ਹੋਇਆ ਵੀ ਮਹਿਸੂਸ ਕੀਤਾ ਜਾ ਸਕਦਾ ਹੈ। ਉਹ ਬੋਲ ਸਨ :

> I know I have been a student of science and worked ardently for it. How do I come in for literature? I do recognise my insufficiency. Yet there is another aspect. Some one may point out that literature has come to me as a patrimony, In that case, Sir, Mr. Vice-Chancellor, your gesture of honour just uses me as a symbol to recognise the merit of legacy which the logic of inheritance has forced upon me, But, Indeed, this family heirloom I cherish the most. I have still with me the treasured manuscripts written by my grandfather, father and by my brother. Bhai Vir Singh who by now has become a favourite theme for the thesis. I am often embarrassed by the questions of young

scholars who incessantly ask which western poets influenced Bhai Vir Singh ? Their own list invariably includes such names as Shakespeare Milton, wordsworth, Shelley and Keats, Such influences, to some degree, might well be there, but they do not constitute the essence of Bhai Sahib's genius. He transcended them to pursue fresh motif.

ਭਾਈ ਵੀਰ ਸਿੰਘ ਦੁਆਰਾ ਕੀਤੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਨੂੰ 'ਸੰਥਜਾ ਪੋਥੀਆਂ' ਦੇ ਰੂਪ ਵਿਚ ਸੰਪਾਦਿਤ ਕਰਕੇ ਸੰਗਤਾਂ ਵਿਚ ਪਹੁੰਚਾਉਣ ਦਾ ਵਡਾ ਕਾਰਜ ਕਰਨ ਵਾਲੇ ਡਾ. ਬਲਬੀਰ ਸਿੰਘ ਜੀ ਨੇ ਆਪ ਵੀ ਕਈ ਮੁਲਵਾਨ ਪੁਸਤਕਾਂ ਪਾਠਕਾਂ ਦੀ ਝੋਲੀ ਪਾਈਆਂ ਹਨ। *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੀ ਚਰਣ ਹਰੀ ਵਿਸਥਾਰ, ਰਾਗਮਾਲਾ ਦਾ ਸਵਾਲ* ਅਤੇ *ਜੋਧ ਕਵੀ ਅਤੇ ਆਲਮ* ਪੁਸਤਕਾਂ ਰਚ ਕੇ; *ਕਲਮ ਦੀ ਕਰਾਮਾਤ, ਲੰਮੀ ਨਦਰ, ਸ਼ੁੱਧ ਸਰੂਪ, ਸੁਰਤਿ-ਸ਼ਬਦ ਵਿਚਾਰ, Message of Guru Goibnd Singh and other Essays* ਆਦਿ ਪੁਸਤਕਾਂ ਵਿਚ ਛਪੇ ਲੇਖ ਲਿਖ ਕੇ ; ਅਤੇ *Madhavanala-Kamakandla* ਦਾ ਸੰਸਕ੍ਰਿਤ ਤੋਂ ਅੰਗਰੇਜ਼ੀ ਅਨੁਵਾਦ ਕਰਕੇ ਡਾ. ਬਲਬੀਰ ਸਿੰਘ ਨੇ ਪਾਠਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ।

ਉਕਤ ਪੁਸਤਕਾਂ ਤੋਂ ਇਲਾਵਾ ਇਹਨਾਂ ਦੇ ਕਈ ਲੇਖ ਅਤੇ ਭਾਸ਼ਣ ਵੀ ਵਖ-ਵਖ ਸਮੇਂ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਛਪਦੇ ਰਹੇ ਹਨ ਪਰ ਅਜੇ ਤੱਕ ਕਿਸੇ ਪੁਸਤਕ ਵਿਚ ਸਾਂਝੇ ਤੌਰ 'ਤੇ ਪ੍ਰਕਾਸ਼ਿਤ ਨਹੀਂ ਹੋ ਸਕੇ ਸਨ। ਉਹਨਾਂ ਦੀ 50ਵੀਂ ਬਰਸੀ ਨੂੰ ਧਿਆਨ ਵਿਚ ਰੱਖਦੇ ਹੋਏ ਇਹ ਕਾਰਜ ਕਰਨ ਦਾ ਖ਼ਿਆਲ ਮਨ ਵਿਚ ਆਇਆ, ਜਿਸ ਨੂੰ ਪੂਰਾ ਕਰਨ ਲਈ ਲੇਖ ਇਕੱਤਰ ਕਰਨ ਦਾ ਸਿਲਸਿਲਾ ਅਰੰਭਿਆ ਗਿਆ ਸੀ। ਇਸ ਦਿਸ਼ਾ ਵਿਚ ਕੰਮ ਕਰਦਿਆਂ ਡਾ. ਸਾਹਿਬ ਦੇ ਅਠਾਰਾਂ ਲੇਖ ਅਤੇ ਭਾਸ਼ਣ ਪ੍ਰਾਪਤ ਹੋਏ, ਜਿਨ੍ਹਾਂ ਨੂੰ ਹੱਥਲੀ ਪੁਸਤਕ ਭੁਜੰਗੀਆਂ ਦੀ ਲਹਿਰ ਦੇ ਰੂਪ ਵਿਚ ਆਪ ਤੱਕ ਪਹੁੰਚਾਇਆ ਗਿਆ ਹੈ।

ਹੱਥਲੀ ਪੁਸਤਕ ਵਿਚ ਡਾ. ਬਲਬੀਰ ਸਿੰਘ ਦੇ ਲਿਖੇ ਹੋਏ 18 ਲੇਖ ਅਤੇ ਇਕ ਪ੍ਰਧਾਨਗੀ ਭਾਸ਼ਣ ਸ਼ਾਮਲ ਹੈ। ਇਹਨਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ - ਧਾਰਮਿਕ ਅਤੇ ਇਤਿਹਾਸਕ, ਦਾਰਸ਼ਨਿਕ ਅਤੇ ਸਾਹਿਤਕ। ਪਹਿਲੇ ਵਰਗ ਵਿਚ ਸਿੱਖੀ ਦੇ ਸਿਧਾਂਤਿਕ ਅਸੂਲ, ਦੁਬਿਧਾ ਰੋਗੁ ਸੁ ਅਧਿਕ ਵਡੇਰਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਮਹਾਨ ਜੋਧਾ ਅਤੇ ਸਾਹਿਤ ਦੇ ਸਰਪ੍ਰਸਤ, ਗੁਰੂ ਗੋਬਿੰਦ

ਸਿੰਘ ਜੀ ਦਾ ਸੰਦੇਸ਼, ਭੁਜੰਗੀਆਂ ਦੀ ਲਹਿਰ, ਜਵਾਨਾਂ ਦੀ ਲਹਿਰ ਅਤੇ ਇਕ ਮਿਤ੍ਰ ਨਾਲ ਗੱਲ ਬਾਤ ਆਦਿ ਲੇਖ ਸ਼ਾਮਲ ਕੀਤੇ ਜਾ ਸਕਦੇ ਹਨ। ਦੂਜੇ ਵਰਗ ਵਿਚ ਅਮੁੱਲ ਵਾਦ, ਮਿਸ਼੍ਰਤ ਵਾਦ, ਅਭਿਧਾ ਬ੍ਰਿਤੀ ਅਤੇ ਮੈਨਾ ਨੂੰ ਦੇਖਿਆ ਜਾ ਸਕਦਾ ਹੈ। ਤੀਜੇ ਵਰਗ ਵਿਚ ਮੈਂ ਵੀ ਮਘਿਆਣੇ ਗਿਆ, ਭਾਈ ਵੀਰ ਸਿੰਘ ਦੀ ਕਾਵਯ ਸਾਧਨਾ ਦਾ ਵਿਕਾਸ, ਭਾਈ ਸਾਹਿਬ ਦੀ ਕਵਿਤਾ ਵਿਚ ਰਾਗ, ਭਵਖੰਡਣਾ ਅਰਥਾਤ ਸੰਗੀਤਕ ਚਿਮਟਾ ਅਤੇ ਸਰਦਾਰ ਮਾਨ ਸਿੰਘ ਜੀ ਰੱਖੇ ਜਾ ਸਕਦੇ ਹਨ। ਇਹਨਾਂ ਤੋਂ ਇਲਾਵਾ 51ਵੀਂ ਸਰਬ ਹਿੰਦ ਕਾਨਫ਼ਰੰਸ ਲਈ ਭੇਜਿਆ ਗਿਆ ਇਕ ਪ੍ਰਧਾਨਗੀ ਭਾਸ਼ਨ ਵੀ ਸ਼ਾਮਲ ਹੈ। ਭਾਵੇਂ ਇਹਨਾਂ ਲੇਖਾਂ ਦਾ ਇਹ ਵਰਗੀਕਰਣ ਇਹਨਾਂ ਦੇ ਵਿਸ਼ਾ-ਵਸਤੂ ਨੂੰ ਸਮਝਣ ਲਈ ਕੀਤਾ ਗਿਆ ਹੈ ਪਰ ਇਹਨਾਂ ਦੇ ਸਮੂਹ ਲੇਖਾਂ ਵਿਚੋਂ ਧਰਮ, ਦਰਸ਼ਨ ਅਤੇ ਸਾਹਿਤ ਦੇ ਝਲਕਾਰੇ ਪੈਂਦੇ ਹਨ। ਲੇਖ ਨੂੰ ਰੌਚਿਕ ਬਣਾ ਕੇ ਲਿਖਣ ਦੀ ਵਿਧੀ ਪਾਠਕ ਨੂੰ ਵਿਸ਼ੇ ਬਾਰੇ ਜਾਣਨ ਅਤੇ ਹੋਰ ਅੱਗੇ ਪੜ੍ਹਨ ਦੀ ਰੁਚੀ ਪੈਦਾ ਕਰਦੀ ਹੈ।

ਸਮੂਹ ਲੇਖਾਂ ਦਾ ਆਧਾਰ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਪਰੰਪਰਾਵਾਂ ਹਨ ਜਿਹੜੀਆਂ ਕਿ ਪਾਠਕ ਨੂੰ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਬਾਰੇ ਖੋਜ ਭਰਪੂਰ ਜਾਣਕਾਰੀ ਪ੍ਰਦਾਨ ਕਰਦੀਆਂ ਹਨ। ਸਿੱਖ ਲਈ ਗੁਰੂ ਜੀ ਦੀ ਇਸ ਸਿੱਖਿਆ ਦਾ ਪ੍ਰਭਾਵਸ਼ਾਲੀ ਢੰਗ ਨਾਲ ਵਰਨਨ ਕੀਤਾ ਗਿਆ ਹੈ ਕਿ ਉਸ ਨੇ ਸੰਸਾਰ ਵਿਚ ਰਹਿ ਕੇ ਹੀ ਪ੍ਰਭੂ-ਪ੍ਰਾਪਤੀ ਲਈ ਯਤਨ ਕਰਨਾ ਹੈ। ਸੰਸਾਰ ਵਿਚ ਰਹਿ ਕੇ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੀ ਮਰਯਾਦਾ ਧਾਰਨ ਕਰਨੀ ਹੈ। ਨਾਮ ਸਿਮਰਨ ਮਨੁੱਖ ਨੂੰ ਪਰਮਾਤਮਾ ਨਾਲ ਜੋੜਦਾ ਹੈ, ਕਿਰਤ ਸਵੈਮਾਨ ਦਾ ਕਾਰਜ ਕਰਦੀ ਹੈ ਅਤੇ ਵੰਡ ਛਕਣ ਵਿਚੋਂ ਸਰਬੱਤ ਦੇ ਭਲੇ ਦਾ ਸਿਧਾਂਤ ਉਜਾਗਰ ਹੁੰਦਾ ਹੈ। ਗੁਰੂ ਜੀ ਦੁਆਰਾ ਦਰਸਾਏ ਗਏ ਇਹ ਸੁਨਹਿਰੀ ਅਸੂਲ ਸਮਾਜ ਵਿਚੋਂ ਜਾਤਪਾਤ ਅਤੇ ਭੇਦਭਾਵ ਦੀ ਭਾਵਨਾ ਨੂੰ ਦੂਰ ਕਰਕੇ ਮਨੁੱਖੀ ਪ੍ਰੇਮ ਅਤੇ ਭਾਈਚਾਰਕ ਸਾਂਝ ਪੈਦਾ ਕਰਨ ਦਾ ਕਾਰਜ ਕਰਦੇ ਹਨ। ਪ੍ਰਭੂ-ਮੁਖੀ ਜੀਵਨਜਾਚ ਮਨੁੱਖ ਨੂੰ ਦੁਬਿਧਾ ਅਤੇ ਕਰਮਕਾਂਡ ਤੋਂ ਮੁਕਤ ਕਰਕੇ ਗੁਰੂ ਜੀ ਦੁਆਰਾ ਦਿਖਾਏ ਮਾਰਗ 'ਤੇ ਲਿਜਾਣ ਦੀ ਪ੍ਰੇਰਨਾ ਪੈਦਾ ਕਰਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੂਰਵ ਗੁਰੂ ਸਾਹਿਬਾਨ ਦੀ ਸਿੱਖਿਆ ਅਤੇ ਸੰਦੇਸ਼ ਦਾ ਪ੍ਰਚਾਰ ਕੀਤਾ ਸੀ। ਇਹਨਾਂ ਦੇ ਸਮੇਂ ਸਿੱਖ ਧਰਮ ਦੇ ਸਮੂਹ ਸਿਧਾਂਤ ਅਤੇ ਰਸਮਾਂ ਆਪਣੀ ਸੰਪੂਰਨਤਾ ਪ੍ਰਾਪਤ ਕਰ ਚੁੱਕੇ ਸਨ। ਇਕ ਪਾਸੇ ਇਹਨਾਂ ਨੇ ਪਹਾੜੀ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਨਾਲ ਯੁੱਧ ਕੀਤੇ ਸਨ ਅਤੇ ਦੂਜੇ ਪਾਸੇ ਆਮ ਲੋਕਾਂ ਨੂੰ ਪੁਜਾਰੀਆਂ ਤੋਂ

ਮੁਕਤ ਹੋਣ ਦਾ ਸੰਦੇਸ਼ ਦਿੱਤਾ ਸੀ। ਇਸ ਕਾਰਜ ਲਈ ਇਹਨਾਂ ਦੀ ਰਚਨਾਵਾਂ ਨੇ ਮਹੱਤਵਪੂਰਨ ਯੋਗਦਾਨ ਪਾਇਆ ਸੀ। ਗੁਰੂ ਜੀ ਦੇ ਸੰਦੇਸ਼ ਦਾ ਵਰਨਨ ਕਰਦੇ ਹੋਏ ਇਹ ਕਹਿੰਦੇ ਹਨ ਕਿ ਵਹਿਮਾਂ-ਭਰਮਾਂ ਦੀਆਂ ਜੰਜੀਰਾਂ ਨੂੰ ਤੋੜ ਦਿਓ, ਸੁਆਰਥ ਤੋਂ ਉੱਚਾ ਉਠ ਕੇ ਆਪਣੇ ਮੂਲ ਨੂੰ ਪਛਾਣੋ, ਸੁਤੰਤਰ ਹੋ ਕੇ ਸ੍ਵੈ-ਮਾਨ ਵਾਲਾ ਅਜਿਹਾ ਜੀਵਨ ਜੀਓ ਜਿਸ ਵਿਚ ਸਾਰੇ ਇਕ ਜਾਨ ਹੋਣ, ਸਾਰੇ ਇਕ ਸਮਾਨ ਹੋਣ। ਆਪਣੇ ਅੰਦਰ ਵਾਹਿਗੁਰੂ ਦੀ ਜਾਗਤ ਜੋਤ ਨੂੰ ਅਨੁਭਵ ਕਰਦੇ ਹੋਏ ਅਤੇ ਉਸ ਨੂੰ ਰੋਮ-ਰੋਮ ਵਿਚ ਰਵਿਆ ਜਾਣ ਕੇ ਇਕ ਅਕਾਲ ਦੀ ਪੂਜਾ ਕਰੋ। ਸਦਾ ਤਤਪਰ ਰਹੋ। ਕਦੇ ਵੀ ਨਾ ਡੋਲੋ। ਉਹ ਆਪਣੇ ਭਾਣੇ ਵਿਚ ਪ੍ਰਗਟ ਹੁੰਦਾ ਹੈ। ਇਸ ਨੂੰ ਕਰਮ ਰਾਹੀਂ ਜਾਣੋ। ਸਰਵ ਸ੍ਰੇਸ਼ਟ ਕਰਮ ਇਹ ਹੈ ਕਿ ਉਸ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਿਆਂ ਆਪਾ ਗੁਆਣਾ ਹੈ। ਤੁਹਾਡੀਆਂ ਸਾਰੀਆਂ ਪ੍ਰਾਪਤੀਆਂ ਉਸ ਦੀ ਮਿਹਰ ਸਦਕਾ ਹੀ ਹਨ। ਫਤਹਿ ਵਾਹਿਗੁਰੂ ਜੀ ਹੈ ਤੁਸੀਂ ਸਰਬਤ ਦਾ ਅੰਗ ਹੋ ਅਤੇ ਉਹ ਸਰਬਤ ਦਾ ਮਾਲਕ ਹੈ। ਸਾਰੀ ਸ੍ਰਿਸ਼ਟੀ ਦਾ ਕਰਤਾ ਉਹ ਆਪ ਹੈ। ਫਤਹਿ ਵਾਹਿਗੁਰੂ ਦੀ ਹੈ। ਇਸੇ ਵਰਗ ਦੇ ਦੂਜੇ ਲੇਖਾਂ ਵਿਚ ਇਹ ਬੱਚਿਆਂ ਅਤੇ ਨੌਜਵਾਨਾਂ ਨੂੰ ਗੁਰੂ ਸਾਹਿਬਾਨ ਦੀ ਸਿੱਖਿਆ ਧਾਰਨ ਕਰਕੇ ਅਗਾਂਹ ਵੱਧਣ ਲਈ ਪ੍ਰੇਰਨਾ ਅਤੇ ਉਤਸ਼ਾਹ ਪੈਦਾ ਕਰਦੇ ਹਨ। ਨਿਰਾਸ਼ਾ ਅਤੇ ਆਲਸ ਵਿਚ ਜੀਵਨ ਬਸਰ ਕਰਨਾ ਗੁਰੂ ਜੀ ਦਾ ਆਸ਼ਾ ਨਹੀਂ ਸੀ, ਇਸ ਲਈ ਸੰਘਰਸ਼ਸ਼ੀਲ ਹੋ ਕੇ ਆਪਣੀ ਮੰਜ਼ਿਲ ਵੱਲ ਵੱਧਦੇ ਰਹਿਣ ਲਈ ਦਿੱਤੇ ਗਏ ਸੰਦੇਸ਼ ਨੂੰ ਧਾਰਨ ਕਰਨ ਦੀ ਲੋੜ ਹੈ।

ਦਰਸ਼ਨ ਮਨੁੱਖ ਦੀ ਬੌਧਿਕ ਕਿਰਿਆ ਨਾਲ ਸੰਬੰਧਿਤ ਹੈ। ਕੋਈ ਵੀ ਕੰਮ ਕਰਨ ਤੋਂ ਪਹਿਲਾਂ ਉਸ ਦੇ ਗੁਣ-ਦੋਸ਼ ਵਿਚਾਰ ਲੈਣੇ ਚਾਹੀਦੇ ਹਨ ਅਤੇ ਬੁੱਧੀ ਇਸ ਕਾਰਜ ਵਿਚ ਸਹਾਇਤਾ ਪ੍ਰਦਾਨ ਕਰਦੀ ਹੈ। ਪੂਰਬੀ ਅਤੇ ਪੱਛਮੀ ਦਰਸ਼ਨ ਵਿਚ ਇਸ ਵਿਸ਼ੇ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹੋਏ ਡਾ. ਸਾਹਿਬ ਕਹਿੰਦੇ ਹਨ ਕਿ ਜੀਵਨ ਦਾ ਅਸਲ ਵਿਸ਼ਾ ਮਨ ਦੀ ਸ਼ੁੱਧੀ ਹੈ ਜਿਹੜੀ ਕਿ ਸੁਰਤਿ ਨੂੰ ਉੱਚਾ ਚੁੱਕਣ ਅਤੇ ਸੱਚ ਦੀ ਕਮਾਈ ਨਾਲ ਪ੍ਰਾਪਤ ਹੁੰਦੀ ਹੈ। ਇਸ ਅਵਸਥਾ ਵਿਚ ਪਹੁੰਚ ਕੇ ਮਨ ਵਿਚ ਕੋਈ ਵੀ ਨਕਾਰਾਤਮਿਕ ਫੁਰਨਾ ਬਾਕੀ ਨਹੀਂ ਰਹਿੰਦਾ। ਮਨ ਬਾਹਰੀ ਸ਼ਕਤੀਆਂ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਕੇਵਲ ਅਧਿਆਤਮਿਕ ਸ਼ਕਤੀ ਨੂੰ ਹੀ ਗ੍ਰਹਿਣ ਕਰਦਾ ਹੈ ਜਿੱਥੇ ਭੂਤ ਅਤੇ ਭਵਿੱਖ ਦਾ ਫਰਕ ਮਿਟ ਜਾਂਦਾ ਹੈ ਅਤੇ ਵਰਤਮਾਨ ਵਿਚ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ।

ਸਾਹਿਤ ਮਨੁੱਖ ਦੇ ਮਨ ਨੂੰ ਰਸ ਅਤੇ ਰੌਚਿਕਤਾ ਪ੍ਰਦਾਨ ਕਰਦਾ ਹੈ ਇਹ ਨੀਰਸ ਹੋਏ ਜੀਵਨ ਨੂੰ ਦੁਬਾਰਾ ਸਮਾਜ ਦੀਆਂ ਕਦਰਾਂ-ਕੀਮਤਾਂ ਨਾਲ ਜੋੜ ਕੇ ਉਸਾਰੂ ਜੀਵਨ

ਆਦਰਸ਼ਾਂ ਨਾਲ ਜੋੜਨ ਦਾ ਕਾਰਜ ਕਰਦਾ ਹੈ। ਮਨੁੱਖ ਆਪਣੇ ਜੀਵਨ ਵਿਚ ਰੋਜ਼ਾਨਾ ਅਜਿਹੇ ਅਨੇਕਾਂ ਕੰਮ ਕਰਦਾ ਹੈ ਜਿਹੜੇ ਸਾਹਿਤਕ ਦ੍ਰਿਸ਼ਟੀਕੋਣ ਤੋਂ ਉਸ ਨੂੰ ਉਦਾਸੀ ਅਤੇ ਤੰਗਦਿਲੀ ਵਿਚੋਂ ਬਾਹਰ ਕੱਢ ਕੇ ਵਿਸ਼ਾਲ ਵਿਸ਼ਿਆਂ ਨਾਲ ਜੋੜਨ ਦਾ ਕਾਰਜ ਕਰਦੇ ਹਨ। ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਮਨੁੱਖ ਦੇ ਮਨ ਵਿਚ ਸਾਹਿਤ ਦੀ ਕਣੀ ਪੈਦਾ ਹੋਵੇ ਅਤੇ ਉਹ ਦੁਨਿਆਵੀ ਵਸਤਾਂ ਅਤੇ ਹਸਤੀਆਂ ਵਿਚੋਂ ਜੀਵਨ-ਰਸ ਪੈਦਾ ਕਰਨ ਵਾਲੇ ਪ੍ਰਸੰਗਾਂ ਨਾਲ ਜੁੜਿਆ ਰਹੇ। ਜਿਵੇਂ ਜਦੋਂ ਕੋਈ ਮਨੁੱਖ ਦਰਿਆ ਕੋਲੋਂ ਲੰਘਦਾ ਹੈ ਤਾਂ ਉਹ ਸਹਿਜੇ ਹੀ ਸੈਰ ਕਰਕੇ ਵਾਪਸ ਆ ਸਕਦਾ ਹੈ ਪਰ ਜਦੋਂ ਉਸ ਦੇ ਮਨ ਵਿਚ ਦਰਿਆ ਨੂੰ ਦੇਖਣ ਦੀ ਰੁਚੀ ਪੈਦਾ ਹੋ ਜਾਵੇ ਤਾਂ ਉਹ ਉਸ ਦੀਆਂ ਲਹਿਰਾਂ, ਰਮਣੀਕ ਆਲੇ-ਦੁਆਲੇ ਅਤੇ ਸ਼ੁੱਧਤਾ ਦੇ ਗੁਣਾਂ ਨੂੰ ਗ੍ਰਹਿਣ ਅਤੇ ਬਿਆਨ ਕਰਨ ਯੋਗ ਬਣਾ ਦਿੰਦਾ ਹੈ ਤਾਂ ਉਸ ਵਿਚੋਂ ਜੀਵਨ ਦਾ ਰਸ ਪੈਦਾ ਹੋ ਜਾਂਦਾ ਹੈ ਜਿਹੜਾ ਕਿ ਉਸ ਨੂੰ ਵਾਰ-ਵਾਰ ਦਰਿਆ ਕੋਲ ਜਾਣ ਦੀ ਖਿੱਚ ਪੈਦਾ ਕਰਦਾ ਹੈ। ਡਾ. ਬਲਬੀਰ ਸਿੰਘ ਆਪਣੀਆਂ ਰਚਨਾਵਾਂ ਵਿਚ ਸਾਹਿਤਕ ਨੁਕਤਿਆਂ ਦੀ ਪਛਾਣ ਕੇ ਉਹਨਾਂ ਨੂੰ ਅਧਿਆਤਮ ਨਾਲ ਜੋੜਨ ਦਾ ਕਾਰਜ ਕਰਦੇ ਹਨ ਤਾਂ ਕਿ ਪੜ੍ਹਨ ਵਾਲਾ ਦੁਨਿਆਵੀ ਬਿਰਤੀ ਪੈਦਾ ਕਰਨ ਦੀ ਬਜਾਏ ਦੈਵੀ ਸੰਦੇਸ਼ ਨਾਲ ਜੁੜਨ ਦੇ ਸਮਰੱਥ ਹੋ ਜਾਵੇ। ਆਪਣੇ ਸਾਹਿਤਕ ਲੇਖਾਂ ਲਈ ਉਹ ਭਾਈ ਵੀਰ ਸਿੰਘ ਦੀਆਂ ਰਚਨਾਵਾਂ ਦਾ ਸਹਾਰਾ ਲੈਂਦੇ ਹਨ ਅਤੇ ਉਹਨਾਂ ਵਿਚੋਂ ਵਿਸਮਾਦ ਨਾਲ ਜੁੜੇ ਹੋਏ ਵਿਸ਼ਿਆਂ ਨੂੰ ਉਜਾਗਰ ਕਰਦੇ ਹਨ ਤਾਂ ਕਿ ਮਨ ਗੰਭੀਰ ਵਿਸ਼ਿਆਂ ਨਾਲ ਜੁੜਨ ਅਤੇ ਉਹਨਾਂ ਨੂੰ ਸਮਝਣ ਦੇ ਸਮਰੱਥ ਹੋ ਸਕੇ।

ਕਾਵਿਕ ਸਾਹਿਤ ਵਿਚ ਮਨ ਉਡਾਰੀਆਂ ਮਾਰਦਾ ਹੈ ਅਤੇ ਉਹ ਸਾਰੇ ਕੌਤਕ ਕਰਨ ਦੀ ਕੋਸ਼ਿਸ਼ ਕਰਦਾ ਹੈ ਜਿਨ੍ਹਾਂ ਬਾਰੇ ਸੁਪਨੇ ਵਿਚ ਵੀ ਸੋਚਿਆ ਨਹੀਂ ਜਾ ਸਕਦਾ। ਇਹ ਅਜਿਹਾ ਵਿਸ਼ਾ ਹੈ ਜਿਹੜਾ ਦੁਨਿਆਵੀ ਪਦਾਰਥਾਂ ਦਾ ਭੰਡਾਰ ਭਰਨ ਦੇ ਸਮਰੱਥ ਨਹੀਂ ਹੁੰਦਾ ਬਲਕਿ ਜਿਹੜੇ ਦਮੜੇ ਕੋਲ ਹੁੰਦੇ ਹਨ, ਉਹਨਾਂ ਨੂੰ ਵੀ ਖਰਚ ਕਰਨ ਲਈ ਦੇਰ ਨਹੀਂ ਲਾਉਂਦਾ। ਬੱਸ ਜਿਸਮ ਅਤੇ ਰੂਹ ਦੇ ਦਵੰਦ ਨੂੰ ਸੁਲਝਾਉਣ ਅਤੇ ਸਮਝਾਉਣ ਵਿਚ ਜੀਵਨ ਬਸਰ ਕਰ ਦਿੰਦਾ ਹੈ। ਡਾ. ਸਾਹਿਬ ਬੁਲ੍ਹੇ ਦੀ ਮਿਸਾਲ ਰਾਹੀਂ ਸਮਝਾਉਂਦੇ ਹਨ ਕਿ ਉਸ ਨੂੰ ਮੁਰਸ਼ਦ ਨੇ ਪੁੱਛਿਆ, "ਬੁਲਿਆ ਉੱਮਤ ਲੈਣੀ ਆ ਕਿ ਸ਼ਾਇਰੀ?" ਤਦ ਉਸ ਕਿਹਾ "ਜੀ ਸ਼ਾਇਰੀ।" ਕਾਵਿਕ ਸਾਹਿਤ ਦਾ ਇਕ ਗੁਣ ਇਹ ਹੁੰਦਾ ਹੈ ਕਿ ਇਹ ਰਾਗ ਨਾਲ ਜੁੜਿਆ ਹੁੰਦਾ ਹੈ ਅਤੇ ਜਦੋਂ ਇਹ ਵੰਨਗੀ ਮਨੁੱਖ ਦੇ ਮਨ 'ਤੇ ਆਪਣਾ ਪ੍ਰਭਾਵ ਪਾਉਂਦੀ ਹੈ ਤਾਂ ਉਸ ਵਿਚੋਂ ਕੋਈ ਨਾ ਕੋਈ ਰਾਗ ਪੈਦਾ ਹੁੰਦਾ ਹੈ ਜਿਹੜਾ ਕਿ ਉਸ ਨੂੰ ਕਿਸੇ ਨਾ ਕਿਸੇ ਵਸਤੂ ਜਾਂ

ਹਸਤੀ ਨਾਲ ਜੋੜਨ ਦਾ ਕਾਰਜ ਕਰਦਾ ਹੈ। ਰਾਗ ਨੂੰ ਕੁਦਰਤ ਦੀ ਆਤਮਾ ਕਿਹਾ ਗਿਆ ਹੈ ਜਿਹੜੀ ਕਿ ਮਨੁੱਖੀ ਮਨ ਨੂੰ ਲੈਅ ਪ੍ਰਦਾਨ ਕਰਕੇ ਖੇੜੇ ਵਿਚ ਲੈ ਆਉਂਦੀ ਹੈ। ਕੁਦਰਤ ਵਿਚ ਰਾਗ ਹਰ ਸਮੇਂ ਮੌਜੂਦ ਰਹਿੰਦਾ ਹੈ। ਜਦੋਂ ਇਹ ਦਰਿਆਵਾਂ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਤਾਂ ਸੁਣਾਈ ਦਿੰਦਾ ਹੈ ਪਰ ਜਦੋਂ ਇਹ ਰੁੱਖਾਂ ਦੇ ਰੂਪ ਵਿਚ ਚਲਾ ਜਾਂਦਾ ਹੈ ਤਾਂ ਉਹ ਅਹਿਲ ਹੋਣ ਦੇ ਬਾਵਜੂਦ ਵੀ ਮਨੁੱਖ ਨੂੰ ਆਪਣੇ ਵੱਲ ਖਿੱਚਣ ਦੀ ਸ਼ਕਤੀ ਰੱਖਦੇ ਹਨ। ਮਨੁੱਖ ਵੀ ਆਪਣਾ ਰਾਗ ਪ੍ਰਗਟ ਕਰਦਾ ਹੈ ਪਰ ਇਹ ਤਾਂ ਹੀ ਨਜ਼ਾਰੇ ਦਿੰਦਾ ਹੈ ਜੇਕਰ ਸੁਰਬੱਧ ਅਤੇ ਲੈਅਬੱਧ ਹੋਵੇ, ਨਹੀਂ ਤਾਂ ਕੰਨਾਂ ਦੀ ਸੁਣਨ ਸ਼ਕਤੀ ਨੂੰ ਘਟਾਉਣ ਦਾ ਕੰਮ ਕਰਦਾ ਹੈ। ਡਾ. ਸਾਹਿਬ ਕੁਦਰਤ ਦੇ ਰਾਗ ਨਾਲ ਸਾਂਝ ਪਾਉਣ ਦੀ ਪ੍ਰੇਰਨਾ ਕਰਦੇ ਹਨ ਕਿਉਂਕਿ ਇਸ ਵਿਚ ਕਾਦਰ ਛੁਪਿਆ ਹੁੰਦਾ ਹੈ। ਜਿਵੇਂ ਪੱਤਿਆਂ ਵਿਚ ਮਹਿੰਦੀ ਦਾ ਰੰਗ ਅਦਿੱਖ ਰੂਪ ਵਿਚ ਮੌਜੂਦ ਹੁੰਦਾ ਹੈ ਅਤੇ ਜਦੋਂ ਉਹ ਹੱਥਾਂ ਨੂੰ ਲਗਾਈ ਜਾਂਦੀ ਹੈ ਤਾਂ ਉਹ ਰੰਗ ਪ੍ਰਗਟ ਹੋ ਜਾਂਦਾ ਹੈ। ਇਸੇ ਤਰ੍ਹਾਂ ਕੁਦਰਤ ਵਿਚ ਕਾਦਰ ਹਰ ਵੇਲੇ ਮੌਜੂਦ ਹੁੰਦਾ ਹੈ ਅਤੇ ਜਿਹੜਾ ਕੁਦਰਤ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਉਹ ਕਾਦਰ ਦੇ ਨੇੜੇ ਹੋ ਜਾਂਦਾ ਹੈ। ਮੌਜੂਦਾ ਸਮੇਂ ਵਿਚ ਜਦੋਂ ਬਹੁਤੀਆਂ ਜੀਵਨ ਕਿਰਿਆਵਾਂ ਤਕਨਾਲੋਜੀ ਨਾਲ ਜੁੜ ਗਈਆਂ ਹਨ ਅਤੇ ਕੁਦਰਤ ਤੋਂ ਦੂਰ ਰਹਿ ਕੇ ਮਨੁੱਖ ਦੁਖੀ ਹੋ ਰਿਹਾ ਤਾਂ ਅਜਿਹੇ ਪ੍ਰੇਰਨਾਮਈ ਲੇਖ ਜੀਵਨ ਤਰੰਗਾਂ ਮੋੜਨ ਦਾ ਕਾਰਜ ਕਰਦੇ ਹਨ।

ਸਾਹਿਤ ਦੇ ਖੇਤਰ ਵਿਚ ਮੁਲਾਕਾਤਾਂ ਅਤੇ ਸਫ਼ਰਨਾਮੇ ਵਿਸ਼ੇਸ਼ ਭੂਮਿਕਾ ਨਿਭਾਉਂਦੇ ਹਨ। ਇਸ ਪੁਸਤਕ ਦਾ ਇਕ ਲੇਖ ਸਰਦਾਰ ਮਾਨ ਸਿੰਘ ਦੀ ਰਿਟਾਇਰਮੈਂਟ ਨਾਲ ਸੰਬੰਧਿਤ ਹੈ। ਇਹ ਲੇਖ ਇਸ ਦ੍ਰਿਸ਼ਟੀ ਤੋਂ ਮਹੱਤਵਪੂਰਨ ਸਮਝਿਆ ਜਾ ਸਕਦਾ ਹੈ ਕਿ ਲੇਖਕ ਨੇ ਕਿਵੇਂ ਨਿਰਪੱਖ ਹੋ ਕੇ ਆਪਣੇ ਮਿੱਤਰ ਬਾਰੇ ਭਾਵਪੂਰਤ ਜਾਣਕਾਰੀ ਪ੍ਰਦਾਨ ਕੀਤੀ ਹੈ। ਉਸ ਦੇ ਗੁਣਾਂ ਅਤੇ ਔਗੁਣਾਂ ਦਾ ਵਰਨਨ ਕਰਦੇ ਹੋਏ ਉਸ ਨੂੰ ਨਾਲ ਜੋੜ ਕੇ ਰੱਖਣਾ ਅਤੇ ਉਸ ਦੀ ਸੋਭਾ ਨੂੰ ਪ੍ਰਗਟ ਕਰਨਾ ਸਿਖਾਇਆ ਗਿਆ ਹੈ। ਜਿਵੇਂ ਇਕ ਜਗ੍ਹਾ ਕਿਹਾ ਗਿਆ ਕਿ "ਮਾਨ ਸਿੰਘ ਜਦੋਂ ਤਕ ਤੇ ਵਕੀਲ ਸੀ ਤਦ ਤਕ ਤਾਂ ਏਸ ਨੇ ਆਪਣੇ ਕਈ ਮੁਅੱਕਲ ਜੋ ਛੋਟੇ-ਮੋਟੇ ਸਨ ਕਾਨੂੰਨ ਦੇ ਜਾਲ ਵਿਚ ਤਿਲਕਵਾਏ, ਤੇ ਕਈ ਵੱਡੀਆਂ ਅਸਾਮੀਆਂ ਕੋਲੋਂ ਕਾਨੂੰਨ ਤੁੜਵਾਇਆ ਵੀ। ਪਰ ਜਦ ਇਹ ਜੱਜ ਬਣ ਗਿਆ ਤਦ ਏਸ ਨੇ ਕਾਨੂੰਨ ਦੇ ਜਾਲ ਨੂੰ ਸਖਤ ਕਰੜਾ ਕਰ ਦਿਤਾ। ਇਸ ਦੇ ਜਾਲ ਵਿਚੋਂ ਫੇਰ ਕੋਈ ਤਿਲਕੋ-ਮੱਛੀ ਕਿਸੇ ਛੇਕ ਵਿਚੋਂ ਨਹੀਂ ਲੰਘ ਸਕੀ। ਇਸ ਦੇ ਜਾਲ ਵਿਚ ਸਾਡੇ ਸਾਰਿਆਂ ਦੇ ਦੇਖਦਿਆਂ-ਦੇਖਦਿਆਂ ਵਡੇ-ਵਡੇ ਮੱਛ ਫਸਦੇ ਰਹੇ ਹਨ।"

ਹੱਥਲੀ ਪੁਸਤਕ ਦਾ ਆਖ਼ਰੀ ਲੇਖ ਸਿੱਖ ਵਿਦਿਅਕ ਕਾਨਫ਼ਰੰਸ ਲਈ ਲਿਖ ਕੇ ਭੇਜਿਆ ਗਿਆ ਸੀ। ਇਹ ਕਾਨਫ਼ਰੰਸ ਇਹਨਾਂ ਦੇ ਵੱਡੇ ਭਰਾ ਭਾਈ ਵੀਰ ਸਿੰਘ ਦੀ ਯਾਦ ਵਿਚ ਮਹਾਰਾਸ਼ਟਰ ਵਿਖੇ ਹੋਈ ਸੀ। ਇਸ ਕਾਨਫ਼ਰੰਸ ਵਿਚ ਲੇਖਕ ਨੇ ਪ੍ਰਧਾਨਗੀ ਭਾਸ਼ਣ ਦੇਣਾ ਸੀ ਪਰ ਕਿਸੇ ਕਾਰਨ ਨਾ ਜਾਣ ਕਰਕੇ ਉਹਨਾਂ ਇਹ ਭਾਸ਼ਣ ਲਿਖ ਕੇ ਭੇਜਿਆ ਸੀ। ਇਸ ਭਾਸ਼ਣ ਵਿਚ ਉਹ ਪਦਾਰਥਕ ਉਨਤੀ ਦੇ ਨਾਲ-ਨਾਲ ਸਦਾਚਾਰਕ ਉਨਤੀ 'ਤੇ ਜ਼ੋਰ ਦਿੰਦੇ ਹਨ ਜਿਹੜੀ ਕਿ ਵਿੱਦਿਆ ਪ੍ਰਾਪਤ ਕਰਨ ਨਾਲ ਹੀ ਆ ਸਕਦੀ ਹੈ। ਇਹ ਕਹਿੰਦੇ ਹਨ ਕਿ ਸਹੀ ਸਦਾਚਾਰਕ ਵਿੱਦਿਆ ਧਰਮ ਗ੍ਰੰਥਾਂ ਵਿਚ ਮੌਜੂਦ ਹੈ ਅਤੇ ਜਦੋਂ ਤੱਕ ਉਸ ਨਾਲ ਜੁੜਿਆ ਨਹੀਂ ਜਾਂਦਾ ਮਨੁੱਖ ਦਾ ਸੰਤੁਲਿਤ ਵਿਕਾਸ ਸੰਭਵ ਨਹੀਂ ਹੋ ਸਕਦਾ।

ਇਸ ਪੁਸਤਕ ਵਿਚ ਜਿਹੜੇ ਲੇਖ ਸ਼ਾਮਲ ਕੀਤੇ ਗਏ ਹਨ ਉਹ ਸਹਿਜੇ ਹੀ ਹਰ ਇਕ ਪਾਠਕ, ਖੋਜਾਰਥੀ ਅਤੇ ਵਿਦਿਆਰਥੀ ਨੂੰ ਸਮਝ ਆ ਸਕਦੇ ਹਨ। ਗੰਭੀਰ ਵਿਸ਼ਿਆਂ ਨੂੰ ਸਹਿਜ ਅਤੇ ਸਰਲ ਭਾਸ਼ਾ ਵਿਚ ਪੇਸ਼ ਕਰਨ ਵਾਲੇ ਇਹ ਲੇਖ ਪਾਠਕ ਨੂੰ ਗਿਆਨ ਪ੍ਰਦਾਨ ਕਰਨ ਦੇ ਨਾਲ-ਨਾਲ ਵਿਸ਼ੇ ਸੰਬੰਧੀ ਰੌਚਿਕਤਾ ਪ੍ਰਦਾਨ ਕਰਦੇ ਹਨ। ਪਾਠਕਾਂ ਦੇ ਗਿਆਨ ਵਿਚ ਵਾਧਾ ਕਰਨ ਲਈ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਮੈਨੇਜਮੈਂਟ ਟ੍ਰਸਟ, ਉੱਤਰਾਖੰਡ ਵਲੋਂ ਇਹ ਪੁਸਤਕ ਛਾਪੀ ਜਾ ਰਹੀ ਹੈ। ਟ੍ਰਸਟ ਦੇ ਪ੍ਰਧਾਨ ਸ. ਨਰਿੰਦਰਜੀਤ ਸਿੰਘ ਬਿੰਦਰਾ ਅਤੇ ਇਸ ਦੇ ਸਮੂਹ ਮੈਂਬਰ ਵਧਾਈ ਦੇ ਪਾਤਰ ਹਨ ਜਿਹੜੇ ਕਿ ਅਕਾਦਮਿਕ ਖੇਤਰ ਵਿਚ ਕਾਰਜ ਕਰਨ ਲਈ ਯਤਨਸ਼ੀਲ ਹੋਏ ਹਨ।

**ਡਾ. ਪਰਮਵੀਰ ਸਿੰਘ**
**ਡਾ. ਕੁਲਵਿੰਦਰ ਸਿੰਘ**

# ਤਤਕਰਾ

# ਸਿੱਖੀ ਦੇ ਸਿਧਾਂਤਿਕ ਅਸੂਲ*

ਪਿਆਰੀ ਸਾਧ ਸੰਗਤ ਜੀ,

ਤੁਸਾਂ ਨੇ ਬੜੀ ਮਿਹਰ ਕੀਤੀ ਹੈ। ਤੁਸਾਂ ਪ੍ਰੇਰਨਾ ਕਰਕੇ ਖਿੱਚ ਪਾ ਕੇ ਸੱਦਾ ਦਿਤਾ ਹੈ ਤੇ ਮੈਨੂੰ ਸਾਧ-ਸੰਗਤ ਦੇ ਦੀਦਾਰੇ ਬਖ਼ਸ਼ੇ ਹਨ। ਪੰਜ ਸਤ ਸਾਲ ਤੋਂ ਤੁਸੀਂ ਖਿੱਚ ਪਾ ਰਹੇ ਸੋਂ, ਪਰ ਜਿਸ ਤਰ੍ਹਾਂ ਚੰਦਰਮਾ ਦੀ ਖਿੱਚ ਨਾਲ ਸਮੁੰਦਰ ਉਛਾਲੇ ਮਾਰਦਾ ਹੈ, ਇਸੀ ਤਰ੍ਹਾਂ ਮੈਂ ਭਾਵੇਂ ਇਥੇ ਪਹਿਲੇ ਪੁਜ ਤਾਂ ਨਹੀਂ ਸਕਿਆ, ਪਰ ਦਿਲ ਬੰਬਈ ਦੇ ਸਾਗਰ ਵਾਂਗੂ ਉਛਲਦਾ ਰਿਹਾ ਹੈ।

ਹੁਣ ਹੀ ਇਕ ਭਾਰੀ ਘਟਨਾ ਹੋਈ ਹੈ, ਜਿਸ ਦਾ ਪ੍ਰਭਾਵ ਅਸਾਂ ਸਾਰਿਆਂ ਦੇ ਹਿਰਦੇ ਵਿਚ ਹੈ। ਉਹ ਹੈ ਜਵਾਹਰ ਲਾਲ ਨਹਿਰੂ ਜੀ ਦਾ ਚਲੇ ਜਾਣਾ। ਤੁਸਾਂ ਵਿਚੋਂ ਇਥੇ ਕਈ ਸੱਜਣ ਹੋਣਗੇ ਜਿਨ੍ਹਾਂ ਨੂੰ ਉਨ੍ਹਾਂ ਨਾਲ ਨਿਜੀ ਸੰਬੰਧ ਸੀ, ਜ਼ਾਤੀ ਤਅਲਕਾਤ ਯਾ ਮੁਲਾਕਾਤ ਸੀ। ਮੈਨੂੰ ਇਕ ਦੋ ਸਮਾਗਮਾਂ ਵਿਚ ਜਵਾਹਰ ਲਾਲ ਜੀ ਦੇ ਬਚਨ ਸੁਣਨ ਦਾ ਅਵਸਰ ਮਿਲਿਆ ਹੈ। ਉਹ ਸਮਾਗਮ ਸਨ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ। ਇਕ ਵੇਰ ਕਾਨਸਟੀਚੀਊਸ਼ਨ ਕਲੱਬ, ਦਿੱਲੀ ਵਿਖੇ ਉਨ੍ਹਾਂ ਨੇ ਕਿਹਾ ਸੀ :

> ਅਗਰ ਉਹ ਅਸੂਲ ਜੋ ਗੁਰੂ ਨਾਨਕ ਸਾਹਿਬ ਨੇ ਦੁਨੀਆਂ ਦੇ ਅੱਗੇ ਰਖੇ, ਉਪਰ ਅਮਲ ਕੀਤਾ ਜਾਵੇ ਤਦ ਸਾਰੀ ਦੁਨੀਆਂ ਸੁਖੀ ਹੋ ਜਾਵੇਗੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਹ ਅਸੂਲ ਕਿਹੜੇ ਹਨ, ਜਿਨ੍ਹਾਂ ਪਰ ਅਮਲ ਕਰਕੇ ਜਵਾਹਰ ਲਾਲ ਨਹਿਰੂ ਕਹਿੰਦਾ ਹੈ, ਵਿਸ਼ਵ ਸੁਖੀ ਬਣ ਸਕਦਾ ਹੈ ? ਏਹ ਅਸੂਲ ਓਹੀ ਹਨ ਜੋ ਅਸੀਂ ਭੁੱਲ ਗਏ ਹਾਂ, ਪਰ ਜਵਾਹਰ ਲਾਲ ਨਹਿਰੂ ਨਹੀਂ ਸੀ ਭੁਲਿਆ।

ਪਹਿਲਾ ਅਸੂਲ :

**ਜਿਥੈ ਨੀਚ ਸਮਾਲੀਅਨਿ**
**ਤਿਥੈ ਨਦਰਿ ਤੇਰੀ ਬਖਸੀਸ ॥**

ਸਿਰੀ., ਮ: ੧, ਪੰਨਾ ੧੫

---

* ਇਹ ਲੇਖ 29 ਜੂਨ 1964 ਨੂੰ ਸਿੰਘ ਸਭਾ, ਦਾਦਰ (ਮੁੰਬਈ) ਵਿਖੇ ਦਿਤੇ ਗਏ ਭਾਸ਼ਣ 'ਤੇ ਆਧਾਰਿਤ ਹੈ।

ਇਸ ਅਸੂਲ ਨੂੰ ਸ੍ਰੀ ਜਵਾਹਰ ਲਾਲ ਜੀ ਨੇ ਸਿਰ ਪਰ ਰਖਿਆ, ਧਾਰਮਕ ਪੱਖ ਵਿਚ ਹੀ ਨਹੀਂ ਬਲਕਿ -ਰਾਜਸੀ, ਆਤਮਕ, ਸਮਾਜਕ- ਸਾਰੇ ਪੱਖਾਂ ਵਿਚ, ਆਪ ਨੇ ਇਹ ਅਸੂਲ ਉਪਰ ਅਮਲ ਕੀਤਾ।

ਦੂਜਾ ਅਸੂਲ :

**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥**

ਸਿਰੀ., ਮ: ੧, ਪੰਨਾ ੭੨

ਇਸ ਅਸੂਲ ਵਿਚ ਸਤਿਗੁਰ ਦੇ ਲੱਛਣ ਦਸੇ ਹਨ, ਗੁਰੂ ਪਦ ਦੀ ਖ਼ਾਸੀਅਤ ਦਸੀ ਹੈ ਕਿ ਗੁਰੂ ਉਹ ਹੈ ਜੋ ਸਾਰਿਆਂ ਨੂੰ ਮਿਲਾ ਲੈਂਦਾ ਹੈ। ਗੁਰੂ ਨਾਨਕ ਦੇਵ ਜੀ ਨੇ 400 ਸਾਲ ਪਹਿਲੇ, ਇਹ ਅਸੂਲ ਜਨਤਾ ਦੇ ਸਾਹਮਣੇ, ਉਸ ਵੇਲੇ ਦੇ ਰਾਜ ਦੇ ਸਾਹਮਣੇ, ਰਖਿਆ ਕਿ ਸਾਰਿਆਂ ਨੂੰ ਮਿਲਾ ਲਵੋ। ਇਸ ਅਸੂਲ ਉਪਰ ਵੀ ਜਵਾਹਰ ਲਾਲ ਜੀ ਨੇ ਅਮਲ ਕੀਤਾ। ਇਸ ਲਈ ਸਾਰੀ ਦੁਨੀਆਂ ਵਿਚ ਉਨ੍ਹਾਂ ਦੀ ਕੀਰਤੀ ਹੋ ਰਹੀ ਹੈ, ਪਰ ਅਸੀਂ ਭੁੱਲ ਗਏ ਹਾਂ। ਸਾਨੂੰ ਜ਼ਰੂਰਤ ਹੈ ਕਿ ਬਾਹਰ ਦੇ ਲੋਕੀ ਸਾਨੂੰ ਆ ਕੇ ਦਸਣ ਕਿ ਤੁਹਾਡੇ ਘਰ ਦੇ ਇਤਨੇ ਉੱਚੇ ਅਸੂਲ ਹਨ। ਹਾਂ 100 ਸਾਲ ਪਹਿਲੇ ਕਨਿੰਘਮ ਨੇ ਦੁਨੀਆਂ ਨੂੰ ਦੱਸਿਆ :

> It was reserved for Nanak percive the true principal of reform and to lay those broad foundation which unabled his successor Gobind to free the minds of his country-men with the new nationality and to give practical effect to the doctrine that the lowest equal with the highest in race is in creed, in political rights as in religious hopes. Cunningham, *History of the Sikhs,* p 40.

ਅੰਗਰੇਜ਼ਾਂ ਨੇ ਸਿੱਖ ਇਤਿਹਾਸ ਦਾ ਮੁਤਾਲਿਆ ਕਰਕੇ ਇਹ ਗੱਲ ਬੜੀ ਦਿਲਚਸਪੀ ਨਾਲ ਨੋਟ ਕੀਤੀ ਪਰ ਅਸੀਂ ਖੁਦ ਭੁੱਲ ਗਏ ਹਾਂ।

'ਸਭ ਨੂੰ ਮਿਲਾ ਲਵੋ' ਤੇ 'ਨੀਚਾਂ ਦੀ ਸੰਭਾਲ' ਦੇ ਖ਼ਿਆਲਾਂ ਉਪਰ ਜਵਾਹਰ ਲਾਲ ਜੀ ਨੇ ਹਿੰਦ ਦੀ ਸੰਵਿਧਾਨ (Constitution) ਦੀ ਬੁਨਿਆਦ ਰਖੀ। ਇਸੇ ਸਿਲਾ-ਪੱਥਰ ਉਤੇ ਹਿੰਦੁਸਤਾਨ ਦੇ ਰਾਜ ਦੀ ਨੀਂਹ ਰਖੀ ਗਈ, ਤੇ ਏਹੋ ਉਹ ਅਸੂਲ ਹਨ, ਜਿਨ੍ਹਾਂ ਉਪਰ ਹਿੰਦੁਸਤਾਨ ਦਾ ਰਾਜ ਕਾਇਮ ਹੈ। ਪਰ ਅਸੀਂ ਭੁੱਲ ਗਏ ਹਾਂ ਤੇ ਸਾਨੂੰ ਹੋਰ ਮਤਾਂ ਦੇ ਲੋਕੀ ਯਾਦ ਦਿਲਵਾਂਦੇ ਹਨ।

ਕੁਝ ਚਿਰ ਪਹਿਲੇ ਸੁਆਮੀ ਵਿਵੇਕਾਨੰਦ ਦੀ ਸ਼ਤਾਬਦੀ ਮਨਾਈ ਗਈ ਸੀ। ਪ੍ਰੈਸ ਵਿਚ ਇਸ ਗੱਲ ਦਾ ਜ਼ਿਕਰ ਆਇਆ :

> Vivekanand pointed out that Guru Gobind Singh was an ideal man.

ਮੈਂ ਵਿਵੇਕਾਨੰਦ ਦੀਆਂ ਰਚਨਾਵਾਂ ਨੂੰ ਪੜ੍ਹ ਕੇ ਹੈਰਾਨ ਹੋਇਆ ਕਿ 'ਵਾਹਿਗੁਰੂ' ਸ਼ਬਦ ਦਾ ਸਿਮਰਨ ਅਭਿਆਸ ਉਨ੍ਹਾਂ ਵਿਚ ਸੀ। ਉਨ੍ਹਾਂ ਨੇ ਇਕ ਆਪਣੀ ਚਿੱਠੀ ਵਿਚ ਲਿਖਿਆ :

To Sister Nivedita,

> All blessing of you. Don't despond in the least 'Shri Waheguru, Shri Waheguru".

ਪਿਆਰੇ ਖ਼ਾਲਸਾ ਜੀ ਤੁਸੀਂ ਵੀ ਕਹੋ, 'ਸ੍ਰੀ ਵਾਹਿਗੁਰੂ' 'ਸ੍ਰੀ ਵਾਹਿਗੁਰੂ' ! ਵਿਵੇਕਾਨੰਦ ਨੇ ਆਪਣੀ ਚੇਲੀ ਨੂੰ ਕਿਹਾ, "ਉਦਾਸ ਨਾ ਹੋ, ਕਹੋ ਵਾਹਿਗੁਰੂ।" ਫੇਰ ਕਿਹਾ :

> You come of the blood of Kashatryas. Our yellow robe is the robe of death on the field of battle. Death for the cause is our goal, not success, Shri Waheguru !
>
> Black and thick are the folds of Sinister fate. But I am the master. I raise my hand and lo they vanish ! All this is nonsense and fear. I am the Fear of Fear, the Terror of Terror.
>
> I am the fearless secondless One. I am the Ruler of destiny, the Wiper-out of fact.
>
> Shri Waheguru ! Steady, child, don't be bought by gold or anything else, and we win. (Vivekananda.)

ਵਿਵੇਕਾਨੰਦ ਜੀ ਕਹਿ ਰਹੇ ਹਨ, "ਸਾਡੇ ਜਗਿਆਸੂਆਂ ਵਾਲੇ ਪੀਲੇ ਕਪੜੇ ਮੌਤ ਵਾਲੇ ਕਪੜੇ ਹਨ। ਹਾਂ ਯੁੱਧ ਮੈਦਾਨ ਵਿਚ ਲੜ ਕੇ ਮਰਨ ਵਾਲੇ ਕਪੜੇ। ਸਾਡਾ ਅੰਤਮ ਉਦੇਸ਼ ਹੈ ਆਪਣੇ ਮੂਲ ਸਿਧਾਂਤਾਂ ਲਈ ਮੌਤ ਕਬੂਲ ਕਰਨੀ, ਕੇਵਲ ਜਿਤ ਲਈ ਨਹੀਂ।" ਏਹ ਸੀ ਵਿਵੇਕਾਨੰਦ ਦੇ ਪੀਲੇ ਰੰਗ ਤੇ ਮੌਤ ਦੀ ਫਿਲਾਸਫੀ।

ਪਰ ਸਾਨੂੰ ਇਹ ਨਹੀਂ ਭੁੱਲ ਜਾਣਾ ਚਾਹੀਦਾ ਕਿ ਜੋ ਵਿਵੇਕਾਨੰਦ ਕਹਿ ਰਿਹਾ ਹੈ ਇਹ ਸਿੱਖ ਫਿਲਾਸਫੀ ਦਾ ਵੀ ਕੇਂਦ੍ਰਿਤ ਸਿਧਾਂਤ ਹੈ, ਦਸਮ ਪਾਤਸ਼ਾਹ ਜੀ ਦਾ ਸ੍ਰੀ ਮੁਖ-ਵਾਕ ਹੈ :

**ਜਬ ਆਵ ਕੀ ਅਉਧ ਨਿਦਾਨ ਬਨੈ**

**ਅਤਿ ਹੀ ਰਨ ਮੈ ਤਬ ਜੂਝ ਮਰੋ ॥** (ਚੰਡੀ ਚਰਿਤ੍ਰ/231)

ਗੁਰੂ ਜੀ ਰਣ ਵਿਚ ਜੁਝ ਕੇ ਲੜਨਾ ਤੇ ਮਰਨਾ ਸਿਖਲਾ ਰਹੇ ਹਨ, ਜਿਸ ਤੋਂ ਮੁਰਾਦ ਹੈ ਮੌਤ ਤੋਂ ਡਰਨਾ ਨਹੀਂ। ਸਿੱਖ ਨੇ ਤਾਂ ਮੌਤ ਉਪਰ ਫਤਹਿ ਪਾਉਣੀ ਹੈ, ਮੌਤ ਦੇ ਡਰ ਨੂੰ ਜਿੱਤ ਲੈਣਾ ਹੈ। ਏਹ ਸੰਘਰਸ਼ ਕਿਸ ਲਈ ਹੈ ? ਏਹ ਹੈ ਆਪਣੇ ਸ਼ੁਭ ਕਰਮਾਂ ਲਈ, ਆਪਣੇ ਅਸੂਲਾਂ ਲਈ ਲੜਨਾ ਤੇ ਜੂਝ ਮਰਨਾ। ਜਦ ਸਾਡੇ ਅੰਦਰ ਇਹ ਸ਼ਕਤੀ ਪੈਦਾ ਹੋ ਜਾਂਦੀ ਹੈ ਤਦ ਨਿਰਸੰਦੇਹ ਸਾਡੀ ਜਿੱਤ ਹੁੰਦੀ ਹੈ। ਫੇਰ ਵਿਵੇਕਾਨੰਦ ਕਹਿੰਦਾ ਹੈ :

I am the Fear of the Fear

I am the Terror of the Terror.

ਇਹ ਵੀ ਤਾਂ ਦਸਮ ਪਾਤਸ਼ਾਹ ਦੀ ਬਾਣੀ ਦਾ ਤਰਜਮਾ ਹੈ :

**ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥**

**ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥** (ਜਾਪੁ ਸਾਹਿਬ)

ਇਸ ਚਿੱਠੀ ਵਿਚ ਜੋ ਸੋਨੇ ਦੀ ਗੱਲ ਹੈ ਉਹ ਵੀ ਸਾਡੇ ਘਰ ਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦੇ ਦੀਵਾਰ ਵਿਚ ਚਿਣੇ ਗਏ। ਉਨ੍ਹਾਂ ਦੇ ਸਾਹਮਣੇ ਸੋਨੇ ਦਾ ਢੇਰ ਲਾਇਆ ਗਿਆ ਤੇ ਕਿਹਾ ਗਿਆ, "ਸੋਨਾ ਲੈ ਲਓ ਧਰਮ ਛਡ ਦੇਵੋ।" ਪਰ ਉਨ੍ਹਾਂ ਨੇ ਸੋਨਾ ਕਬੂਲ ਨਾ ਕੀਤਾ। ਏਹੋ ਗੱਲ ਵਿਵੇਕਾਨੰਦ ਨੇ ਦੁਹਰਾਈ। ਏਹ ਸਾਡੇ ਘਰ ਦੀ ਸ਼ੈ ਹੈ ਜਿਸ ਨੂੰ ਸਵਾਮੀ ਵਿਵੇਕਾਨੰਦ ਨੇ ਆਪਣਾ ਰੂਪ ਦੇ ਕੇ ਜਗਤ ਨੂੰ ਦਿਤਾ ਤੇ ਏਸ ਪਰ ਸਾਰੀ ਦੁਨੀਆਂ ਹੈਰਾਨ ਹੋ ਗਈ। ਕਿਸ ਤਰ੍ਹਾਂ ਸਾਡੀਆਂ ਚੀਜ਼ਾਂ ਦੂਜਾ ਰੂਪ ਲੈ ਕੇ ਦੁਨੀਆਂ ਵਿਚ ਚਮਕ ਉਠਦੀਆਂ ਹਨ।

ਸਵਾਮੀ ਵਿਵੇਕਾਨੰਦ ਨੇ ਕਿਹਾ :

> ਸੁਧਾਰਕ ਜੋ ਹਨ ਉਹ ਸਨਿਆਸੀ ਚਾਹੀਏ। ਗ੍ਰਹਿਸਤ ਵਿਚ ਜੋ ਰਹਿੰਦੇ ਹਨ, ਉਹ ਨਿਜ-ਸਵਾਰਥੀ ਹੋਣ ਕਰਕੇ ਸੇਵਾ ਨਹੀਂ ਕਰ ਸਕਦੇ। ਜੋ ਲੋਕ ਸਨਿਆਸੀ ਹਨ, ਜਿਨ੍ਹਾਂ ਨੇ ਵੈਰਾਗ ਧਾਰਨ ਕਰ ਲਿਆ ਹੈ ਤੇ ਦੁਨੀਆਂ ਦੇ ਸੁਖ ਤਿਆਗ ਕਰ ਚੁਕੇ ਹਨ, ਉਹ ਸੇਵਾ ਕਰਨ ਤਦ ਉਨ੍ਹਾਂ ਦਾ ਜੀਵਨ ਸਫਲ ਹੁੰਦਾ ਹੈ।

ਜੋ ਸੇਵਾ ਕਰਦੇ ਹਨ ਉਨ੍ਹਾਂ ਦਾ ਜੀਵਨ ਸਫਲ ਹੁੰਦਾ ਹੈ। ਏਹੋ ਗੱਲ ਸਾਡੇ ਧਰਮ ਵਿਚ ਲਿਖੀ ਹੈ। ਗੁਰੂ ਜੀ ਫ਼ਰਮਾਉਂਦੇ ਹਨ :

**ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੇ ਵੀਚਾਰੀ ॥**
**ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥**

ਮਾਰੂ, ਮ: ੧, ਪੰਨਾ ੯੯੨

ਜੰਗਮਾਂ, ਜੋਧਾਂ, ਜਤੀਆਂ, ਸਨਿਆਸੀਆਂ ਬਾਰੇ ਪੂਰੀ ਗੁਰੂ ਨੇ ਇਹ ਵਿਚਾਰਨੀਯ ਗੱਲ ਦਸੀ ਹੈ ਕਿ ਤੁਸੀਂ ਜਿਨ੍ਹਾਂ ਨੇ ਸਨਿਆਸ ਧਾਰਨ ਕੀਤਾ ਹੈ, ਜਿਨ੍ਹਾਂ ਨੇ ਤਿਆਗ ਬਿਰਤੀ ਅਖ਼ਤਿਆਰ ਕੀਤੀ ਹੈ, ਆਓ ਤੇ ਸੇਵਾ ਕਰੋ। ਜੇ ਤੁਸੀਂ ਸੇਵਾ ਨਹੀਂ ਕਰੋਗੇ, ਜਿਸ ਕੰਮ ਲਈ ਤੁਸੀਂ ਸਨਿਆਸੀ ਬਣੇ ਹੋ, ਜਿਸ ਕੰਮ ਲਈ ਤੁਸੀਂ ਦੁਨੀਆਂ ਦੇ ਸੁਖ ਤਿਆਗੇ ਹਨ, ਉਸ ਕੰਮ ਵਿਚ ਸਫਲਤਾ ਨਹੀਂ ਹੋਵੇਗੀ। ਇਹ ਸੇਵਾ ਕਰਣੀ ਸਾਰੀ ਹੈ, ਭਾਵ ਤੱਤ ਹੈ, essence of wisdom ਹੈ।

ਇਸੇ ਸੇਵਾ ਦੇ ਅੰਸ਼ ਨੂੰ ਧਾਰਨ ਕਰਕੇ ਰਾਮਾ ਕ੍ਰਿਸ਼ਨ ਮਿਸ਼ਨ, ਵਿਵੇਕਾਨੰਦ ਮਿਸ਼ਨ, ਅਮਰੀਕਾ, ਯੂਰਪ ਤੇ ਬਾਕੀ ਦੇ ਜਗਤ ਵਿਚ ਪ੍ਰਭਾਵਸ਼ਾਲੀ ਹੋਇਆ। ਕੇਵਲ ਇਸ ਤੁਕ ਦੇ ਆਧਾਰ ’ਤੇ, ‘ਬਿਨੁ ਸੇਵਾ ਫਲੁ ਕਬਹੂ ਨ ਪਾਵਸਿ ਸੇਵਾ ਕਰਣੀ ਸਾਰੀ’। ਪਰ ਸਿੱਖੀ ਵਿਚ ਏਸ ਤੋਂ ਅੱਗੇ ਇਕ ਹੋਰ ਗੱਲ ਹੈ। ਸਨਿਆਸੀਆਂ ਲਈ ਮੰਗ ਕੇ ਰੋਟੀ ਖਾਣਾ ਹੀ ਆਵਸ਼ਕ ਹੈ ਤੇ ਏਹ ਮੰਗ ਕੇ ਹੀ ਰੋਟੀ ਖਾਂਦੇ ਹਨ। ਪਰ ਸਿੱਖੀ ਨੇ ਇਕ ਨਵੇਂ ਅਸੂਲ ਦੀ ਨੀਂਹ ਰੱਖੀ ਹੈ, ਉਹ ਹੈ :

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥** ਸਾਰੰਗ ਵਾਰ, ਮ: ੪, ਪੰਨਾ ੧੨੪੫

ਗੁਰੂ ਜੀ ਕਹਿੰਦੇ ਹਨ ਮੰਗ ਕੇ ਖਾਣਾ ਸਾਡੇ ਅਸੂਲਾਂ ਦੇ ਅਨੁਕੂਲ ਨਹੀਂ। ਅਸਾਂ ਤਾਂ ਘਾਲ ਕਰਕੇ ਕਮਾਈ ਕਰਨੀ ਹੈ ਪਰ ਆਪਣੀ ਸਾਰੀ ਕਮਾਈ ਆਪਣੇ ਆਪ ਲਈ ਹੀ ਨਹੀਂ ਰਖ ਛਡਣੀ, ਉਸ ਨੂੰ ਵੰਡ ਕੇ ਛਕਣਾ ਸਾਡਾ ਧਰਮ ਹੈ। ਖ਼ਾਲਸਾ ਜੀ, ਘਾਲ ਕਰਨੀ ਤੇ ਘਾਲ ਦੀ ਕਮਾਈ ਨੂੰ ਵੰਡ ਛਕਣਾ, ਸਾਡੇ ਦੇਸ, ਸਮਾਜ ਤੇ ਧਰਮ ਦੇ ਹਿਤ ਵਿਚ ਹੈ। ਅਸਾਂ ਨੇ ਮੁਥਾਜ ਨਹੀਂ ਹੋਣਾ, ਕਿਸੇ ਉਪਰ ਨਿਰਭਰ ਨਹੀਂ ਹੋਣਾ। ਸਗੋਂ ਅਸਾਂ ਨੇ ਤਾਂ ਆਤਮ ਵਿਸ਼ਵਾਸ ਤੇ ਸ੍ਵਯਮ-ਆਧਾਰ ਦੇ ਅਸੂਲਾਂ ਨੂੰ ਗ੍ਰਹਿਣ ਕਰਨਾ ਹੈ, ਤੇ ਏਹ ਤਦ ਹੀ ਹੋ ਸਕਦਾ ਹੈ ਜਦ ਅਸੀਂ ਆਪਣੀ ਕਮਾਈ ਆਪ ਕਰਨ ਯੋਗ ਬਣ ਸਕੀਏ।

ਏਹੋ ਅਸੂਲ ਤਾਂ ਸੇਵਾ-ਪੰਥੀ ਸਾਧੂਆਂ ਨੇ ਅਪਣਾਇਆ ਹੈ। ਸੇਵਾ-ਪੰਥੀ ਮੰਗ ਕੇ ਰੋਟੀ ਨਹੀਂ ਖਾਂਦੇ, ਰੋਟੀ ਕਮਾ ਕੇ ਖਾਂਦੇ ਹਨ। ਰੋਟੀ ਖਾਣ ਲਈ ਮੁੰਜ ਵੱਟਦੇ ਹਨ ਤੇ ਬਾਕੀ ਦਾ ਸਾਰਾ ਸਮਾਂ ਸੇਵਾ ਕਰਦੇ ਹਨ। ਸ੍ਰੀਮਾਨ ਬਾਬਾ ਕਾਹਨ ਸਿੰਘ ਜੀ ਜੋ ਭਾਈ ਵੀਰ ਸਿੰਘ ਜੀ ਤੇ ਮੇਰੇ ਦਾਦਾ ਸਨ, ਸੇਵਾ-ਪੰਥੀ ਸਨ। ਉਨ੍ਹਾਂ ਨੇ ਸੇਵਾ-ਪੰਥੀ ਅਸੂਲ ਆਪਣੇ ਜੀਵਨ ਵਿਚ ਧਾਰਨ ਕੀਤੇ ਸਨ। ਜੀਵਨ ਯਾਤਰਾ ਸਫਲ ਕਰਦੇ ਹੋਏ ਆਪਣੀ ਕਮਾਈ ਕਰਦੇ ਸਨ ਤੇ ਸਾਧੂ ਬਿਰਤੀ ਵਿਚ ਵਿਚਰਦੇ, ਦਿਨ ਰਾਤ ਸੇਵਾ ਵਿਚ ਜੁੜੇ ਰਹਿੰਦੇ ਸਨ। ਏਹ ਗੱਲ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਵਿਰਸੇ ਵਿਚ ਆਈ ਕਿ ਮੁਸ਼ੱਕਤ ਕਰਕੇ ਆਪਣਾ ਨਿਰਬਾਹ ਕਰਨਾ, ਫੇਰ ਕੌਮ ਦੀ ਸੇਵਾ ਕਰਨੀ, ਕੌਮ ਨੂੰ ਉੱਚਾ ਕਰਨਾ। ਸਨਿਆਸੀ ਬਿਰਤੀ ਧਾਰਨ ਕਰਕੇ ਪੰਥ ਸੇਵਾ ਦੇ ਕਾਰਜ ਕਰਨੇ। ਲਾਲਚ, ਲੋਭ ਤੋਂ ਉਪਰਾਮ ਹੋ ਕੇ ਸਾਰੇ ਕੰਮ ਕਰਨੇ। ਏਹ ਵਿਵਕਾਰ ਜੋ ਬਾਬਾ ਕਾਹਨ ਸਿੰਘ ਜੀ ਤੋਂ ਸ਼ੁਰੂ ਹੋਇਆ ਸੀ ਭਾਈ ਸਾਹਿਬ ਨੇ ਸਿਖਰ ’ਤੇ ਪਹੁੰਚਾ ਦਿਤਾ। ਅਸੀਂ ਤਾਂ ਇਨ੍ਹਾਂ ਅਸੂਲਾਂ ਨੂੰ ਘੱਟ ਵਧ ਯਾਦ ਰਖਦੇ ਹਾਂ, ਪਰ ਬਾਕੀ ਦੇ ਲੋਕੀ ਇਨ੍ਹਾਂ ਹੀ ਅਸੂਲਾਂ ਤੇ ਅਮਲ ਕਰਕੇ ਅੱਗੇ ਵਧ ਰਹੇ ਹਨ, ਉੱਨਤੀ ਕਰ ਰਹੇ ਹਨ।

ਭਾਈ ਸਾਹਿਬ ਦੇ ਖ਼ਾਨਦਾਨ ਵਿਚ, ਸੇਵਾ ਕਰਨ ਦੀ ਵਿਉਂਤ ਕੇਵਲ ਬਾਬਾ ਕਾਹਨ ਸਿੰਘ ਜੀ ਤੋਂ ਹੀ ਨਹੀਂ ਆਈ, ਸਗੋਂ ਇਹ ਤਾਂ ਸਾਡੇ ਵਡੇ ਦੀਵਾਨ ਕੌੜਾ ਮੱਲ ਤਕ ਪੁਜ ਜਾਂਦੀ ਹੈ। ਇਕ ਵੇਰ ਇਕ ਅਮਰੀਕਨ ਯੂਨੀਵਰਸਿਟੀ ਦਾ ਪ੍ਰੋਫੈਸਰ ਜੋ ਸਿੱਖ ਇਤਿਹਾਸ ਦਾ ਕਾਫ਼ੀ ਜਾਣੂ ਸੀ, ਭਾਈ ਸਾਹਿਬ ਨੂੰ ਮਿਲਣ ਆਇਆ। ਉਸ ਨੇ ਦੀਵਾਨ ਕੌੜਾ ਮੱਲ ਦਾ ਜ਼ਿਕਰ ਕਰਦਿਆਂ ਪੁੱਛਿਆ, “ਕੀ ਤੁਸੀਂ ਕੋਈ ਐਸਾ ਹੋਰ ਵਿਅਕਤੀ ਸਿੱਖ ਇਤਿਹਾਸ ਵਿਚ ਦਸ ਸਕਦੇ ਹੋ ਜਿਸ ਨੇ ਕੇਸਾਂ ਵਾਲੀ ਸਿੱਖੀ ਤਾਂ ਨਹੀਂ ਸੀ ਧਾਰਨ ਕੀਤੀ ਪਰ ਸੂਝ-ਬੂਝ, ਨੀਤੀ ਤੇ ਅਕਲ ਵਿਚ ਦੀਵਾਨ ਕੌੜਾ ਮੱਲ ਦੇ ਪਾਏ ਦਾ ਹੋਵੇ।” ਤੁਸੀਂ ਜਾਣਦੇ ਹੋ ਦੀਵਾਨ ਕੌੜਾ ਮੱਲ ਇਕ ਬੜੇ ਬਜ਼ੁਰਗ, ਮਾਨਯਵਰ, ਨੀਤੀਵਾਨ, ਮਹਾਨ ਹਸਤੀ ਹੋ ਗੁਜ਼ਰੇ ਹਨ ਜਿਨ੍ਹਾਂ ਨੇ ਸਿੱਖੀ ਨਾਲ ਅਤੀ ਪਿਆਰ ਕੀਤਾ, ਸਿੱਖ ਪੰਥ ਦੀ ਸੇਵਾ ਕੀਤੀ ਅਤੇ ਜਿਨ੍ਹਾਂ ਨੂੰ ਪੰਥ ਨੇ ‘ਮਿਠਾ ਮਲ’ ਦੇ ਨਾਉਂ ਨਾਲ ਸਨਮਾਨਤ ਕੀਤਾ। ਅਗਰ ਭਾਈ ਸਾਹਿਬ ਜੀ ਦੀ ਥਾਂ ਤੇ ਕੋਈ ਹੋਰ ਹੁੰਦਾ ਤਦ ਆਪਣੇ ਬਜ਼ੁਰਗ ਦੇ ਹਮ-ਪਲਾ ਕਿਸੀ ਹੋਰ ਦਾ ਨਾਉਂ ਸ਼ਾਇਦ ਹੀ ਲੈਂਦਾ ਪਰ ਭਾਈ ਸਾਹਿਬ ਨੇ ਅਮਰੀਕਨ ਪ੍ਰੋਫੈਸਰ ਦੇ ਸਵਾਲ ਦੇ ਉਤਰ ਵਿਚ ਤੁਰੰਤ ਹੀ, ਜਰਨੈਲ ਮੋਹਕਮ ਚੰਦ ਦਾ ਨਾਉਂ ਲਿਆ।

ਇਤਿਹਾਸ-ਵੇਤਾ ਜਾਣਦੇ ਹਨ ਕਿ ਖੜਕ ਸਿੰਘ ਦੀ ਸ਼ਾਦੀ ਲਈ ਮਹਾਰਾਜਾ ਰਣਜੀਤ ਸਿੰਘ ਨੇ ਉਸ ਵੇਲੇ ਦੇ ਵਡੇ-ਵਡੇ ਲੋਕਾਂ ਨੂੰ ਨਿਮੰਤ੍ਰਣ ਦਿਤਾ ਸੀ। ਇਨ੍ਹਾਂ ਮਹਿਮਾਨਾਂ ਵਿਚੋਂ

ਇਕ ਸੀ ਕਰਨੈਲ ਅਖ਼ਤਰਲੋਨੀ ਜੋ ਅੰਗਰੇਜ਼ਾਂ ਵਲੋਂ ਸ਼ਾਦੀ ਵਿਚ ਸ਼ਾਮਲ ਹੋਣ ਵਾਲਿਆਂ ਦਾ ਪ੍ਰਤੀਨਿਧੀ ਸੀ। ਜਦ ਸ਼ਾਦੀ ਹੋ ਚੁਕੀ ਤਦ ਅਖ਼ਤਰਲੋਨੀ ਨੇ ਮਹਾਰਾਜੇ ਨੂੰ ਕਿਹਾ, "ਮੈਂ ਹਜ਼ੂਰ ਦੀ ਫੌਜ ਦੀ ਪਰੇਡ ਵੇਖਣਾ ਚਾਹੁੰਦਾ ਹਾਂ।" ਫੌਜ ਦੀ ਪਰੇਡ ਵੇਖ ਕੇ ਅਖ਼ਤਰਲੋਨੀ ਬਹੁਤ ਪ੍ਰਭਾਵਿਤ ਹੋਇਆ, ਪਰੇਡ ਦੀ ਪ੍ਰਸੰਸਾ ਕੀਤੀ ਪਰ ਨਾਲ-ਨਾਲ ਨੋਟ ਵੀ ਲੈਂਦਾ ਰਿਹਾ ਜੋ ਉਸ ਦੇ ਖ਼ਿਆਲ ਅਨੁਸਾਰ ਸਿੱਖ-ਅੰਗਰੇਜ਼ਾਂ ਦੇ ਸੰਘਰਸ਼ ਵਿਚ ਮਦਦ ਦੇ ਸਕਣ। ਅਖ਼ਤਰਲੋਨੀ ਨੇ ਫਿਰ ਕਿਹਾ, "ਮੈਂ ਹਜ਼ੂਰ ਦਾ ਕਿਲ੍ਹਾ ਵੀ ਵੇਖਣਾ ਚਾਹੁੰਦਾ ਹਾਂ।" ਉਸ ਸਮੇਂ ਲਾਹੌਰ ਦਾ ਕਿਲ੍ਹਾ, ਫੌਜੀ ਨੀਤੀ ਅਨੁਸਾਰ, ਸਾਰੇ ਹਿੰਦੁਸਤਾਨ ਵਿਚ ਸਭ ਤੋਂ ਵਡਾ ਗੜ੍ਹ ਸਮਝਿਆ ਜਾਂਦਾ ਸੀ। ਜਦ ਕਿਲ੍ਹੇ ਦੇ ਕਿਲ੍ਹੇਦਾਰ, ਜਰਨੈਲ ਮੋਹਕਮ ਚੰਦ ਨੇ ਸੁਣਿਆ ਕਿ ਮਹਾਰਾਜਾ ਸਾਹਿਬ ਅਖ਼ਤਰਲੋਨੀ ਨਾਲ, ਅਗਲੀ ਸਵੇਰ, ਕਿਲ੍ਹਾ ਵੇਖਣ ਆਉਣਗੇ ਤਾਂ ਉਸ ਸੋਚਿਆ ਕਿ ਇਸ ਤਰ੍ਹਾਂ ਤਾਂ ਕਿਲ੍ਹੇ ਦਾ ਮਰਮ-ਭੇਦ ਨਿਕਲ ਜਾਵੇਗਾ ਤੇ ਉਹ ਭੇਦ ਉਹ ਕਿਵੇਂ ਦੇ ਸਕਦਾ ਹੈ ? ਸਾਰੀ ਰਾਤ ਮੋਹਕਮ ਚੰਦ ਸੌਂ ਨਾ ਸਕਿਆ। ਸਵੇਰ ਵੇਲੇ, ਜਦ ਮਹਾਰਾਜਾ ਤੇ ਅਖ਼ਤਰਲੋਨੀ, ਦੋ ਸਫ਼ੈਦ ਘੋੜਿਆਂ 'ਤੇ ਸਵਾਰ ਹੋ ਕੇ ਕਿਲ੍ਹੇ ਦੇ ਪਾਸ ਪਹੁੰਚੇ ਤਦ ਕਿਲ੍ਹੇ ਦੀ ਡਿਓੜੀ ਦੇ ਸਿਪਾਹੀਆਂ ਦੇ ਅੱਗੇ ਜਰਨੈਲ ਮੋਹਕਮ ਚੰਦ ਖੜਾ ਸੀ। ਮਹਾਰਾਜੇ ਨੂੰ ਆਉਂਦੇ ਵੇਖ ਕੇ ਮੋਹਕਮ ਚੰਦ ਨੇ ਆਪਣੀ ਤਲਵਾਰ ਕੱਢ ਲਈ ਤੇ ਹੱਥਾਂ 'ਤੇ ਰਖ ਕਰਕੇ, ਗਰਦਨ ਨੀਵੀਂ ਕਰਦਿਆਂ ਮਹਾਰਾਜੇ ਸਾਹਮਣੇ ਖੜੋ ਗਿਆ। ਮਹਾਰਾਜੇ ਨੇ ਪੁੱਛਿਆ, "ਮੋਹਕਮ ਚੰਦ ਕੀ ਗੱਲ ਹੈ ?" ਮੋਹਕਮ ਚੰਦ ਨੇ ਉਤਰ ਦਿਤਾ, "ਹਜ਼ੂਰ, ਆਪ ਦਾ ਨਿਮਕ ਖਾਂਦਾ ਹਾਂ। ਜਦ ਕਿਲ੍ਹੇਦਾਰ ਬਣਿਆਂ ਤਦ ਸੌਂਹ ਖਾਧੀ ਸੀ ਕਿ ਜਦ ਤਕ ਸੀਸ ਧੜ ਉਪਰ ਹੈ ਕੋਈ ਵੀ ਵਿਦੇਸ਼ੀ ਕਿਲ੍ਹੇ ਅੰਦਰ ਕਦਮ ਨਹੀਂ ਰਖੇਗਾ। ਇਸ ਲਈ ਆਪ ਇਸ ਤਲਵਾਰ ਰਾਹੀਂ ਜੋ ਆਪ ਨੇ ਬਖ਼ਸ਼ੀ ਹੈ, ਮੇਰਾ ਸਿਰ ਵੱਢ ਦਿਓ ਤਾਂ ਕਿ ਜੋ ਆਪ ਨਾਲ ਵਿਦੇਸ਼ੀ ਹੈ ਅੰਦਰ ਜਾ ਸਕੇ।" ਇਹ ਸੁਣ ਕੇ ਮਹਾਰਾਜਾ ਹੱਕਾ-ਬੱਕਾ ਤੇ ਚੁੱਪ ਹੋ ਗਿਆ। ਚੁੱਪ ਵੇਖ ਕੇ ਅਖ਼ਤਰਲੋਨੀ ਨੇ ਪੁੱਛਿਆ, "ਕਿਲ੍ਹੇਦਾਰ ਕੀ ਕਹਿੰਦਾ ਹੈ ?" ਮਹਾਰਾਜੇ ਤੋਂ ਸਾਰੀ ਗੱਲ ਸੁਣ ਕੇ ਉਸ ਨੇ ਘੋੜਾ ਵਾਪਸ ਮੋੜ ਲਿਆ।

ਹਾਂ, ਏਹ ਸੀ ਜਰਨੈਲ ਮੋਹਕਮ ਚੰਦ ਜੋ ਭਾਈ ਸਾਹਿਬ ਦੀ ਜ਼ੁਬਾਨੀ, ਦੂਜਾ ਸਹਿਜਧਾਰੀ ਸਿੱਖ ਸੀ ਜਿਸ ਦੇ ਹਿਰਦੇ ਵਿਚ ਧਰਮ ਦੇ ਜਜ਼ਬੇ ਸਦਾ ਉਮਡਦੇ ਰਹਿੰਦੇ ਸਨ ਅਤੇ ਜੋ ਆਪਣੇ ਦੇਸ ਲਈ, ਕੌਮ ਲਈ ਹਰ ਪ੍ਰਕਾਰ ਦੀ ਕੁਰਬਾਨੀ ਦੇਣ ਲਈ ਹਰ ਵੇਲੇ ਤਿਆਰ ਸੀ।

ਕਿਸ ਤਰ੍ਹਾਂ ਸਿੱਖੀ ਦੇ ਪੁਰਾਣੇ ਅਸੂਲਾਂ ਨੂੰ ਦੁਨੀਆਂ ਨੇ ਅਪਣਾਇਆ, ਇਸ ਦੀ ਇਕ ਹੋਰ ਮਿਸਾਲ ਹੈ। ਮੈਂ ਪਹਿਲਾਂ ਗੁਰਬਾਣੀ ਦੀ ਤੁਕ, 'ਬਿਨੁ ਸੇਵਾ ਫਲੁ ਕਬਹੂ ਨ

ਪਾਵਸਿ' ਬਾਰੇ ਜ਼ਿਕਰ ਕੀਤਾ ਹੈ। ਇਸ ਤੁਕ ਵਿਚ 'ਫਲੁ' ਇਕ ਖ਼ਾਸ ਮਹਿਨੇ ਰੱਖਦਾ ਹੈ। ਅੰਗਰੇਜ਼ੀ ਵਿਚ ਇਕ ਲਿਖਤ ਹੈ :

> Give me the strength so that I may make my love fruitful and service.

ਅਰਥਾਤ ਮੈਨੂੰ ਉਹ ਸ਼ਕਤੀ ਪ੍ਰਦਾਨ ਕਰ, ਹੇ ਦਾਤਾ, ਤਾਂ ਜੋ ਆਪ ਜੀ ਲਈ ਮੇਰਾ ਨੇਹੁ ਸੇਵਾ ਵਿਚ ਸਫਲ ਹੋਵੇ। ਜਿਸ ਦੇ ਅੰਦਰ ਪ੍ਰੇਮ ਹੈ ਪਰ ਸੇਵਾ ਦਾ ਅੰਸ਼ ਨਹੀਂ, ਉਹ ਸਫਲ ਨਹੀਂ ਹੁੰਦਾ। ਲਫ਼ਜ਼ ਓਹੋ ਹਨ, ਕੇਵਲ ਰੂਪ ਬਦਲ ਗਿਆ ਹੈ, ਭਾਸ਼ਾ ਬਦਲ ਗਈ ਹੈ।

ਮੈਂ ਹੀ ਜਰਨੈਲ ਮੋਹਕਮ ਚੰਦ ਦਾ ਜ਼ਿਕਰ ਕੀਤਾ ਹੈ। ਏਹ ਵਿਥਿਆ ਸੁਣ ਕੇ ਅਮਰੀਕਨ ਪ੍ਰੋਫ਼ੈਸਰ ਨੇ ਭਾਈ ਸਾਹਿਬ ਤੋਂ ਇਕ ਹੋਰ ਸਵਾਲ ਪੁੱਛਿਆ, "ਜਰਨੈਲ ਮੋਹਕਮ ਚੰਦ ਨੇ ਏਹ ਮੁਆਮਲਾ ਤਾਂ ਹੱਲ ਕਰ ਲਿਆ, ਪਰ ਕੀ ਸਚਮੁੱਚ ਉਸ ਨੇ ਸਹੁੰ ਖਾਧੀ ਸੀ ?" ਭਾਈ ਸਾਹਿਬ ਨੇ ਇਸ ਸਵਾਲ ਦਾ ਜੋ ਉਤਰ ਦਿਤਾ ਉਹ ਲੰਮਾਂ ਤੇ ਡੂੰਘੇ ਫਲਸਫੇ ਭਰਿਆ ਹੈ। ਇਸ ਵਿਚ ਸੱਚ ਦੇ ਲੱਛਣ ਤੇ ਅਰਥ-ਨਿਰੂਪਣ (definition) ਦੱਸੀ ਹੈ। ਉਨ੍ਹਾਂ ਨੇ ਇਕ ਮਿਸਾਲ ਵੀ ਦਿਤੀ।

ਸਿੱਖ ਇਤਿਹਾਸ ਵਿਚ ਛੱਜੂ ਭਗਤ ਹੋ ਗੁਜ਼ਰਿਆ ਹੈ। ਜਿਸ ਬਾਬਤ ਮਸ਼ਹੂਰ ਹੈ :

**ਛੱਜੂ ! ਜੋ ਸੁਖ ਚੁਬਾਰੇ, ਨਾ ਬਲਖ ਨਾ ਬੁਖਾਰੇ।**

ਛੱਜੂ ਭਗਤ ਸੀ। ਦਿਆਨਤਦਾਰ ਸੀ। ਉਹਦਾ ਨਿਸਚਾ ਪੰਚਮ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਮਹਾਨ ਸੀ। ਉਸ ਦੀ ਦਿਆਨਤਦਾਰੀ ਦੀ ਇਤਨੀ ਚਰਚਾ ਸੀ ਕਿ ਲੋਕੀ ਉਸ ਕੋਲ ਆ ਕੇ ਅਮਾਨਤਾਂ ਰਖ ਜਾਂਦੇ ਸਨ। ਇਕ ਵੇਰ ਇਕ ਪਠਾਣ ਉਸ ਪਾਸ ਮੋਹਰਾਂ ਦੀ ਡੱਬੀ ਲੈ ਆਇਆ। ਉਸ ਡੱਬੀ ਵਿਚ 142 ਮੁਹਰਾਂ ਸਨ। ਛੱਜੂ ਉਸ ਵੇਲੇ ਨੀਮ-ਸਮਾਧੀ ਵਿਚ ਸੀ। ਉਸ ਨੇ ਕਿਹਾ, "ਡੱਬੀ ਪਰਛਤੀ ਪਰ ਰਖ ਦੇ !" ਦਸ ਸਾਲ ਮਗਰੋਂ ਪਠਾਣ ਵਾਪਸ ਆਇਆ ਤੇ ਮੁਹਰਾਂ ਦੀ ਮੰਗ ਕੀਤੀ। ਛੱਜੂ ਨੇ ਉਤਰ ਦਿਤਾ, "ਮੈਨੂੰ ਤਾਂ ਤੇਰੀਆਂ ਮੁਹਰਾਂ ਦੀ ਕੋਈ ਯਾਦ ਨਹੀਂ ਪੈਂਦੀ।" ਮੁਸਲਮਾਨ ਹਕੂਮਤ ਸੀ। ਪਠਾਣ ਦੇ ਕਰਜ਼ੇ ਤੋਂ ਮੁਕਰਨਾ ਭਾਰੀ ਜੁਰਮ ਦੀ ਗੱਲ ਸੀ। ਪਠਾਣ ਨੇ ਕਾਜ਼ੀ ਅੱਗੇ ਸ਼ਿਕਾਇਤ ਕੀਤੀ। ਇਧਰ ਛੱਜੂ ਦੀ ਮਹਾਨ ਪ੍ਰਤਿਸ਼ਟਾ ਸੀ, ਕਿਸੇ ਨੂੰ ਉਹਦੀ ਈਮਾਨਦਾਰੀ ਉਪਰ ਸ਼ੱਕ ਨਹੀਂ ਸੀ ਪੈਂਦਾ। ਕਾਜ਼ੀ ਨੇ ਪਠਾਣ ਤੇ ਛੱਜੂ ਦੇ ਹੱਥ ਇਕ ਗਰਮ ਤੇਲ ਦੇ ਕੜਾਹੇ ਵਿਚ ਪਵਾਏ।

ਹੈਰਾਨੀ ਦੀ ਗੱਲ ਹੈ ਕਿ ਪਠਾਣ ਦਾ ਹੱਥ ਦਾਗ਼ੀ ਹੋ ਗਿਆ ਪਰ ਛੱਜੂ ਦਾ ਹੱਥ ਉਵੇਂ ਦਾ ਉਵੇਂ ਰਿਹਾ। ਪਠਾਣ ਚੁੱਪ ਕਰ ਗਿਆ।

ਕੁਝ ਦਿਨਾਂ ਬਾਅਦ ਜਦ ਛੱਜੂ ਘਰ ਦੀ ਸਫਾਈ ਕਰਵਾ ਰਿਹਾ ਸੀ, ਤਦ ਉਸ ਨੂੰ ਉਹ ਡੱਬੀ ਮਿਲ ਗਈ। ਉਹ ਪਠਾਣ ਦੇ ਮਗਰ ਦੌੜਿਆ। ਪਠਾਣ ਉਸ ਦੀ ਗੱਲ ਸੁਣ ਕੇ ਬੜਾ ਹੈਰਾਨ ਹੋਇਆ ਤੇ ਪੁੱਛਣ ਲਗਾ, "ਤੇਰਾ ਗੁਰੂ ਕੌਣ ਹੈ, ਜ਼ਰੂਰ ਤੇਰਾ ਗੁਰੂ ਮੇਰੇ ਪੀਰ ਨਾਲੋਂ ਬਲਵਾਨ ਹੈ ਜਿਸ ਕਰਕੇ ਮੇਰਾ ਸੱਚੇ ਹੁੰਦਿਆਂ ਵੀ ਹੱਥ ਦਾਗ਼ੀ ਹੋ ਗਿਆ ਤੇ ਤੇਰਾ ਨਹੀਂ ਹੋਇਆ।" ਛੱਜੂ ਨੇ ਉਤਰ ਦਿਤਾ, "ਮੇਰਾ ਗੁਰੂ ਪੰਚਮ ਗੁਰੂ ਨਾਨਕ ਹੈ।" ਪਠਾਣ ਕਹਿਣ ਲਗਾ, "ਤਦ ਲੈ ਚਲ ਮੈਨੂੰ ਐਸੇ ਗੁਰੂ ਪਾਸ ਜੋ ਆਪਣੇ ਪਿਆਰਿਆਂ ਨੂੰ ਇਉਂ ਰਖਿਆ ਕਰਦਾ ਹੈ, ਜਿਵੇਂ ਤੇਰੀ ਕੀਤੋਸ।" ਸੋ ਦੋਵੇਂ ਮੁਹਰਾਂ ਵਾਲੀ ਡੱਬੀ ਲੈ ਕੇ ਗੁਰੂ ਜੀ ਪਾਸ ਗਏ। ਗੁਰੂ ਜੀ ਨੇ ਸਾਰੀ ਵਿਥਿਆ ਸੁਣੀ ਤੇ ਫ਼ਰਮਾਇਆ "ਛੱਜੂ ਦੇ ਅੰਦਰ ਸੱਚ ਸੀ, ਇਸ ਕਰਕੇ ਉਸ ਦੀ ਰਖਿਆ ਹੋਈ।" ਪਠਾਨ ਨੇ ਉਹ ਡੱਬੀ ਗੁਰੂ ਜੀ ਨੂੰ ਭੇਟਾ ਕੀਤੀ ਤੇ ਗੁਰੂ ਜੀ ਨੇ ਉਸ ਡੱਬੀ ਦੀ ਰਕਮ ਤੋਂ ਲਾਹੌਰ ਵਿਖੇ ਉਹ ਬਾਜ਼ਾਰ ਬਣਵਾਇਆ ਜਿਸ ਦਾ ਨਾਉਂ ਅਜ ਤਕ 'ਡੱਬੀ ਬਾਜ਼ਾਰ' ਪ੍ਰਚਲਤ ਹੈ। ਪਾਕਿਸਤਾਨ ਬਣ ਗਿਆ ਪਰ ਡੱਬੀ ਬਾਜ਼ਾਰ ਡੱਬੀ ਬਾਜ਼ਾਰ ਹੀ ਰਿਹਾ, ਉਸ ਡੱਬੀ ਵਾਲੀ ਮੁਹਰਾਂ ਦੀ ਯਾਦ ਵਿਚ ਇਸ ਬਾਜ਼ਾਰ ਦੀ ਜੋ ਆਮਦਨੀ ਹੁੰਦੀ ਸੀ ਉਹ ਬਾਉਲੀ ਸਾਹਿਬ ਤੇ ਡੇਹਰਾ ਸਾਹਿਬ ਦੇ ਗੁਰਦੁਆਰਿਆਂ ਉਪਰ ਸਰਫ਼ ਕੀਤੀ ਜਾਂਦੀ ਸੀ।

ਸੱਚ ਕੀ ਹੈ ? ਝੂਠ ਕੀ ਹੈ ? ਸੱਚ ਕਈ ਪ੍ਰਕਾਰ ਦਾ ਹੁੰਦਾ ਹੈ Pragmatic, Utilitarian, Mataphysical - ਵਿਵਹਾਰਕ ਸੱਚ, ਤਾਤਵਕ ਸੱਚ, ਆਤਮਕ ਸੱਚ।

ਪਰ ਗੁਰਬਾਣੀ ਦਸਦੀ ਹੈ :

**ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥**

ਆਸਾ, ਮ: ੧, ਪੰਨਾ ੪੬੮

ਕਿਉਂਕਿ ਛੱਜੂ ਦੇ ਹਿਰਦੇ ਵਿਚ ਸੱਚ ਸੀ, ਇਸ ਵਾਸਤੇ ਉਸ ਦੀ ਇੱਜ਼ਤ ਰਹੀ। ਇਸ ਤੁਕ ਵਿਚ ਸੱਚ ਦੀ ਉਹ ਕੁੰਜੀ ਹੈ ਜੋ ਨਾ ਤਾਂ ਹਿੰਦੁਸਤਾਨ ਦੇ ਸ਼ਾਸਤਰਾਂ ਵਿਚ ਹੈ ਤੇ ਨਾ ਹੀ ਯੂਰਪ ਆਦਿ ਦੇ ਮੁਲਕਾਂ ਵਿਚ।

**ਸਾਚੁ ਪਿਆਰਾ ਆਪਿ ਕਰੇਇ ॥**
**ਅਵਰੀ ਕਉ ਸਾਚੁ ਨ ਦੇਇ ॥** ਆਸਾ, ਮ: ੧, ਪੰਨਾ ੩੪੯

ਅਰਥਾਤ ਸੱਚ ਨਾਲ ਅੰਦਰੋਂ ਪਿਆਰ ਹੋਣ ਨਾਲ ਨਦਰ ਮਿਲਦੀ ਹੈ। ਇਸ ਨਦਰ ਨਾਲ ਅਖ਼ੀਰ ਸੱਚ ਤੇ ਪੁਜ ਜਾਈਦਾ ਹੈ। ਏਸੇ ਸੱਚ ਬਾਰੇ ਭਾਈ ਸਾਹਿਬ ਜੀ ਨੇ ਇਕ ਥਾਂ ਲਿਖਿਆ ਹੈ :

> ਸੁਰਤਿ ਦੇ ਵਿਚ ਇਕ ਉੱਚਾਪਨ, ਇਕ ਮਧਮ ਬੇਗ, ਇਕ ਉੱਚਾ ਪ੍ਰਭਾਵ ਜਾਰੀ ਹੋ ਜਾਣਾ, ਏਹ ਸੱਚ ਹੈ।

ਜਿਸ ਤਰ੍ਹਾਂ ਇਕ ਮਿਕਨਾਤੀਸੀ ਸੂਈ ਦੀ ਦਿਸ਼ਾ ਹਰ ਵੇਲੇ ਉੱਤਰ ਵਲ ਰਹਿੰਦੀ ਹੈ, ਇਸ ਤਰ੍ਹਾਂ ਸੁਰਤਿ ਦੀ ਸੂਈ ਹਰ ਵੇਲੇ ਟਿਕੇ ਨਿਰੋਲ ਸੱਚ ਵਲ ਰਹਿੰਦੀ ਹੈ ਤੇ ਦਸਦੀ ਰਹਿੰਦੀ ਹੈ, ਇਹ ਸੱਚ ਹੈ, ਇਹ ਝੂਠ ਹੈ।

ਇਕ ਜਹਾਜ਼ ਚਲ ਰਿਹਾ ਹੈ। ਹਨੇਰੀ ਆਉਂਦੀ ਹੈ, ਤੂਫ਼ਾਨ ਉਠਦਾ ਹੈ, ਜਹਾਜ਼ ਡੋਲਦਾ ਹੈ। ਕੈਪਟਨ ਹਨੇਰੀ ਵਲ ਨਹੀਂ ਵੇਖਦਾ। ਜਹਾਜ਼ ਡੋਲਣ ਵਲ ਨਹੀਂ ਵੇਖਦਾ। ਉਹ ਕੇਵਲ ਆਪਣੀ ਕਮਪਸ ਦੀ ਮੈਗਨੈਟਿਕ ਸੂਈ ਵਲ ਵੇਖਦਾ ਹੈ ਤੇ ਉਸੇ ਅਨੁਸਾਰ ਮਿਥੀ ਹੋਈ ਸੇਧ ਵਲ ਜਹਾਜ਼ ਨੂੰ ਤੋਰਦਾ ਹੈ, ਅਨੇਰੀ ਤੂਫ਼ਾਨ ਤੋਂ ਜਹਾਜ਼ ਨੂੰ ਕੱਢ ਲਿਜਾਉਂਦਾ ਹੈ। ਪਹਿਲੇ ਵਕਤਾਂ ਵਿਚ ਜਦ ਕਮਪਸ ਨਹੀਂ ਸੀ ਹੁੰਦੀ, ਕਪਤਾਨ ਸਿਤਾਰਿਆਂ ਨੂੰ ਵੇਖ ਕੇ ਦਿਸ਼ਾ ਗਿਆਨ ਪ੍ਰਾਪਤ ਕਰਦੇ ਸਨ। ਪਰ ਏਹ ਬਾਹਰੋਂ ਪ੍ਰਾਪਤ ਕੀਤਾ ਹੋਇਆ ਗਿਆਨ, ਬੱਦਲਾਂ ਜਾਂ ਤੂਫ਼ਾਨਾਂ ਵਿਚ ਕਾਰਗਰ ਨਹੀਂ ਸੀ ਹੁੰਦਾ। ਕਈ ਵੇਰ ਜਹਾਜ਼ ਗਰਕ ਹੋ ਜਾਂਦੇ ਸਨ।

ਇਹ ਕਮਪਸ ਦੀ ਸੂਈ ਮਾਨੋਂ ਸਾਡੀ ਅੰਦਰਲੀ ਦਸ਼ਾ ਹੈ। ਜੋ ਸੁਰਤਿ ਵਾਲੇ ਬੰਦੇ ਹਨੇਰੀ ਵਿਚ, ਤੂਫ਼ਾਨ ਵਿਚ, ਬਾਹਰ ਦੀ ਭਯੰਕਰ ਪਰਸਥਿਤੀ ਵਲ ਨਹੀਂ ਵੇਖਦੇ, ਪਰ ਹਰ ਦ੍ਰਿਸ਼ਟ ਸੂਈ ਵਲ ਵੇਖਦੇ ਤੇ ਉਸ ਅਨੁਸਾਰ ਚਲਦੇ ਹਨ। ਉਨ੍ਹਾਂ ਦੇ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ। ਸੱਚ ਵਾਲੀ ਸੂਈ ਉਨ੍ਹਾਂ ਨੂੰ ਮਾਇਆ ਜਾਲ (black market) ਵਿਚੋਂ ਕੱਢ ਲੈਂਦੀ ਹੈ।

ਇਕ ਹੋਰ ਸਿਧਾਂਤਕ ਗੱਲ ਹੈ। ਮਜ਼੍ਹਬ ਵਿਚ ਸਾਦਗੀ ਪਰਮ ਉੱਚੀ ਚੀਜ਼ ਹੈ :

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥**

ਰਾਮਕਲੀ, ਮ: ੧, ਪੰਨਾ ੯੪੨

ਇਸ ਤੁਕ ਵਿਚ ਤਿੰਨ ਸਾਦਾ ਗੱਲਾਂ ਦਸੀਆਂ ਗਈਆਂ ਹਨ – ਨਾਮ, ਦਾਨ ਅਤੇ ਇਸ਼ਨਾਨ। ਪਰ ਇਨ੍ਹਾਂ ਤਿੰਨਾਂ ਸਾਦੀਆਂ ਗੱਲਾਂ ਵਿਚ ਸਾਰਾ ਮਜ਼੍ਹਬ ਤੇ ਇਮਾਨ ਆ ਜਾਂਦਾ ਹੈ। ਇਹੋ ਗੱਲਾਂ ਗੀਤਾ ਵਿਚ ਵੀ ਲਿਖੀਆਂ ਮਿਲਦੀਆਂ ਹਨ :

वेदेषु यज्ञेषु तपः सु चव
दानेषु यत्पुण्यफलं प्रदिषृम्।
श्रत्येति तत्सर्वार्मिद विदित्वा
योगी परं स्थानमपौति चाद्यम् ।28।

*श्री मद्भगवद्गीता,* पृष्ठ 218.

ਅਰਥਾਤ ਇਸ ਉਪਾਸਨਾ ਨੂੰ ਜਾਣ ਕੇ, ਜੋਗੀ ਵੇਦਾਂ ਵਿਚ ਦਸੇ ਪੁੰਨ, ਕਰਮ, ਯਗ, ਤਪ ਅਤੇ ਦਾਨ ਸੰਬੰਧੀ ਸਾਰੇ ਫਲਾਂ ਨੂੰ ਠੁਕਰਾ ਕੇ, ਸਭ ਤੋਂ ਉੱਚੇ ਤੇ ਪਰਮ ਅਸਥਾਨ 'ਤੇ ਪਹੁੰਚ ਜਾਂਦੇ ਹਨ। ਪਰ ਗੁਰਮਤਿ ਵਿਚ ਇਨ੍ਹਾਂ ਕਰਮਾਂ ਦੀ ਥਾਉਂ -ਨਾਮ, ਦਾਨ ਤੇ ਇਸ਼ਨਾਨ- ਹੈ, ਜਿਸ ਵਿਚ ਸਾਰੀ ਰੂਹਾਨੀਅਤ ਭਰੀ ਪਈ ਹੈ। ਇਕ ਥਾਂ 'ਤੇ ਭਾਈ ਸਾਹਿਬ ਨੇ ਫ਼ਰਮਾਇਆ ਹੈ :

> ਨਾਮ ਹੈ ਆਤਮਾ ਦਾ ਪਰਮਾਤਮਾ ਨਾਲ ਸੰਬੰਧ। ਦਾਨ ਹੈ ਸਾਡਾ ਜਗਤ ਨਾਲ ਸੰਬੰਧ। (ਮਨ, ਬੁੱਧੀ, ਆਤਮਾ ਦੀ ਨਿਰਮਲਤਾ)। ਇਸ਼ਨਾਨ ਹੈ ਸਾਡਾ ਆਪਣੇ ਆਪੇ ਨਾਲ ਸੰਬੰਧ।

ਇਨ੍ਹਾਂ ਤਿੰਨਾਂ ਨੁਕਤਿਆਂ ਪਰ ਪੂਰਨ ਸ਼ਰਧਾ ਤੇ ਪੂਰਨ ਦ੍ਰਿੜ੍ਹਤਾ ਨਾਲ ਚਲਣ ਨਾਲ ਕਲਿਆਣ ਹੁੰਦੀ ਹੈ। ਪੂਰਨ ਰੂਹਾਨੀਅਤ ਦੀ ਅਵਸਥਾ ਪ੍ਰਾਪਤ ਹੁੰਦੀ ਹੈ।

ਇਕ ਹੋਰ ਨੁਕਤਾ ਹੈ। ਯਹੂਦੀਆਂ ਵਿਚ ਸਦਾਚਾਰ ਦੇ ਸੁਧਾਰ ਦੇ ਦਸ ਨਿਯਮ ਹਨ (Ten Comandments)। ਈਸਾਈਆਂ ਵਿਚ ਵੀ ਇਖਲਾਕ ਦੇ ਕਾਨੂੰਨ ਹਨ। ਮੁਸਲਮਾਨਾਂ ਦੀ ਵੀ ਆਪਣੀ ਨਿਯਮਾਵਲੀ ਹੈ। ਪਰ ਏਹ ਸਾਰੇ ਕਾਨੂੰਨ ਬਾਹਰੋਂ ਲੈ ਕੇ ਧਾਰਨ ਕਰਨੇ ਹਨ, ਤੇ ਬਾਹਰਲੇ ਦ੍ਰਿਸ਼ਟੀਕੋਣ ਨਾਲ ਆਪਣੇ ਇਖ਼ਲਾਕ ਨੂੰ ਨਾਪਣਾ-ਤੋਲਣਾ ਹੈ। ਜੋ ਖ਼ੁਸ਼ਕ ਕੰਮ ਹੈ ਤੇ ਬੰਦਾ ਅੱਕ-ਥੱਕ ਜਾਂਦਾ ਹੈ। ਪਰ ਗੁਰਬਾਣੀ ਕਹਿੰਦੀ ਹੈ :

**ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ**
**ਬਹਕਾਰ ਬਾਸੁ ਜਗਿ ਦੀਜੈ ॥**

ਕਲਿਆਨ, ਮ: ੪, ਪੰਨਾ ੧੩੨੫

ਇਸ ਤੁਕ ਵਿਚ ਧਾਰਮ ਇਕ ਜੀਉਂਦੀ ਜਾਗਦੀ ਸ਼ੈ ਦਸੀ ਹੈ। ਧਰਮ ਨੂੰ ਫੁਲੁ ਤੇ ਗੁਰੂ ਦਵਾਰਾ ਮਿਲੇ ਗਿਆਨ ਨੂੰ ਫਲੁ ਕਿਹਾ ਹੈ, ਉਸ ਦੀ ਮਹਿਕ ਦਾ ਜ਼ਿਕਰ ਕੀਤਾ ਹੈ। ਧਰਮ ਦਾ ਇਹ ਧਿਆਨ ਕੇ ਧਰਮ ਫੁਲੁ ਹੈ ਤੇ ਗਿਆਨ ਫਲੁ ਹੈ, ਇਹਦੀ ਮਹਿਕ ਹੈ, ਨੂੰ

ਜਾਣ ਲੈਣ ਨਾਲ, ਏਹ ਓਪਰੀ ਸ਼ੈ ਨਹੀਂ ਲਗੇਗੀ। ਫਲ ਦਾ ਪਕਣਾ, ਫੁਲ ਦਾ ਖਿੜਨਾ, ਜੀਵਤ-ਉਦਮਾਂ ਵਲ ਪ੍ਰੇਰੇਗਾ। ਇਹ ਕੁੰਜੀ ਹੈ ਭਾਈ ਸਾਹਿਬ ਦੇ ਸਾਰੇ ਸਾਹਿਤ ਦੀ :

**ਹਾਂ, ਹੁਣ ਜਦ ਲਪਟ ਬੁਹਾਇ ਮੈਂ ਡੁਲ੍ਹ ਡੁਲ੍ਹ ਪੈ ਰਿਹਾ :**
**ਖੇੜਿਆਂ ਨਾਲ ਭਰਾਅ ਮੈਂ ਝੋਲੀਆਂ ਅੱਡੀਆਂ,**
**ਅਣਹੋਂਦਾ ਆਪ ਵੰਡਾਏ ਮੈਂ ਵੰਡਿਆ ਜਾ ਰਿਹਾ**
**.... .... .... ....**
**ਦੇਣਾ, ਬਣਦਾ ਰੂਪ ਹੈ 'ਖੇੜੇ ਖਿੜ ਪਿਆ'**
**ਦੇਣਾ, ਰੰਗ ਅਨੂਪ ਹੈ ਚੜ੍ਹਦਾ ਮੁਸ਼ਕਿਆ।**

*ਬਿਜਲੀਆਂ ਦੇ ਹਾਰ,* ਪੰਨਾ 245.

ਇਸ ਤਰ੍ਹਾਂ ਜਿਤਨਾ ਚਿਰ ਖਿੜੇ ਨਾ, ਧਰਮ ਸਕਾਰਥਾ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਫ਼ਰਮਾਨ ਹੈ :

**ਰਾਮ ਨਾਮ ਸੰਜੋਗੁ॥** ਗਉੜੀ, ਕਬੀਰ, ਪੰਨਾ ੩੩੫

ਧਰਮ ਬਾਹਰੋਂ ਸੰਜੋਗ ਹੈ, ਰਖਿਅਕ ਹੈ, ਪਰ ਅੰਦਰੋਂ ਫੁਲ ਹੈ, ਖੇੜਾ ਹੈ। ਧਰਮ ਰੂਪੀ ਫੁਲ ਦੇ ਖੇੜੇ ਬਾਰੇ ਹੀ ਲਿਖਿਆ ਹੈ, ''ਬਹਕਾਰ ਬਾਸੁ ਜਗਿ ਦੀਜੈ' ਇੰਜ ਅੰਦਰੋਂ ਖਿੜ ਕੇ ਮਹਿਕ ਫੈਲਾਉਣ ਵਿਚ ਰੂਹਾਨੀਅਤ ਤੇ ਆਤਮਕ ਜੀਵਨ ਦੀ ਮੁਕੰਮਲਤਾ ਹੈ। ਇਹੋ ਹੀ ਭਾਈ ਸਾਹਿਬ ਦਾ ਜੀਵਨ ਉਦੇਸ਼ ਸੀ :

**ਬੂੰਦ ਸਮਾਣੀ ਬੂੰਦ ਮਹਿ ਜਾਣਤ ਹੈ ਸਭ ਕੋਏ ॥**
**ਬੂੰਦ ਸਮਾਣੀ ਸ਼ਬਦ ਮਹਿ ਵਿਰਲਾ ਜਾਣਤ ਕੋਏ ॥**

ਉਨ੍ਹਾਂ ਦੀ ਜੀਵਨ ਕਣੀ ਰੂਪੀ ਬੂੰਦ ਸ਼ਬਦ ਵਿਚ ਸਮਾ ਰਹੀ ਸੀ। ਉਹ ਜਦ ਸੰਥਿਆ ਪੋਥੀ ਵਿਚ ਗੁਰਬਾਣੀ ਦੇ ਅਰਥ ਲਿਖਦੇ ਸਨ, ਉਹਦੇ ਵਿਚ ਇਕ-ਇਕ ਤੁਕ ਦੇ ਅਰਥਾਂ ਵਿਚ ਉਨ੍ਹਾਂ ਦਾ ਆਪਾ ਅਰਪਣ ਹੋ ਰਿਹਾ ਸੀ। ਪਰ ਉਨ੍ਹਾਂ ਦੀ 'ਬੂੰਦ ਸਮਾਣੀ ਸ਼ਬਦ ਮਹਿ' ਨੂੰ ਕੋਈ ਵਿਰਲਾ ਹੀ ਜਾਣਦਾ ਹੈ।

# ਦੁਬਿਧਾ ਰੋਗੁ ਸੁ ਅਧਿਕ ਵਡੇਰਾ

ਗੁਰੂ ਨਾਨਕ ਦਾ ਮੇਲ ਮਿਲਾਪ ਮੁਸਲਮਾਨਾਂ, ਸ਼ੇਖਾਂ, ਪੀਰਾਂ, ਵਲੀਆਂ, ਫ਼ਕੀਰਾਂ ਨਾਲ ਕਾਫ਼ੀ ਸੀ। ਜਨਮ ਸਾਖੀਆਂ ਉਨ੍ਹਾਂ ਗੋਸ਼ਟਾਂ ਨਾਲ ਭਰਪੂਰ ਹਨ ਜੋ ਐਸੇ ਬੰਦਿਆਂ ਨਾਲ ਹੋਈਆਂ। ਅਸਲ ਗੱਲ ਹੋਰ ਸੀ। ਕਹਿਣ ਨੂੰ ਤੇ ਇਹ ਠੀਕ ਹੈ ਕਿ ਮੁਸਲਮਾਨੀ ਮਤ ਤਲਵਾਰ ਦੇ ਜ਼ੋਰ ਫੈਲਿਆ। ਹਕੀਕਤ ਵੀ ਬਹੁਤ ਸਾਰੀ ਏਸੇ ਤਰ੍ਹਾਂ ਹੈ, ਪਰ ਨਾਲ ਹੀ ਇਕ ਹੋਰ ਅਸਰ ਕੰਮ ਕਰ ਰਿਹਾ ਸੀ ਜੋ ਅਮੂਮਨ (ਆਮ ਤੌਰ 'ਤੇ) ਨਜ਼ਰ ਅੰਦਾਜ਼ ਹੋ ਜਾਂਦਾ ਹੈ। ਇਹ ਵਲੀਆਂ ਤੇ ਪੀਰਾਂ ਦਾ ਕੰਮ ਸੀ। ਮੁਸਲਮਾਨ ਹਮਲਾਵਰਾਂ ਦੇ ਨਾਲ-ਨਾਲ ਹੀ ਪੀਰ ਫ਼ਕੀਰ ਆਉਂਦੇ ਸਨ ਜੋ ਰਿਆਯਾ ਦੇ ਖ਼ਿਆਲਾਂ ਨੂੰ ਅਪਨੇ ਮੱਤ ਦੇ ਨਾਲ ਜੋੜਦੇ ਸਨ। ਦੀਨ ਦੀ ਤਲਵਾਰ ਦੇ ਨਾਲ-ਨਾਲ ਹੀ ਇਹ ਫ਼ਕੀਰੀ ਦੇ ਹਥਿਆਰ ਲੋਕਾਂ ਦੇ ਦਿਲਾਂ ਉਪਰ ਫਤਹਿ ਪਾਉਣ ਦਾ ਵਸੀਲਾ ਸੀ। ਮਹਿਮੂਦ ਹਿੰਦੁਸਤਾਨ ਉਪਰ ਹਮਲੇ ਕਰਨ ਆਉਂਦਾ ਸੀ। ਤੇ ਉਸੇ ਹੀ ਲਗਦੇ ਜਮਾਨੇ ਵਿਚ ਇਕ ਪਠਾਨ ਸੂਫੀ ਫ਼ਕੀਰ ਲਾਹੌਰ ਵਿਚ ਪਹੁੰਚਦਾ ਹੈ, ਜੋ ਆਪਣਾ ਪ੍ਰਚਾਰ ਸ਼ੁਰੂ ਕਰਦਾ ਹੈ। ਇਸ ਦੇ ਸੈਂਕੜੇ ਹੀ ਚੇਲੇ ਬਣ ਜਾਂਦੇ ਹਨ। ਇਸ ਦੀਆਂ ਕਰਾਮਾਤਾਂ ਮਸ਼ਹੂਰ ਹੋ ਜਾਂਦੀਆਂ। ਜਿਸ ਤੋਂ ਇਸ ਦਾ ਨਾਮ ਆਮ ਲੋਕਾਂ ਵਿਚ ਦਾਤਾ ਗੰਜ ਬਖਸ਼ ਪੈ ਜਾਂਦਾ ਹੈ। ਗੰਜ ਦੇ ਅਰਥ ਹਨ- 'ਖਜ਼ਾਨਾ'। ਸਿਰਫ ਇਸ ਮਸ਼ਹੂਰੀ ਵਾਲੇ ਨਾਮ ਤੋਂ ਹੀ ਅੰਦਾਜ਼ਾ ਲਗ ਸਕਦਾ ਹੈ ਕਿ ਇਸ ਨੇ ਲੋਕਾਂ ਦੇ ਦਿਲਾਂ ਉਪਰ ਕੀ ਪ੍ਰਭਾਵ ਪਾਇਆ ਹੋਣਾ ਹੈ। ਇਸ ਦੇ ਅਸਲੀ ਨਾਮ ਨੂੰ ਲੋਕ ਓਦੋਂ ਹੀ ਭੁੱਲ ਗਏ ਸਨ ਜੋ ਸੀ ਮਖਦੂਮ ਸਯਦ ਅਲੀ ਹਜੌਰੀ। ਹਜੌਰ ਇਕ ਇਲਾਕਾ ਹੈ ਜੋ ਗਜ਼ਨੀ ਦੇ ਨਜ਼ਦੀਕ ਹੈ ਤੇ ਜਿਥੋਂ ਦਾ ਇਹ ਵਸਨੀਕ ਸੀ। ਲਾਹੌਰ ਨੂੰ ਫਤਹਿ ਕਰਨ ਲਈ ਤਲਵਾਰ ਤੇ ਪ੍ਰਚਾਰ ਦੋਨੋਂ ਚੀਜ਼ਾਂ ਅਗੜ-ਪਿਛੜ ਗਜ਼ਨੀ ਤੋਂ ਹੀ ਵਰੀਆਂ ਸਨ। ਦਾਤਾ ਗੰਜ ਬਖਸ਼ ਦੀ ਮਜ਼ਾਰ ਲਾਹੌਰ ਵਿਚ ਭਟੀ ਦਰਵਾਜੇ ਹੈ ਜੋ ਹਿੰਦੂ ਤੇ ਮੁਸਲਮਾਨ ਦੋਨਾਂ ਲਈ ਯਾਤ੍ਰਾ ਦਾ ਅਸਥਾਨ ਹੈ। ਇਸ ਦੀ ਮ੍ਰਿਤੂ ਸੰਨ 1072 ਈ: ਵਿਚ ਹੋਈ (465 ਹਿਜਰੀ, ਜੋ ਮਕਬਰੇ ਦੇ ਦਰਵਾਜੇ ਉਪਰ ਲਿਖੀ ਹੈ)। ਇਹ ਮੁਸਲਮਾਨੀ ਤਬਕੇ ਦਾ ਪਹਿਲਾ ਸੰਤ ਸੀ। ਕਬਰ ਉਤੇ ਹਰ ਵੀਰਵਾਰ ਪਿਛਲੇ ਸੈਂਕੜੇ ਬਰਸਾਂ ਤੋਂ ਲੈ ਕੇ ਹੁਣ ਤਕ ਮੇਲਾ ਲਗਦਾ ਹੈ ਤੇ ਉਸ ਲਈ ਹਜ਼ਾਰਾਂ ਹੀ ਆਦਮੀ ਦੂਰ-ਦੂਰ ਤੋਂ ਪਹੁੰਚਦੇ ਹਨ। ਦਾਤਾ ਗੰਜ ਬਖਸ਼ ਦੀ ਲਿਖੀ ਹੋਈ ਕਿਤਾਬ *ਕਸ਼ਫ ਉਲ ਮਹਜੂਬ* ਮਸ਼ਹੂਰ ਚੀਜ਼ ਹੈ।

ਦਾਤਾ ਗੰਜ ਬਖਸ਼ ਦਾ ਸਮਾਂ ਗੁਰੂ ਨਾਨਕ ਤੋਂ 400 ਸੌ ਵਰੇ ਤੋਂ ਪਹਿਲੇ ਹੈ। ਮੁਸਲਮਾਨਾਂ ਫਕੀਰਾਂ ਨੇ ਹਿੰਦੂ ਖ਼ਿਆਲ ਉਪਰ ਕੀ ਅਸਰ ਪਾਇਆ ? ਉਹ ਇਕ ਲੰਮੀ ਚੌੜੀ ਇਤਿਹਾਸਕ ਪੜਚੋਲ ਦਾ ਮੁਥਾਜ ਹੈ। ਖਵਾਜਾ ਮੁਈਨੁੱਦੀਨ ਚਿਸ਼ਤੀ ਦਾ ਨਾਮ ਹਰ ਕੋਈ ਜਾਣਦਾ ਹੈ। ਇਸ ਦੇ ਪ੍ਰਚਾਰ ਦਾ ਅੱਡਾ ਪੁਸ਼ਕਰ ਸੀ ਜੋ ਹਿੰਦੂਆਂ ਦਾ ਇਕ ਵਡਾ ਧਰਮ ਅਸਥਾਨ ਹੈ। ਪੁਸ਼ਕਰ ਅਜਮੇਰ ਵਿਚ ਹੈ ਜਿਥੇ ਖਵਾਜਾ ਮੁਈਨੁੱਦੀਨ ਚਿਸ਼ਤੀ ਦੀ ਮਜ਼ਾਰ ਹੈ, ਜੋ ਲੱਖਾਂ ਦੀ ਗਿਣਤੀ ਵਿਚ ਹਿੰਦੂ ਤੇ ਮੁਸਲਮਾਨਾਂ ਦੀ ਯਾਤ੍ਰਾਗਾਹ ਹੈ। ਚਿਸ਼ਤੀ ਸੀਸਤਾਨ ਤੋਂ ਚੱਲ ਕੇ ਹਿੰਦੁਸਤਾਨ ਆਇਆ ਸੀ। ਆਉਂਦਿਆਂ ਹੀ ਇਸ ਨੇ ਪਹਿਲੇ ਦਾਤਾ ਗੰਜ ਬਖਸ਼ ਦੀ ਮਜ਼ਾਰ ਉਪਰ ਨਮਾਜ਼ ਪੜ੍ਹੀ। ਚਿਸ਼ਤੀ ਦਾ ਪ੍ਰਚਾਰ ਬੜਾ ਜ਼ਬਰ ਦਸਤ ਸੀ। ਲੱਖਾਂ ਹੀ ਹਿੰਦੂ ਇਸ ਦੇ ਮੁਰੀਦ ਹੋਏ। ਅਜ ਵੀ ਪੁਸ਼ਕਰ ਦੇ ਇਲਾਕੇ ਵਿਚ ਇਕ ਜਮਾਤ ਹੈ ਜੋ ਆਪਣੇ ਆਪ ਨੂੰ 'ਹੁਸੈਨੀ ਬ੍ਰਾਹਮਣ' ਕਹਿੰਦੇ ਹਨ। ਇਨ੍ਹਾਂ ਦੀਆਂ ਰੀਤਾਂ ਰਸਮਾਂ ਹਿੰਦੂਆਂ ਵਾਲੀਆਂ ਹਨ ਜਿਸ ਨਾਲ ਮੁਸਲਮਾਨੀ ਰਵਾਜ ਸ਼ਾਮਲ ਹੋ ਗਏ ਹਨ। ਇਨ੍ਹਾਂ ਦੀ ਧਰਮ ਪੁਸਤਕ *ਅਥਰਵ ਵੇਦ* ਹੈ ਜਿਸ ਨੂੰ ਇਹ ਹਿੰਦੂ ਤੇ ਮੁਸਲਮ ਖ਼ਿਆਲਾਂ ਦੀ ਸਾਂਝੀ ਚੀਜ਼ ਸਮਝਦੇ ਹਨ। ਇਹ ਰਮਜ਼ਾਨ ਵਿਚ ਰੋਜ਼ੇ ਰੱਖਦੇ ਹਨ ਤੇ ਹਿੰਦੂ ਤਿਓਹਾਰਾਂ ਦੇ ਵਰਤ ਵੀ ਰੱਖਦੇ ਹਨ। ਚਿਸ਼ਤੀ ਦਾ ਦੇਹਾਂਤ 1239 ਈ: ਵਿਚ ਹੋਇਆ। ਇਹ ਸਮਾਂ ਗੁਰੂ ਨਾਨਕ ਸਾਹਿਬ ਦੇ ਜੋਤੀ-ਜੋਤਿ ਸਮਾਉਣ ਤੋਂ ਤਕਰੀਬਨ 300 ਵਰ੍ਹਾ ਪਹਿਲਾਂ ਬੈਠਦਾ ਹੈ। ਉਸ ਵੇਲੇ ਤੱਕ ਇਹ ਇਲਾਕਾ ਕਿਸ ਤਰ੍ਹਾਂ ਮੁਸਲਮਾਨੀ ਪ੍ਰਭਾਵ ਵਿਚ ਰੰਗਿਆ ਗਿਆ ਸੀ, ਇਹ ਗੱਲ ਗੁਰੂ ਨਾਨਕ ਸਾਹਿਬ ਦੀ ਬਾਣੀ ਤੋਂ ਹੀ ਪ੍ਰਗਟ ਹੋ ਜਾਂਦੀ ਹੈ। ਵਾਕ ਹੈ :

**ਕਲਿ ਮਹਿ ਬੇਦੁ ਅਥਰਬਣੁ ਹੂਆ**
**ਨਾਉ ਖੁਦਾਈ ਅਲਹੁ ਭਇਆ ॥**
**ਨੀਲ ਬਸਤ੍ਰ ਲੇ ਕਪੜੇ ਪਹਿਰੇ**
**ਤੁਰਕ ਪਠਾਣੀ ਅਮਲੁ ਕੀਆ ॥**

ਆਸਾ ਵਾਰ, ਮ: ੧, ਪੰਨਾ ੪੭੦

ਮੁਸਲਮਾਨ *ਅਥਰਵ ਵੇਦ* ਵਿਚ ਕਾਫ਼ੀ ਦਿਲਚਸਪੀ ਲੈਂਦੇ ਰਹੇ ਹਨ। ਸਿਰਫ ਇਹੋ ਵੇਦ ਸੀ ਜਿਸ ਦਾ ਤਰਜਮਾ ਫ਼ਾਰਸੀ ਵਿਚ ਮੁਗ਼ਲ ਕਾਲ ਵੇਲੇ ਹੋ ਗਿਆ ਸੀ। ਬਦਾਉਨੀ ਨੇ ਲਿਖਿਆ ਹੈ ਕਿ *ਅਥਰਵ ਵੇਦ* ਦੇ ਇਕ ਹਿਸੇ ਵਿਚ ਮੁੜ-ਮੁੜ 'ਲਾ' ਲਿਖਿਆ ਹੈ, ਜੋ ਸਾਡੇ ਕੁਰਾਨ ਦੇ ਕਹੇ ਅਲਾਹ, ਇਲਾਹ ਜੈਸਾ ਹੈ।

ਗੁਰੂ ਨਾਨਕ ਸਾਹਿਬ ਇਸ ਦਸ਼ਾ ਦੇ ਅੱਛੀ ਤਰ੍ਹਾਂ ਜਾਣਕਾਰ ਸਨ ਤੇ ਇਹ ਗੱਲ ਪ੍ਰਗਟ ਕਰਨ ਵਿਚ ਉਨ੍ਹਾਂ ਕੋਈ ਲੁਕਾ ਨਹੀਂ ਸੀ ਰਖਿਆ। ਉਨ੍ਹਾਂ ਦਾ ਬਚਨ ਹੈ :

**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥**
**ਛੋਡੀਲੇ ਪਾਖੰਡਾ ॥**

ਆਸਾ ਵਾਰ, ਮ: ੧, ਪੰਨਾ ੪੭੧

ਉਸ ਜ਼ਮਾਨੇ ਵਿਚ ਜੋ ਮਜ਼੍ਹਬੀ ਕਚਘਰੜਤਾ ਪੈਦਾ ਹੋ ਗਈ ਸੀ, ਉਸ ਦਾ ਨਕਸ਼ਾ ਹੈ। ਉਨ੍ਹਾਂ ਏਸ ਨੂੰ ਪਾਖੰਡ ਕਿਹਾ ਹੈ ਤੇ ਛਡਣ ਦਾ ਉਪਦੇਸ਼ ਦਿਤਾ ਹੈ। ਗੁਰੂ ਬਾਬੇ ਦਾ ਪੀਰਾਂ ਫਕੀਰਾਂ ਨੂੰ ਮਿਲਣਾ ਤੇ ਉਨ੍ਹਾਂ ਨਾਲ ਗੋਸ਼ਟੀਆਂ ਕਰਨੀਆਂ ਖ਼ਾਸ ਮਾਇਨੇ ਵਾਲੀਆਂ ਚੀਜ਼ਾਂ ਹਨ। ਇਨ੍ਹਾਂ ਮਲਾਉਣੀਆਂ ਵਿਚ ਉਨ੍ਹਾਂ ਨੂੰ ਕੀ ਹਾਸਲ ਹੋਇਆ ਇਸ ਦਾ ਵੇਰਵਾ ਪ੍ਰਚਲਤ ਸਾਖੀਆਂ ਤੇ ਰਵਾਇਤਾਂ ਤੋਂ ਲਗ ਸਕਦਾ ਹੈ। ਪਰ ਅਨੇਕ ਸਾਖੀਆਂ ਦੇ ਹੁੰਦੇ ਹੋਇਆ ਵੀ ਮੰਤਵ ਇਕੋ ਹੈ ਔਰ ਉਹ ਸਿਰਫ ਇਹ :

**ਛੋਡੀਲੇ ਪਾਖੰਡਾ ॥**
**ਨਾਮਿ ਲਈਐ ਜਾਹਿ ਤਰੰਦਾ ॥**

ਆਸਾ ਵਾਰ, ਮ: ੧, ਪੰਨਾ ੪੭੧

ਗੁਰੂ ਨਾਨਕ ਨੇ ਜੋ ਚੀਜ਼ ਦੁਨੀਆਂ ਅੱਗੇ ਰਖੀ ਉਹ ਹਿੰਦੂ ਤੇ ਮੁਸਲਮਾਨ ਦੀਨਾਂ ਦੀ ਮਿਲਾਵਟ ਨਹੀਂ ਸੀ। ਉਨ੍ਹਾਂ ਨੇ ਕੋਈ ਏਸ ਤਰ੍ਹਾਂ ਦੀ ਮੇਲੂ ਸੰਸਥਾ ਨਹੀਂ ਬਣਾਈ। ਉਨ੍ਹਾਂ ਨੇ ਇਕ ਨਵੀਂ ਖਾਲਸ ਚੀਜ਼ ਪੇਸ਼ ਕੀਤੀ ਜੋ ਹਿੰਦੂ ਤੇ ਮੁਸਲਮਾਨ ਦੋਨਾਂ ਨੂੰ ਕਬੂਲਣ ਲਈ ਸੱਦਾ ਸੀ। ਮਜ਼੍ਹਬਾਂ ਦੇ ਮਿਲਾਣ ਤੋਂ ਕੋਈ ਚੰਗਾ ਅਸਰ ਨਹੀਂ ਪੈਂਦਾ। ਦੋਨਾਂ ਦੇ ਭਰਮ ਜਾਲ ਡਬਲ ਹੋ ਜਾਂਦੇ ਹਨ। ਇਸ ਦੂਹਰੀ ਗੱਲ ਨੂੰ ਉਨ੍ਹਾਂ ਦੁਬਿਧਾ ਕਿਹਾ ਹੈ। ਬਚਨ ਹੈ :

**ਦੁਬਿਧਾ ਨ ਪੜਉ ਹਰਿ ਬਿਨੁ**
**ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥**

ਸੋਰਠਿ, ਮ: ੧, ਪੰਨਾ ੬੩੪

ਇਸ ਦਾ ਮਤਲਬ ਸਪਸ਼ਟ ਹੈ ਕਿ ਅੱਗੇ ਤਾਂ ਹਿੰਦੂ ਮਸਾਣਾਂ ਵਿਚ ਜਾਂਦੇ ਸਨ ਤੇ ਮਸਾਣਾਂ ਦੀ ਦੇਵੀ ਦੀ ਪੂਜਾ ਹੁੰਦੀ ਸੀ। ਏਸ ਭਰਮ ਤੋਂ ਉਹ ਛੁਟੇ ਨਹੀਂ, ਨਾ ਹੀ ਇਸਲਾਮ ਦੇ ਪ੍ਰਚਾਰ ਨੇ ਇਹ ਵਹਿਮ ਮੁਕਾਏ ਹਨ ਸਗੋਂ ਗੱਲ ਹੋਰ ਵਧ ਗਈ ਹੈ, ਮਸਾਣਾਂ ਨੂੰ ਪੂਜਣ ਵਾਲੇ ਲੋਕ ਹੁਣ ਨਾਲ ਹੀ ਕਬਰਾਂ ਤੇ ਮੜੀਆਂ ਜਾਣ ਲਗ ਪਏ ਹਨ। ਉਥੇ ਨਿਆਜਾਂ ਤੇ

ਸ਼ਿਰੀਣੀਆਂ ਸੁਖਦੇ ਹਨ, ਲੋਕਾਈ ਇਸ ਦੁਬਿਧਾ ਵਿਚ ਫਸ ਗਈ ਹੈ। ਹਾਕਮਾਂ ਦੀ ਤਲਵਾਰ ਤਾਂ ਇਹ ਦੁਬਿਧਾ ਨਹੀਂ ਸੀ ਪੈਦਾ ਕਰ ਰਹੀ। ਪਰ ਪੀਰਾਂ ਤੇ ਸ਼ੇਖਾਂ ਦੀ ਚਲਾਈ ਪਰਿਪਾਟੀ ਨੇ ਹਿੰਦੁਸਤਾਨ ਦੀ ਮਜ਼੍ਹਬੀਅਤ ਨੂੰ ਇਕ ਨਵੀਂ ਦੁਬਿਧਾ ਵਿਚ ਪਾ ਦਿਤਾ ਸੀ। ਹਿੰਦੂ ਜਾਤੀ ਭਰਮ ਦੀ ਗਿਰਾਵਟ ਵਿਚ ਡਿਗ ਪਈ। ਭਰਮ ਇਕ ਬਿਮਾਰੀ ਵਾਕੁਨ ਲਗ ਗਿਆ ਸੀ, ਏਹ ਮਰਜ਼ ਲਾਇਲਾਜ ਹੁੰਦਾ ਜਾਂਦਾ ਸੀ ਕਿ ਇਕ ਹੋਰ ਵਡੇਰਾ ਰੋਗ ਚੰਮੜ ਗਿਆ। ਇਹ 'ਦੁਬਿਧਾ ਰੋਗ' ਸੀ। ਮਸਾਣ ਪੂਜਕਾਂ ਨੂੰ ਨਾਲ ਮੜ੍ਹੀਆਂ ਦੇ ਭੂਤ ਚੰਮੜ ਗਏ। ਗੁਰੂ ਬਾਬੇ ਨੇ ਕਿਹਾ :

**ਤੀਰਥਿ ਭਰਮੇ ਰੋਗੁ ਨ ਛੂਟਸਿ**
**ਪੜਿਆ ਬਾਦੁ ਬਿਬਾਦੁ ਭਇਆ ॥**
**ਦੁਬਿਧਾ ਰੋਗੁ ਸੁ ਅਧਿਕ ਵਡੇਰਾ**
**ਮਾਇਆ ਕਾ ਮੁਹਤਾਜੁ ਭਇਆ ॥**

ਭੈਰਉ, ਮ: ੧, ਪੰਨਾ ੧੧੫੩

ਬਾਬੇ ਨੇ ਇਹ ਗੱਲਾਂ ਬੜੀ ਦਲੇਰੀ ਨਾਲ ਕਹੀਆਂ। ਇਨ੍ਹਾਂ ਦੇ ਕਹਿਣ ਲਈ ਬੜਾ ਹੌਸਲਾ ਚਾਹੀਦਾ ਸੀ। ਉਨ੍ਹਾਂ ਦਿਨਾਂ ਵਿਚ ਹੀ ਕਬੀਰ ਦੇ ਚੇਲਿਆਂ ਵਿਚੋਂ ਇਕ ਬੁਢਨ ਨਾਮ ਦੇ ਆਦਮੀ ਨੂੰ ਸਿਕੰਦਰ ਲੋਧੀ ਦੇ ਹੁਕਮ ਨਾਲ ਕਤਲ ਕਰ ਦਿਤਾ ਗਿਆ ਸੀ। ਜੁਰਮ ਇਹ ਸੀ ਕਿ ਇਹ ਕਹਿੰਦਾ ਹੈ ਕਿ ਹਿੰਦੂ ਤੇ ਮੁਸਲਮਾਨ ਦੋਨੋਂ ਇਕੋ ਜੇਹੇ ਸੱਚੇ ਹਨ। ਕਾਜ਼ੀਆਂ ਨੇ ਇਤਰਾਜ਼ ਕੀਤਾ ਸੀ ਕਿ ਦੋ ਮਜ਼੍ਹਬਾਂ ਨੂੰ ਬਰਾਬਰੀ ਦਾ ਰੁਤਬਾ ਦੇਣਾ ਇਸਲਾਮ ਦੀ ਹੱਤਕ ਹੈ। ਗੁਰੂ ਬਾਬਾ ਦੋਨਾਂ ਦੇ ਪਾਖੰਡ ਭਰਮ ਦਾ ਖੰਡਨ ਕਰ ਰਿਹਾ ਸੀ। ਉਹ ਦੋ ਮਜ਼੍ਹਬਾਂ ਦੇ ਪਾਖੰਡ ਮਾਲ ਨੂੰ ਨਿਰੀ ਗਿਰਾਵਟ ਸਮਝਦਾ ਸੀ ਤੇ ਉਹ ਕਹਿ ਰਿਹਾ ਸੀ ਕਿ ਇਹ ਮਾਰਗ ਗਲਤ ਹੈ, ਇਹ ਰਾਹ ਕੁਰਾਹ ਹੈ, ਇਹ ਵਾਟ ਕੁਵਾਟ ਹੈ, ਦੁਬਿਧਾ ਨੂੰ ਉਸ ਨੇ ਇਸ ਕਰਕੇ ਕੁਆਟੜੀ ਕਿਹਾ ਤੇ ਜਨਾਇਆ ਹੈ ਕਿ ਏਸ ਕੁਰਾਹੇ ਪੈ ਕੇ ਲੁਟੇ ਜਾਓਗੇ :

**ਦੁਬਿਧਾ ਛੋਡਿ ਕਵਾਟੜੀ ਮੂਸਹੁਗੇ ਭਾਈ ॥**
**ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ ॥**

ਆਸਾ, ਮ: ੧, ਪੰਨਾ ੪੧੯

ਇਹ ਅਥਰਵ ਵੇਦੀ ਹੁਸੈਨੀ ਬ੍ਰਾਹਮਣੀ ਮਜ਼੍ਹਬ ਜੋ ਚਿਸ਼ਤੀ ਪੀਰਾਂ ਦੇ ਪ੍ਰਚਾਰ ਨਾਲ ਪੈਦਾ ਹੋ ਗਿਆ ਸੀ ਗੁਰੂ ਨਾਨਕ ਨੂੰ ਨਹੀਂ ਸੀ ਜਚਦਾ। ਗੁਰੂ ਨਾਨਕ ਬੇਖ਼ੌਫ ਸੀ। ਉਹ ਸੱਚ

ਨੂੰ ਸੱਚ ਕਹਿੰਦਾ ਸੀ। ਉਹ ਸੱਚ ਨੂੰ ਸੱਚ ਨਾਲ ਮਿਲਾਉਣ ਲਈ ਤਿਆਰ ਸੀ। ਸੱਚ ਸੱਚ ਹੈ। ਸੱਚ ਨਾ ਹਿੰਦੂ ਹੈ ਨਾ ਮੁਸਲਮਾਨ ਹੈ। ਸੱਚੇ ਆਦਮੀ ਕਿਸੇ ਵੀ ਭੇਖ ਤੇ ਹੋਣ ਉਹ ਪਰਸਪਰ ਮਿਲੇ ਹੋਏ ਹਨ। ਪਰ ਜਿਥੇ ਸੱਚ ਨਹੀਂ ਹੈ ਉਥੇ ਲੋਕਾਂ ਦੇ ਮਨ ਅੰਨ੍ਹੇ ਹਨ। ਉਨ੍ਹਾਂ ਨੂੰ ਮਤਿ ਦੇਣ ਵਾਲੇ ਪੀਰ ਮੁਰਸ਼ਦ ਵੀ ਅੰਨ੍ਹੇ ਹਨ,, ਇਸ ਦਾ ਨਤੀਜਾ ਬੁਰਾ ਹੈ। ਇਹ ਦੁਬਿਧਾ ਹੈ, ਦੁਰਮਤਿ ਹੈ, ਅੰਨ੍ਹੀ ਕਾਰ ਹੈ :

**ਦੁਬਿਧਾ ਦੁਰਮਤਿ ਅਧੁਲੀ ਕਾਰ ॥**
**ਮਨਮੁਖਿ ਭਰਮੈ ਮਝਿ ਗੁਬਾਰ ॥**
**ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥**
**ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥**

ਬਸੰਤੁ, ਮ: ੧, ਪੰਨਾ ੧੧੯੦

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਨ 1666 ਈ.[1] ਵਿਚ ਹੋਇਆ। ਇਸ ਸੰਸਾਰ ਉਪਰ ਗੁਰੂ ਜੀ ਨੇ ਕੇਵਲ 42 ਸਾਲ ਦੇ ਕਰੀਬ ਕੰਮ ਕੀਤਾ।

ਗੁਰੂ ਜੀ ਨੇ ਆਪਣੇ ਕੁਛ ਜੀਵਨ ਸਮਾਚਾਰ ਆਪ ਲਿਖੇ ਹਨ। ਇਸ ਪੁਸਤਕ ਨੂੰ ਉਨ੍ਹਾਂ ਨਾਮ ਦਿਤਾ ਹੈ 'ਬਚਿਤ੍ਰ ਨਾਟਕ'। ਵਾਸਤਵ ਵਿਚ ਉਹ ਆਪਣੇ ਜੀਵਨ ਨੂੰ ਹੀ ਨਹੀਂ, ਪ੍ਰੰਤੂ ਏਸ ਸਾਰੇ ਜਗਤ ਵਿਚ ਉਹ ਵਿਸ਼੍ਵ ਲੀਲ੍ਹਾ ਦਾ ਹੀ ਤਮਾਸ਼ਾ ਦੇਖਦੇ ਸਨ। ਉਨ੍ਹਾਂ ਨੇ ਇਕ ਥਾਵੇਂ ਕਿਹਾ ਹੈ :

**ਮੈ ਹੋ ਪਰਮ ਪੁਰਖ ਕੋ ਦਾਸਾ।**
**ਦੇਖਨਿ ਆਯੋ ਜਗਤ ਤਮਾਸਾ।** (33)

ਗੁਰੂ ਜੀ ਦੇ ਜੀਵਨ ਡਰਾਮੇ ਦੀ ਰੰਗ ਭੂਮਿ ਉਪਰ ਚਾਰ ਸੀਨ ਦ੍ਰਿਸ਼ਟੀ ਗੋਚਰ ਹੁੰਦੇ ਹਨ।

ਪਹਿਲਾ ਨਜ਼ਾਰਾ ਗੰਗਾ ਦਾ ਕਿਨਾਰਾ ਹੈ, ਪਟਣੇ ਦੇ ਲਾਗੇ ਜੋ ਜਨਮ ਭੂਮਿ ਹੈ। ਦੂਜੀ ਝਾਕੀ ਸਤਿਲੁਜ ਦੇ ਕਿਨਾਰੇ ਅਨੰਦਪੁਰ ਦਾ ਦਰਬਾਰ ਹੈ। ਤੀਜਾ ਸੀਨ ਜਮਨਾ ਦੇ ਕਿਨਾਰੇ ਪਾਉਂਟੇ ਵਿਖੇ ਸਾਹਿਤ ਰਚਨਾ ਦਾ ਮੁੱਢ ਹੈ। ਚੌਥਾ ਤੇ ਆਖਰੀ ਨਜ਼ਾਰਾ ਗੋਦਾਵਰੀ ਦਾ ਕਿਨਾਰਾ ਹੈ, ਜਿਥੇ ਆਪ ਜੀ ਦਾ ਸ਼ਹੀਦੀ ਦਾ ਸਾਕਾ ਹੋਇਆ।

ਆਪ ਦਾ ਜਨਮ ਪਟਣੇ ਸ਼ਹਿਰ ਵਿਚ ਹੋਇਆ। ਨੌਂ ਕੁ ਬਰਸ ਆਪ ਇਥੇ ਹੀ ਰਹੇ। ਏਥੇ ਹੀ ਆਪ ਦੀ ਸਾਰੀ ਬਾਲ-ਲੀਲ੍ਹਾ ਦੇ ਕਰਤਬ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦੇ ਚੋਜਾਂ ਵਿਚ ਅਤੇ ਗੁਰੂ ਨਾਨਕ ਸਾਹਿਬ ਦੇ ਬਾਲ-ਕਰਤਵਜ ਵਿਚ ਇਕ ਬੜਾ ਫ਼ਰਕ ਹੈ। ਗੁਰੂ ਨਾਨਕ ਸਾਹਿਬ ਦੇ ਪਿਤਾ ਆਪਣੇ ਪੁੱਤਰ ਦੀਆਂ ਕੌਤਕੀ ਗੱਲਾਂ ਉਪਰ ਦੁਖਿਤ ਹੁੰਦੇ ਸਨ। ਪਿਤਾ ਦੀਆਂ ਚਪੇੜਾਂ ਦੀ ਕਥਾ ਗੁਰੂ ਨਾਨਕ ਸਾਹਿਬ ਜੀ ਦੀ ਜਨਮ ਸਾਖੀ ਵਿਖੇ ਬੜੇ ਭਾਵ ਪੂਰਤ ਵਿਸਤਾਰ ਵਿਚ ਦਰਜ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਬਾਲ-ਲੀਲ੍ਹਾ ਕੋਈ ਹੋਰ ਹੀ ਰਸ ਰਖਦੀ ਹੈ। ਆਪ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਆਸਾਮ ਵਲ ਗਏ ਹੋਏ ਸਨ ਤੇ ਮਾਤਾ ਜਿਨ੍ਹਾਂ ਦਾ ਪਵਿੱਤ੍ਰ ਨਾਮ ਮਾਤਾ ਗੁਜਰੀ ਸੀ, ਪੁੱਤਰ ਨੂੰ ਲਾਡ ਲਡਾਉਣ ਦੇ ਆਹਰ ਵਿਚ ਮਗਨ ਸੀ। ਉਸ ਨੂੰ ਆਪਣੇ ਬੇਟੇ ਦੀਆਂ ਸਾਰੀਆਂ

---

1. 1723 ਬਿਕ੍ਰਮੀ।

ਗੱਲਾਂ ਇਤਨਾ ਸੁਆਦ ਦੇਂਦੀਆਂ ਸਨ ਕਿ ਪੁੱਤਰ ਦੀਆਂ ਅਟਖੇਲੀਆਂ ਹੀ ਮਾਂ ਦਾ ਜੀਵਨ ਆਧਾਰ ਬਣ ਗਈਆਂ ਸਨ।

ਉਸ ਵੇਲੇ ਦੇਖਣ ਵਾਲੇ ਕਈ ਬੰਦੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਲ-ਲੀਲ੍ਹਾ ਵਿਚ ਬਾਲ ਕ੍ਰਿਸ਼ਨ ਦੇ ਇਤਿਹਾਸ ਦੀ ਤਮਸੀਲ ਦੇਖਦੇ ਸਨ ਤੇ ਮਾਤਾ ਗੁਜਰੀ ਦੇ ਦਿਲ ਦੀ ਡੌਲ ਮਾਤਾ ਜਸੋਧਾਂ ਦੇ ਮਨ ਦੀ ਘਾੜਤ ਵਰਗੀ ਸਮਝਦੇ ਸਨ। ਉਸ ਜ਼ਮਾਨੇ ਦੇ ਇਕ ਕਵੀ ਨੇ ਜਿਸ ਦਾ ਨਾਮ ਸੁਦਾਮਾ ਸੀ, ਗੁਰੂ ਗੋਬਿੰਦ ਸਿੰਘ ਜੀ ਨੂੰ ਸਨਮੁਖ ਕਰਕੇ ਕਿਹਾ ਹੈ :

**ਵਹੀ ਤੂੰ ਗੋਬਿੰਦ ਵਹੀ ਬਾਮਣ ਸੁਦਾਮਾ ਮੈਂ।**

ਆਪ ਦੀ ਉਮਰ ਅਜੇ ਛੇ ਕੁ ਬਰਸ ਦੀ ਹੀ ਸੀ ਕਿ ਆਪ ਗੰਗਾ ਦੇ ਕਿਨਾਰੇ ਬੈਠੇ ਲਹਿਰਾਂ ਦਾ ਤਮਾਸ਼ਾ ਦੇਖ ਰਹੇ ਸਨ। ਇਕ ਸਿੱਖ ਆਇਆ ਉਸ ਨੇ ਕੜਿਆਂ ਦੀ ਜੋੜੀ ਪੇਸ਼ ਕੀਤੀ। ਆਪ ਨੇ ਇਕ ਕੜੇ ਨੂੰ ਚੁਕ ਕੇ ਉਂਗਲੀ ਵਿਚ ਪ੍ਰੋ ਕੇ ਚੱਕਰ ਵਾਕੁਨ ਭੁਆਉਣਾ ਸ਼ੁਰੂ ਕੀਤਾ। ਭੌਂਦੇ ਕੜੇ ਨੂੰ ਫੇਰ ਦਰਿਆ ਵਿਚ ਇਕ ਖ਼ਾਸ ਨਿਸ਼ਾਨੇ ਉਤੇ ਸੁੱਟ ਦਿਤਾ। ਸਿੱਖ ਇਹ ਗੱਲ ਦੇਖ ਕੇ ਹੱਕਾ ਬੱਕਾ ਰਹਿ ਗਿਆ। ਕੜਾ ਸੋਨੇ ਦਾ ਸੀ। ਉਸ ਨੇ ਘਬਰਾਈ ਹੋਈ ਆਵਾਜ਼ ਨਾਲ ਪੁੱਛਿਆ, ਕੜਾ ਕਿਥੇ ਸੁੱਟ ਦਿਤਾ ਜੇ? ਆਪ ਨੇ ਦੂਸਰਾ ਕੜਾ ਚੁੱਕ ਕੇ ਦਰਿਆ ਵਿਚ ਵਗਾਹ ਮਾਰਿਆ ਤੇ ਕਿਹਾ 'ਐਥੇ'। ਜਦ ਇਹ ਖਬਰ ਮਾਤਾ ਕੋਲ ਪਹੁੰਚੀ ਤਾਂ ਉਹ ਵੀ ਹੈਰਾਨ ਸੀ, ਪਰ ਘਰ ਆਉਂਦੇ ਪੁੱਤਰ ਦਾ ਹੱਸਦਾ-ਹੱਸਦਾ ਮੁਖੜਾ ਦੇਖ ਕੇ ਉਹ ਇਤਨਾ ਹੀ ਕਹਿ ਸਕੀ :

**ਆਓ ਮੇਰੇ ਲਾਲ ਆਓ, ਤੈਥੋਂ ਸੌ ਕੜੇ ਵਾਰ ਸੁੱਟਾਂ।**

ਫੇਰ ਇਕ ਕਥਾ ਹੈ ਜਿਸ ਵਿਚ ਬਾਲ ਚੋਜ ਦਾ ਹੋਰ ਹੀ ਦਿਲ-ਖਿੱਚਵਾਂ ਨਜ਼ਾਰਾ ਹੈ। ਇਕ ਬਿਰਧ ਮਾਈ ਆਪ ਦੇ ਗੁਆਂਢ ਰਹਿੰਦੀ ਸੀ। ਉਸ ਦੇ ਘਰ ਚਲੇ ਗਏ, ਉਸ ਦੀਆਂ ਪੂਣੀਆਂ ਚੁਕ ਲਈਆਂ। ਉਹ ਸੋਟੀ ਫੜ ਕੇ ਮਗਰ ਨੱਸੀ। ਆਪ ਖੜੇ ਹੋ ਗਏ, ਉਹ ਨੇੜੇ ਆਈ ਆਪ ਫੇਰ ਨੱਸ ਪਏ। ਏਸ ਤਰ੍ਹਾਂ ਕਦੇ ਨੇੜੇ ਕਦੇ ਦੂਰ, ਕਦੇ ਅੰਦਰ, ਕਦੇ ਬਾਹਰ ਉਸ ਨੂੰ ਖਿਝਾਉਂਦਿਆਂ ਉਸ ਦਾ ਸੂਤਰ ਤੇ ਪੂਣੀਆਂ ਬਿਖਾਰ ਕੇ ਆਪਣੇ ਸਾਥੀਆਂ ਵਿਚ ਜਾ ਰਲੇ[1]।

---

1. ਕਵਿ ਸੰਤੋਖ ਸਿੰਘ ਨੇ ਲਿਖਿਆ ਹੈ :

ਤਾਂਹਿ ਖਿਝਾਇ ਭਜਾਇ ਸ਼੍ਰਮਾਵਹਿ ਫੇਰ ਬਖੇਰਤ ਸੂਤਰੁ ਪੂਣੀ।
ਬੀਨਤ ਸੋ ਤਬ ਜਾਇ ਮਿਲੇਂ ਜਹਿਂ ਬਾਲਕ ਬ੍ਰਿੰਦਨ ਖੇਲ ਸਲੂਣੀ। *(ਸੂਰਜ ਪ੍ਰਕਾਸ਼)*

ਮਾਈ ਸ਼ਕੈਤ ਲੈ ਕੇ ਮਾਤਾ ਜੀ ਪਾਸ ਗਈ ਤੇ ਕਈ ਗੱਲਾਂ ਵਧਾ ਕੇ ਦੱਸਣ ਲਗੀ। ਮਾਤਾ ਨੇ ਮਾਈ ਨੂੰ ਬਸਤਰ ਤੇ ਧਨ ਦੇ ਕੇ ਟੋਰਿਆ। ਮਾਈ ਘਰ ਨੂੰ ਜਾਂਦੀ ਦਿਲ ਵਿਚ ਕਹਿ ਰਹੀ ਸੀ, ਮੈਨੂੰ ਏਸ ਬੱਚੇ ਦੀ ਕਿਸੇ ਗੱਲ ਦਾ ਕੋਈ ਗੁੱਸਾ ਨਹੀਂ ਆਉਂਦਾ ਬੇਸ਼ਕ ਮੇਰੇ ਘਰ ਇਹ ਰੋਜ਼ ਖੇਡਣ ਆਇਆ ਕਰੇ।

**ਮੈਂ ਨ ਕਰੋਂ ਰਿਸ ਕੋ ਕਬ ਤਾਂ ਪਰ**
**ਮੋ ਗ੍ਰਿਹ ਖੇਲਨ ਰੋਜ ਸਿਧਾਵੈਂ।**

(ਸੰਤੋਖ ਸਿੰਘ)

ਜਦ ਆਪ ਦੇ ਪਿਤਾ ਜੀ ਆਸਾਮ ਤੋਂ ਵਾਪਸ ਆਏ ਤਾਂ ਉਨ੍ਹਾਂ ਨੇ ਆਪ ਦੀ ਵਿਦਯਾ ਦਾ ਬਹੁਤ ਉੱਤਮ ਪ੍ਰਬੰਧ ਕੀਤਾ। ਇਸ ਬਾਰੇ ਆਪ ਨੇ ਲਿਖਿਆ ਹੈ :

**ਕੀਨੀ ਅਨਿਕ ਭਾਂਤ ਤਨ ਰਛਾ। ਦੀਨੀ ਭਾਂਤ ਭਾਂਤ ਕੀ ਸਿਛਾ।**

(ਬਚਿਤ੍ਰ ਨਾਟਕ)

ਇਹ ਬਾਲ ਲੀਲ੍ਹਾ ਦੇ ਚੋਜ ਤੇ ਪੜ੍ਹਾਈ ਦਾ ਸਿਲਸਿਲਾ ਸਾਰਾ ਪਟਣੇ ਵਿਖੇ ਹੀ ਸ਼ੁਰੂ ਹੋਇਆ। ਇਥੇ ਉਨ੍ਹਾਂ ਦੇ ਜੀਵਨ ਨਾਟਕ ਦੀ ਪਹਿਲੀ ਝਾਕੀ ਖਤਮ ਹੁੰਦੀ ਹੈ।

ਹੁਣ ਸੀਨ ਬਦਲਦਾ ਹੈ। ਗੰਗਾ ਦੀ ਬਜਾਏ ਸਤਲੁਜ ਦਾ ਕਿਨਾਰਾ ਹੈ। ਪਹਾੜ ਦੀ ਤਿਰਾਈ ਵਿਚ ਇਕ ਨਵਾਂ ਟਿਕਾਣਾ ਵਸਾਇਆ ਹੈ, ਜਿਸ ਦਾ ਨਾਮ ਅਨੰਦਪੁਰ ਹੈ ਤੇ ਜੋ ਅਜ ਕਲ ਹੁਸ਼ਿਆਰਪੁਰ ਦੇ ਜ਼ਿਲੇ ਵਿਚ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਐਸ ਵੇਲੇ ਅਜੇ ਮਸਾਂ ਨੌਂ ਕੁ ਬਰਸ ਦੀ ਸੀ ਜਦ ਆਪ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਕੀਤੇ ਗਏ। ਹੁਣ ਆਪ ਦੀਆਂ ਹਰ ਪ੍ਰਕਾਰ ਦੀਆਂ ਜ਼ਿੰਮੇਵਾਰੀਆਂ ਦਾ ਅਰੰਭ ਸੀ। ਆਪ ਨੇ ਉਸ ਵਕਤ ਆਪਣੇ ਫਰਜ਼ ਨੂੰ ਪਛਾਣਿਆ ਤੇ ਕਿਹਾ :

**ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ।**
**ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨ ਪਕਰ ਪਛਾਰੋ।**

(ਬਚਿਤ੍ਰ ਨਾਟਕ)

ਗੁਰੂ ਜੀ ਆਪਣੇ ਜੀਵਨ ਦੇ ਮੁੱਖ ਮਨੋਰਥ ਨੂੰ ਧਰਮ ਦਾ ਚਲਾਉਣਾ ਦਸਦੇ ਹਨ। ਉਨ੍ਹਾਂ ਦੀ ਬਾਕੀ ਸਾਰੀ ਉਮਰ ਏਸ ਉਦੇਸ਼ ਨੂੰ ਪੂਰਾ ਕਰਨ ਲਈ ਖਰਚ ਹੋਈ। ਉਹ ਅਨੰਦਪੁਰ 30 ਕੁ ਬਰਸ ਤਕ ਰਹੇ। ਜਿਥੇ ਉਨ੍ਹਾਂ ਨੇ ਆਪਣੇ ਖ਼ਿਆਲਾਂ ਨੂੰ ਇਕ ਅਮਲੀ

ਜਾਮਾ ਪਹਿਨਾ ਕੇ ਉਸ ਦੇ ਅੰਦਰ ਆਪਣੇ ਆਦਰਸ਼ ਦੀ ਐਸੀ ਰੂਹ ਫੂਕੀ ਕਿ ਉਹ ਖ਼ਿਆਲ ਹੀ ਕਰਮ ਦਾ ਰੂਪ ਧਾਰ ਕੇ ਆਪਣਾ ਜੌਹਰ ਦਿਖਾਉਣ ਲਗ ਪਏ।

ਅਸੀਂ ਪਿਛੇ ਕਹਿ ਆਏ ਹਾਂ ਕਿ ਗੁਰੂ ਜੀ ਆਪਣੇ ਜੀਵਨ ਦਾ ਮੁੱਖ ਮਨੋਰਥ ਧਰਮ ਨੂੰ ਚਲਾਉਣਾ ਦੱਸਦੇ ਹਨ। ਉਨ੍ਹਾਂ ਦੇ ਆਪਣੇ ਲਫ਼ਜ਼ ਹਨ :

**ਯਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।**
**ਧਰਮ ਚਲਾਵਨ ਸੰਤ ਉਬਾਰਨ। ਦੁਸਟ ਸਭਨ ਕੋ ਮੂਲ ਉਪਾਰਨ।**

ਪਰ ਧਰਮ ਕੀ ਵਸਤੂ ਹੈ?

ਉਸ ਵੇਲੇ ਧਰਮ ਵਰਣ ਅਵਸਥਾ ਦਾ ਹੀ ਇਕ ਅੰਗ ਮੰਨਿਆ ਜਾਂਦਾ ਸੀ। ਵਰਣ ਆਸ਼੍ਰਮ ਦੇ ਭੇਦ ਕਰਕੇ ਧਰਮ ਵੀ ਕਿਸਮਾਂ ਵਿਚ ਵੰਡਿਆ ਗਿਆ ਸੀ। ਬ੍ਰਾਹਮਣ ਧਰਮ ਕੁਛ ਹੋਰ ਸੀ, ਛਤ੍ਰੀ ਧਰਮ ਇਸ ਤੋਂ ਜੁਦਾ ਸੀ, ਸ਼ੂਦਰ ਨੂੰ ਤਾਂ ਸੇਵਾ ਤੋਂ ਬਿਨਾ ਹੋਰ ਕਿਸੇ ਧਰਮ ਕਰਮ ਦੀ ਪਧਤੀ ਦਾ ਅਧਿਕਾਰ ਹੀ ਨਹੀਂ ਸੀ। ਉਸ ਵੇਲੇ ਇਹ ਖ਼ਿਆਲ ਹੀ ਨਹੀਂ ਸੀ ਕਿ ਧਰਮ ਇਕ ਐਸੀ ਸਾਂਝੀ ਵਸਤੂ ਵੀ ਹੈ ਜੋ ਹਰ ਮਨੁੱਖ ਲਈ ਬਹੈਸੀਅਤ ਮਨੁੱਖ ਦੇ ਉਸ ਦੇ ਜੀਵਨ ਦਾ ਇਕ ਨਿਜੀ ਜੁਜ਼ ਹੈ, ਤੇ ਜੋ ਹਰ ਆਦਮੀ ਕੋਲੋਂ ਉਸ ਦੀ ਆਦਮੀਅਤ ਦੇ ਫਰਜ਼ ਦੀ ਅਦਾਇਗੀ ਦੀ ਮੰਗ ਕਰਦਾ ਹੈ। ਉਸ ਵੇਲੇ ਦੇ ਹਿੰਦੂ ਸਮਾਜ ਦੀ ਧਰਮ ਸਥਿਤੀ ਦਾ ਨਕਸ਼ਾ ਇਕ ਹਿੰਦੂ ਮਹਾਤਮਾ ਨੇ ਇਸ ਤਰ੍ਹਾਂ ਖਿਚਿਆ ਹੈ :

> ਏਕ ਗਨੇਸ਼ ਕਾ ਪੁਜਾਰੀ ਥਾ, ਦੂਸਰਾ ਸੂਰਜ ਕਾ, ਤੀਸਰਾ ਸ਼ਿਵ ਕਾ, ਚੌਥਾ ਵਿਸ਼ਨੂ ਕਾ, ਪਾਂਚਵਾਂ ਰਾਮ ਕਾ, ਛਟਾ ਕ੍ਰਿਸ਼ਨ ਕਾ, ਸਾਤਵਾਂ ਹਨੂਮਾਨ ਕਾ, ਆਠਵਾਂ ਬ੍ਰਹਮਾ ਕਾ, ਨਾਵਾਂ ਲਛਮਨ ਕਾ, ਦਸਵਾਂ ਸ਼ੰਕਰ ਅਚਾਰਯ ਕਾ, ਗਜਾਰਵਾਂ ਵੇਦਾਂਤੀ, ਬਾਰ੍ਹਵਾਂ ਕਰਮ ਕਾਂਡੀ ਔਰ ਉਸ ਪਰ ਆਪਸ ਮੇਂ ਵਿਰੋਧ ਔਰ ਕੀਨਾ। ਮੁਲਕ ਕੀ ਜ਼ੁਬਾਨ ਏਕ ਨਾ ਥੀ, ਧਰਮ ਪੁਸਤਕੇਂ ਏਕ ਨਾ ਥੀਂ, ਜੋ ਤਮਾਮ ਹਿੰਦੂਓਂ ਪਰ ਹਾਵੀ ਹੋਂ। ਧਰਮ ਕਾ ਕੋਈ ਐਸਾ ਮਸਲਾ ਨਾ ਥਾ ਜਿਸਮੇਂ ਤਮਾਮ ਹਿੰਦੂ ਸ਼ਾਮਲ ਹੋਂ।
>
> ਹਰ ਏਕ ਕਾ ਤਿਲਕ ਅਲਹਿਦਾ, ਤਿਲਕ ਦੀ ਸ਼ਕਲ ਅਲਹਿਦਾ, ਤਿਲਕ ਕਾ ਰੰਗ ਅਲਹਿਦਾ, ਮਾਲਾ ਔਰ ਮਨਕੇ ਜੁਦਾ ਜੁਦਾ। ਕਿਸੀ ਕੀ ਲੱਕੜੀ ਕੀ, ਕਿਸੀ ਕੀ ਤੁਲਸੀ ਕੀ, ਕਿਸੀ ਕੀ ਰੁਦ੍ਰਾਖ ਕੀ, ਕਿਸੀ ਕੀ ਸੁਰਖ, ਕਿਸੀ ਕੀ ਸਬਜ਼, ਕਿਸੀ ਕੀ ਸਿਆਹ, ਕਿਸੀ ਕੀ ਸਫੈਦ। ਗਰਜ਼ ਕਿਸ ਕਿਸ ਚੀਜ਼ ਕਾ ਜ਼ਿਕਰ

ਕਰੇਂ। ਸਭ ਕੁਛ ਮੁਖ਼ਤਲਿਫ ਔਰ ਮੁਤਜ਼ਾਦ। ਹਰ ਏਕ ਦੇਵਤਾ ਕਾ ਨਰਕ ਸੁਰਗ ਅਪਨਾ ਅਪਨਾ ਥਾ। ਜਬ ਖ਼ੁਦ ਦੇਵਤਾਓਂ ਮੇਂ ਜੰਗ ਥੀ ਤੋ ਉਨਕੇ ਪੈਰੋਕਾਰੋਂ ਮੇਂ ਸੁਲਹ ਕਿਉਂ ਕਰ ਰਹਿ ਸਕਤੀ ਥੀ?

'ਖ਼ੁਦ ਈਸ਼੍ਵਰ ਕੀ ਐਸੀ ਦੁਰਗਤੀ ਕੀ ਕਿ ਨਾ ਸਿਰਫ ਉਸਕੋ ਆਦਮੀਓਂ ਮੇਂ ਉਤਾਰਾ ਬਲਕਿ ਜਾਨਵਰੋ, ਕਛ, ਮਛ, ਸੂਰ ਮੇਂ ਭੀ ਨਾਜ਼ਲ ਕੀਆ' ਔਰ ਉਸ ਸੇ ਬਦਤਰ, ਆਦਮੀ ਨਾ ਹੈਵਾਨ, ਬਲਕਿ ਨਰਸਿੰਘ ਕਰ ਦਿਖਾਇਆ।

ਜਿਨ ਲੋਗੋਂ ਕਾ ਨਾ ਮਜ਼ਹਬ ਏਕ, ਨਾ ਕਾਨੂੰਨ ਏਕ, ਨਾ ਜ਼ੁਬਾਨ ਏਕ, ਨਾ ਇਖ਼ਲਾਕ ਏਕ, ਨਾ ਗਰਜ਼ ਏਕ, ਨਾ ਮਾਲ ਏਕ, ਨਾ ਅੰਜਾਮ ਏਕ, ਨਾ ਦੁਨੀਆਂ ਏਕ, ਨਾ ਆਕਬਤ ਏਕ, ਨਾ ਮੁਆਸ਼ ਏਕ, ਨਾ ਮੁਆਦ ਏਕ, ਨਾ ਇਬਾਦਤ ਏਕ, ਨਾ ਲਿਬਾਸ ਏਕ, ਨਾ ਖੁਸ਼ੀ ਏਕ, ਨਾ ਗ਼ਮੀ ਏਕ, ਨਾ ਉਮੀਦ ਏਕ, ਨਾ ਯਾਸ ਏਕ, ਨਾ ਗਿਜ਼ਾ ਏਕ ਨਾ ਖਾਨੇ ਕੇ ਰਸੂਮ ਏਕ, ਨਾ ਮਿਜ਼ਾਜ਼ ਏਕ, ਨਾ ਆਦਾਤ ਏਕ, ਨਾ ਬਹਿਸ਼ਤ ਏਕ, ਨਾ ਦੋਜ਼ਖ ਏਕ, ਐਸੀ ਸੂਰਤ ਮੇਂ ਯਗਾਨਗਤ, ਯਕਜਿਹਤੀ, ਇਤਫਾਕ, ਕੌਮੀ ਹਮਦਰਦੀ ਔਰ ਹੁਬਲਵਤਨੀ ਕਾ ਨਾਮ ਕੁਜਾ?

(ਮਹਾਂਬਲੀ, ਦੌਲਤ ਰਾਮ ਕ੍ਰਿਤ)

ਏਕ ਕੱਚੇ ਮਸਾਲੇ (Raw material) ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸ਼ਖ਼ਸੀਅਤ ਦੇ ਬਲ ਨਾਲ ਪਲਟਾ ਦਿਤਾ। ਆਪਣੀ ਜਾਂਨਿਸਾਰੀ ਦੇ ਹੌਸਲੇ ਨਾਲ ਉਨ੍ਹਾਂ ਨੇ ਇਸ ਕੋਲੋਂ ਕੁਰਬਾਨੀ ਦੀ ਮੰਗ ਕੀਤੀ। ਆਪਣੇ ਬੱਚਿਆਂ ਦੇ ਬਲੀਦਾਨ ਦੀ ਮਿਸਾਲ ਨਾਲ ਉਨ੍ਹਾਂ ਨੇ ਏਸ ਖਿੰਡੇ-ਫੁੱਟੇ ਸਮਾਜ ਦੇ ਅੰਦਰ ਸ੍ਵੈ-ਸਤਿਕਾਰ ਦੀ ਇਕ ਜੀਵਨ ਲਹਿਰ ਚਲਾ ਦਿਤੀ। ਇਸ ਦਾ ਫਲ ਇਹ ਹੋਇਆ ਕਿ 'ਖ਼ਾਲਸਾ ਪੰਥ' ਸਾਜਿਆ ਗਿਆ, ਜਿਸ ਦਾ ਅੰਗ-ਅੰਗ ਕੁਰਬਾਨੀ ਦੇ ਜਜ਼ਬੇ ਨਾਲ ਫੜਕਦਾ ਰਹਿੰਦਾ, ਤੇ ਜਿਸ ਦਾ ਮਨ ਇਕ ਨਵੀਂ ਲੱਭੀ ਸਿਦਕ ਦੀ ਦੌਲਤ ਵਿਚ ਭਰ ਕੇ ਉਛਲਦਾ ਰਹਿੰਦਾ।

ਤਵਾਰੀਖ਼ਾਂ ਲਿਖਣ ਵਾਲੇ ਹੈਰਾਨ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਸ ਤਰ੍ਹਾਂ ਇਸ ਜਥੇਬੰਦੀ ਦੀ ਘਾੜਤ ਘੜੀ। ਕਿਸ ਤਰ੍ਹਾਂ ਬਗੈਰ ਕਿਸੇ ਰਾਜਸੀ ਵਸੀਲੇ ਦੇ, ਬਗੈਰ ਸ਼ਾਹੀ-ਖਜ਼ਾਨਿਆਂ ਦੇ, ਬਗੈਰ ਜੰਗੀ ਸਰੋ-ਸਮਾਨਾਂ ਦੇ, ਮਨੁੱਖਾਂ ਦੀ ਆਪਸ ਵਿਚ ਇਕ ਗੋਂਦ ਗੁੰਦ ਦਿਤੀ, ਜਿਸ ਦਾ ਹੌਸਲਾ ਨਾ ਪਹਾੜੀ ਰਾਜਿਆਂ ਦੀਆਂ ਫੌਜਾਂ ਨਾ ਸ਼ਹਿਨਸ਼ਾਹੀ ਲਸ਼ਕਰ ਤੋੜ ਸਕੇ।

ਸਰ ਲੈਪਿਲ ਗ੍ਰਿਫ਼ਨ ਨੇ ਕਿਹਾ ਹੈ :

> ਖਾਲਸਾ... ਗੁਰੂ ਜੀ ਦੇ ਦਿਮਾਗ਼ ਵਿਚੋਂ ਏਸ ਤਰ੍ਹਾਂ ਪੈਦਾ ਹੋਇਆ, ਜਿਸ ਤਰ੍ਹਾਂ ਮਿਨਰਵਾ ਜੁਪੀਟਰ ਦੇ ਮਸਤਕ ਵਿਚੋਂ।

ਨਾਹੀਂ ਉਨ੍ਹਾਂ ਨੂੰ ਕਿਸੇ ਇਨਸਾਨ ਨਾਲ ਕਿਸੇ ਕਿਸਮ ਦੀ ਦੂਜੈਗੀ ਜਾਂ ਓਪਰਿਆਂਦ ਸੀ, ਵਿਰੋਧ ਦੀ ਤਾਂ ਗੱਲ ਹੀ ਨਹੀਂ, ਉਨ੍ਹਾਂ ਵਲੋਂ ਸਭ ਨਾਲ ਇਕੋ-ਜਿਹਾ ਪਿਆਰ ਦਾ ਵਰਤਾਉ ਸੀ। ਉਨ੍ਹਾਂ ਦਾ ਕਥਨ ਸੀ :

**ਕਹਜੋ ਪ੍ਰਭੂ ਸੋ ਭਾਖ ਹੌਂ। ਕਿਸੂ ਨ ਕਾਨ ਰਾਖ ਹੌਂ।**

ਇਹ ਸਿਰਫ ਕਹਿਣ ਮਾਤ੍ਰ ਹੀ ਨਹੀਂ ਸੀ। ਇਤਿਹਾਸ ਗਵਾਹ ਹੈ ਕਿ ਉਨ੍ਹਾਂ ਦਾ ਅਮਲ ਵੀ ਏਸ ਪ੍ਰਕਾਰ ਦਾ ਸੀ। ਅਲਫਿਨਸਟਨ ਸਾਹਿਬ ਨੇ ਕਿਹਾ ਹੈ :

> ਉਸ ਨੇ ਜ਼ਾਤ-ਪਾਤ ਦੇ ਸਾਰੇ ਫ਼ਰਕ ਆਪਣੇ ਸਿੱਖਾਂ ਵਿਚ ਮਿਟਾ ਦਿਤੇ, ਤੇ ਹਰ ਇਕ ਇਨਸਾਨ ਨੂੰ, ਜਿਸ ਨੇ ਆਪਣਾ ਮਜ਼੍ਹਬ ਛੱਡ ਕੇ ਇਹ ਸਿੱਖ ਮਜ਼੍ਹਬ ਇਖਤਿਆਰ ਕੀਤਾ, ਭਾਵੇਂ ਉਹ ਮੁਸਲਮਾਨ ਹੋਵੇ, ਹਿੰਦੂ ਯਾ ਬ੍ਰਾਹਮਣ ਹੋਵੇ ਯਾ ਚੰਡਾਲ ਸਭ ਨੂੰ ਇਕ ਤੁੱਲ ਸਮਝਿਆ।

(ਅਲਫਿਨਸਟਨ, ਜਿਲਦ 2 ਪੰਨਾ 563)

ਇਹ ਜਥੇਬੰਦੀ ਉਸ ਅਸੂਲ ਉਪਰ ਮਬਨੀ ਸੀ ਕਿ ਇਨਸਾਨ ਦੀ ਸਭ ਤੋਂ ਵੱਡੀ ਖੁਸ਼ੀ ਇਨਸਾਨੀਅਤ ਦੇ ਫਰਜ਼ਾਂ ਨੂੰ ਪੂਰਾ ਕਰਨ ਵਿਚ ਹੈ। ਇਸ ਜਥੇਬੰਦੀ ਨੇ ਬ੍ਰਾਹਮਣ ਧਰਮ ਤੇ ਸ਼ੂਦਰ ਧਰਮ ਦੇ ਕਮੀਨੇ ਫਰਕਾਂ ਨੂੰ ਮਿਟਾ ਕੇ ਸਭ ਨੂੰ ਮਨੁਸ਼ਤਵ ਧਰਮ ਦਾ ਸਬਕ ਪੜ੍ਹਾਇਆ। ਗੁਰੂ ਗੋਬਿੰਦ ਸਿੰਘ ਜੀ ਮਨੁੱਖ ਮਨੁੱਖ ਵਿਚ ਕੋਈ ਫਰਕ ਨਹੀਂ ਸੀ ਦੇਖਦੇ, ਉਨ੍ਹਾਂ ਦਾ ਕਹਿਣਾ ਸੀ :

**ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ**
**ਖਾਕ ਬਾਦ ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ।**
**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ**
**ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ।**

ਪਰ ਪਹਾੜੀ ਰਾਜੇ ਗੁਰੂ ਗੋਬਿੰਦ ਸਿੰਘ ਜੀ ਦੀ ਜਥੇਬੰਦੀ ਨੂੰ ਹਾਨੀਕਾਰਕ ਸਮਝਦੇ ਸਨ। ਉਨ੍ਹਾਂ ਨੂੰ ਇਹ ਗਲ 'ਧਰਮ' ਵਿਰੁੱਧ ਭਾਸਦੀ ਸੀ ਕਿ ਛਤ੍ਰੀ ਕੁਲ ਤੋਂ ਬਾਹਰ ਸ਼ੂਦਰ ਤੇ ਵੈਸ਼ ਨੂੰ ਕਿਸੇ ਇਕ ਜੰਗੀ ਸੰਘਠਨ ਵਿਚ ਜਥੇਬੰਦ ਕੀਤਾ ਜਾਵੇ। ਏਸ ਵਿਰੋਧਤਾ ਦਾ ਫਲ

ਇਹ ਹੋਇਆ ਕਿ ਸਭ ਤੋਂ ਪਹਿਲੀ ਟੱਕਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਫੌਜਾਂ ਦੀ ਪਹਾੜੀ ਰਾਜਿਆਂ ਨਾਲ ਹੋਈ। ਇਕ ਲੜਾਈ ਜਮਨਾ ਦੇ ਕਿਨਾਰੇ ਹੋਈ ਜਿਸ ਨੂੰ ਭੰਗਾਣੀ ਦਾ ਯੁੱਧ ਕਿਹਾ ਜਾਂਦਾ ਹੈ, ਜਿਸ ਵਿਚ ਰਾਜਸੀ ਫੌਜਾਂ ਨੂੰ ਸ਼ਿਕਸਤ ਹੋਈ। ਏਸ ਲੜਾਈ ਲਈ ਉਜਰ ਤੇ ਬਹਾਨੇ ਚਾਹੇ ਕਈ ਘੜੇ ਗਏ ਸਨ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਏਸ ਦੇ ਕਾਰਨ ਬਾਬਤ ਇਤਨਾਂ ਹੀ ਕਿਹਾ ਹੈ :

**ਫਤੇ ਸ਼ਾਹ ਕੋਪਾ ਤਬ ਰਾਜਾ।**
**ਲੋਹ ਪਰਾ ਹਮ ਸੋ ਬਿਨ ਕਾਜਾ।**

(ਬਚਿਤ੍ਰ ਨਾਟਕ)

ਜਿਸ ਵਕਤ ਸਿੱਖਾਂ ਦੀ ਜਥੇਬੰਦੀ ਜੰਗੀ ਸਰੂਪ ਵਿਚ ਸਨੱਧ ਬਧ ਹੋ ਰਹੀ ਸੀ ਐਨ ਉਸੇ ਵਕਤ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਹੋਰ ਕਾਰਵਾਈ ਸ਼ੁਰੂ ਸੀ। ਇਸ ਸੀ ਸਾਹਿਤਜ ਰਚਨਾ। ਆਪ ਨੇ ਜਮਨਾ ਦੇ ਕਿਨਾਰੇ ਪਾਉਂਟੇ ਦੇ ਟਿਕਾਣੇ ਬੈਠ ਕੇ ਕ੍ਰਿਸ਼ਨਾ ਅਵਤਾਰ ਦਾ ਅਨੁਵਾਦ ਸ਼ੁਰੂ ਕੀਤਾ। ਪਾਉਂਟੇ ਆਪ ਨਾਹਨ ਰਾਜੇ ਦੇ ਸੱਦੇ ਤੇ ਗਏ ਸਨ ਤੇ ਜਿਥੇ ਕੁਛ ਬਰਸ ਆਪ ਰਹੇ। ਆਪ ਦੀ ਉਮਰ ਉਸ ਵਕਤ 19 ਬਰਸ ਦੀ ਸੀ।

ਪਾਉਂਟੇ ਤੋਂ ਵਾਪਸ ਅਨੰਦਪੁਰ ਆ ਕੇ ਇਹ ਸਾਹਿਤਜ ਰਚਨਾ ਪੂਰੇ ਜ਼ੋਰ ਵਿਚ ਜਾਰੀ ਰਹੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ 52 ਕਵੀ ਆਮ ਮਸ਼ਹੂਰ ਹਨ। ਉਸ ਵੇਲੇ ਜਿਤਨਾ ਸਾਹਿਤਜ ਰਚਿਆ ਤੇ ਅਨੁਵਾਦਿਆ ਗਿਆ ਉਸ ਦੇ ਆਰ ਪਾਰ ਦਾ ਪੂਰਾ ਅੰਦਾਜ਼ਾ ਲਗਾਉਣਾ ਅਜ ਕਠਿਨ ਹੈ, ਕਿਉਂਕਿ ਅਨੰਦਪੁਰ ਦੀ ਲੜਾਈ ਵਿਚ ਉਸ ਦਾ ਮੁੱਖ ਹਿਸਾ ਤਬਾਹ ਹੋ ਗਿਆ ਸੀ। ਪਰ ਕਵੀ ਸੰਤੋਖ ਸਿੰਘ ਨੇ ਇਸ ਗੱਲ ਦੀ ਗਵਾਹੀ ਭਰੀ ਹੈ ਕਿ ਬਰੀਕ ਅੱਖਰਾਂ ਵਿਚ ਲਿਖੇ ਹੋਏ ਉਨ੍ਹਾਂ ਕਾਗਜ਼ਾਂ ਦਾ ਤੋਲ ਨੌ ਮਣ ਸੀ।

**ਤਿਨ ਕਵਿਯਨ ਬਾਣੀ ਰਚੀ ਲਿਖ ਕਾਗਦ ਤੁਲਵਾਇ॥**
**ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ॥**
**ਵਿਦਜਾਸਰ ਤਿਸ ਗ੍ਰੰਥ ਕੋ ਨਾਮ ਧਰਜੋ ਕਹਿ ਪ੍ਰੀਤ॥**
**ਨਾਨਾ ਵਿਧਿ ਕਵਿਤਾ ਰਚੀ ਰਖ ਰਖ ਨੌ ਰਸ ਰੀਤ॥**

(*ਸੂਰਜ ਪ੍ਰਕਾਸ਼,* ਰੁਤ 5, ਅੰਸੂ 52)

ਏਸ *ਵਿਦਜਾਸਰ* ਗ੍ਰੰਥ ਵਿਚ ਮੁੱਖ ਚੀਜ਼ ਸੰਸਕ੍ਰਿਤ ਪੁਸਤਕ ਦੇ ਤਰਜਮੇ ਸਨ ਜਿਸ ਵਿਚ ਉਨ੍ਹਾਂ ਦਾ ਆਪਣਾ ਹਿਸਾ ਕਿਸੇ ਇਕ ਤੋਂ ਘੱਟ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਦੀ

ਕਲਮ ਆਪਣੇ ਖ਼ਿਆਲ ਦੇ ਲਖਸ਼ ਨੂੰ ਲਫ਼ਜ਼ਾਂ ਦੀ ਤੀਰ-ਅੰਦਾਜ਼ੀ ਨਾਲ ਉਸੇ ਬਰੀਕੀ ਨਾਲ ਵਿਨ੍ਹਦੀ ਸੀ ਜਿਸ ਤਰ੍ਹਾਂ ਉਨ੍ਹਾਂ ਦਾ ਕਮਾਨ ਚਾਂਦਮਾਰੀ ਦੇ ਸੂਖਮ ਤੋਂ ਸੂਖਮ ਚੰਦ ਨੂੰ ਛੇਦਨ ਕਰਦਾ ਸੀ। ਕੰਮ ਕਰਨ ਵਾਲੇ ਕਵੀਆਂ ਨੂੰ ਜੋ ਤੁਹਫੇ ਤੇ ਇਨਾਮ ਦਿਤੇ ਜਾਂਦੇ ਸਨ ਉਸ ਤੋਂ ਪਤਾ ਚਲਦਾ ਹੈ ਕਿ ਵਿਦਵਾਨਾਂ ਦੀ ਕਦਰ ਕਿਸ ਹੱਦ ਤਕ ਹੁੰਦੀ ਸੀ।

ਇਕ ਹੰਸ ਰਾਮ ਕਵੀ ਨੂੰ ਸੱਠ ਹਜ਼ਾਰ ਰੁਪਯਾ ਸਿਰਫ ਮਹਾਂਭਾਰਤ ਦੇ ਇਕ ਪਰਬ ਦਾ (ਕਰਨ ਪਰਬ ਦਾ) ਤਰਜਮਾਂ ਕਰਨ ਹਿਤ ਮਿਲਿਆ। ਹੰਸ ਰਾਮ ਦੇ ਆਪਣੇ ਲਫ਼ਜ਼ ਹਨ :

ਯਥਾ:-

**ਪ੍ਰਿਥਮ ਕ੍ਰਿਪਾ ਕਰ ਰਾਖ ਕਰ ਗੁਰ ਗੋਬਿੰਦ ਉਦਾਰ॥**
**ਟਕਾ ਕਰੇ ਬਖਸ਼ੀਸ਼ ਤਬ ਮੋਕੋ ਸਾਠ ਹਜ਼ਾਰ॥**
**ਤਾਂਕੋ ਆਇਸੁ ਪਾਇਕੈ ਕਰਣ ਪਰਬ ਮੈਂ ਕੀਨ॥**
**ਭਾਖਾ ਅਰਥ ਬਚਿਤ੍ਰ ਕਰ ਸੁਨੇ ਸੁ ਕਵਿ ਪਰਬੀਨ॥**

*(ਸੂਰਜ ਪ੍ਰਕਾਸ਼)*

ਏਸੇ ਤਰ੍ਹਾਂ ਅੰਮ੍ਰਿਤ ਰਾਇ ਨੇ ਮਹਾਂਭਾਰਤ ਦੇ ਸਭਾ ਪਰਬ ਦਾ ਤਰਜਮਾ ਕੀਤਾ[1] ਪਰ ਜਦੋਂ ਮੰਗਲ ਕਵੀ ਨੇ ਸ਼ਲਯ ਪਰਬ ਦਾ ਅਨੁਵਾਦ ਕੀਤਾ ਤਦ ਗੁਰੂ ਜੀ ਦੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ। ਮੰਗਲ ਨੂੰ ਬੇਹਦ ਤੇ ਅਣਗਿਣਿਆ ਇਨਾਮ ਮਿਲਿਆ। ਮੰਗਲ ਦਾ ਆਪਣਾ ਕਹਿਣਾ ਹੈ :

**ਗੁਰੂ ਗੋਬਿੰਦ ਮਨ ਹਰਖ ਹ੍ਵੈ ਮੰਗਲ ਲਿਯੋ ਬੁਲਾਇ।**
**ਸਲਯ ਪਰਬ ਆਗਜਾ ਕਰੀ ਲੀਜੈ ਤੁਰਤ ਬਨਾਇ॥**
**ਸੰਬਤ ਸਤ੍ਰਹਿ ਸੈ ਬਰਖ ਤ੍ਰੇਪਨ ਬੀਤਨਹਾਰ॥**
**ਮਾਧਵ ਰਿਤੁ ਤਿਥਿ ਤ੍ਰੌਦਸ਼ੀ ਤਾਂ ਦਿਨ ਮੰਗਲਵਾਰ॥**
**ਸ਼ਲਯ ਪਰਬ ਭਾਖਾ ਭਯੋ ਗੁਰ ਗੋਬਿੰਦ ਕੇ ਰਾਜ॥**
**ਅਰਬ ਖਰਬ ਬਹੁ ਦਰਬ ਦੈ ਕਰਿ ਕਵਿ ਜਨ ਕੋ ਕਾਜ॥**

*(ਸੂਰਜ ਪ੍ਰਕਾਸ਼)*

---

1. ਸਭਾ ਪਰਬ ਤਾਂਤੇ ਬਨਵਾਯੋ॥ ਸ਼੍ਰਵਣ ਜੋਗ ਕਵਿਤਾ ਮਨ ਭਾਯੋ॥ *(ਗੁਰ ਬਿਲਾਸ,* ਸੁਖਾ ਸਿੰਘ)

ਟਹਕਣ ਕਵਿ ਦੇ ਤਿਹੱਤ੍ਰਮੇ ਅਧਜਾਇ ਦਾ ਅਨੁਵਾਦ ਤਾਂ ਆਮ ਪ੍ਰਸਿੱਧ ਹੈ ਤੇ ਜੋ ਇਕ 'ਅਸਵਮੇਧ ਭਾਖਾ' ਦੇ ਨਾਮ ਹੇਠ ਇਕ ਵੇਰ ਛਪ ਵੀ ਚੁਕਾ ਹੈ। ਟਹਕਣ ਵੀ ਗੁਰੂ ਜੀ ਦੇ ਹਜ਼ੂਰੀ ਕਵੀਆਂ ਵਿਚੋਂ ਸੀ।

ਮਸ਼ਹੂਰ ਕਵੀ ਸੈਨਾਪਤਿ ਨੇ ਅਰਥ ਸ਼ਾਸਤ੍ਰ ਦਾ ਮੁਕੰਮਲ ਤਰਜਮਾ ਕੀਤਾ, ਪ੍ਰਮਾਣ ਹੈ :

**ਗੁਰ ਗੋਬਿੰਦ ਦੀ ਸਭਾ ਮਹਿਂ ਲੇਖਕ ਪਰਮ ਸੁਜਾਨ।**
**ਚਾਣਾਕੈ ਭਾਸ਼ਾ ਕਰੀ ਕਵਿ ਸੈਨਾਪਤਿ ਨਾਮ।**

*(ਸੂਰਜ ਪ੍ਰਕਾਸ਼)*

ਕੁਵਰੇਸ਼ ਨੇ ਦ੍ਰੋਣ ਪਰਬ ਦਾ ਭਾਸ਼ਾ ਅਨੁਵਾਦ ਕੀਤਾ।

**ਸੰਮਤ ਸਤ੍ਰਹ ਸੈ ਅਧਿਕ ਬਾਵਨ ਬੀਤੇ ਔਰ।**
**ਤਾਮੈ ਕਵਿ ਕੁਵਰੇਸ਼ ਯਹ ਕਿਯੋ ਗ੍ਰੰਥ ਕੋ ਡੌਰ।**

('ਵਿਦਯਾ ਦਰਬਾਰ', 54)

ਸਵਾਲ ਇਹ ਪੈਦਾ ਹੁੰਦਾ ਹੈ ਕਿ ਇਹ ਸਾਰਾ ਸਾਹਿਤਜ ਅਡੰਬਰ ਕਿਸ ਲਈ ਸੀ। ਇਕ ਦਿਲਚਸਪੀ ਤੋਂ ਸਿਵਾ ਕੀ ਇਸ ਦੇ ਕੋਈ ਹੋਰ ਅਰਥ ਵੀ ਸਨ? ਇਤਿਹਾਸ ਵਿਚ ਰੁਚੀ ਰਖਣ ਵਾਲਿਆਂ ਨੂੰ ਯਾਦ ਹੋਵੇਗਾ ਕਿ ਅਕਬਰ ਨੂੰ ਵੀ ਸੰਸਕ੍ਰਿਤ ਕਿਤਾਬਾਂ ਦੇ ਤਰਜਮਿਆਂ ਵਿਚ ਦਿਲਚਸਪੀ ਸੀ, ਚੁਨਾਂਚਿ ਉਸ ਦੇ ਹੁਕਮ *ਅਥਰਵ ਵੇਦ* ਦਾ ਤਰਜਮਾਂ ਹਾਜੀ ਇਬਰਾਹੀਮ ਨੇ, ਮਹਾਂਭਾਰਤ ਦਾ ਬਦਾਯੂਨੀ ਆਦਿਕ ਨੇ, ਲੀਲਾ ਵਤੀ ਦਾ ਫੈਜ਼ੀ ਨੇ, ਰਾਜ ਤਰੰਗਣੀ ਦਾ ਸ਼ਾਹ ਮੁਹੰਮਦ ਨੇ, ਹਰਿਵੰਸ਼ ਦਾ ਮੌਲਾਨਾ ਸ਼ੇਰੀ ਨੇ, ਨਲ ਦਮਯੰਤੀ ਦਾ ਸ਼ੇਖ ਅੱਬੁਲ ਫੈਜ਼ੀ ਨੇ ਕੀਤਾ, ਪਰ ਇਹ ਸਾਰੇ ਤਰਜਮੇ ਸੰਸਕ੍ਰਿਤ ਤੋਂ ਫ਼ਾਰਸੀ ਵਿਚ ਸਨ ਜੋ ਆਮ ਜਨਤਾ ਲਈ ਵੈਸੇ ਹੀ ਬੰਦ ਜੰਦਰੇ ਸਨ ਜੈਸੇ ਮੂਲ ਪੁਸਤਕ।

ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਵੇਰ ਸੰਸਕ੍ਰਿਤ ਗ੍ਰੰਥਾਂ ਨੂੰ ਹਿੰਦੁਸਤਾਨ ਦੀ ਸਰਬ ਸਾਧਾਰਨ ਜਨਤਾ ਦੇ ਸਮਝ ਗੋਚਰਾ ਕੀਤਾ। ਇਸ ਨੂੰ ਹੁਣ ਸ਼ੂਦਰ ਵੀ ਪੜ੍ਹ, ਸੁਣ ਤੇ ਸਮਝ ਸਕਦੇ ਸਨ। ਗੁਰੂ ਗੋਬਿੰਦ ਸਿੰਘ ਜੀ ਹਿੰਦੁਸਤਾਨ ਦੇ ਵਾਯੂ-ਮੰਡਲ ਵਿਚ ਪ੍ਰੀਵਰਤਨ ਲਿਆ ਰਹੇ ਸੀ। ਓਹ ਸਯਾਸੀ ਇਨਕਲਾਬ ਪੈਦਾ ਕਰ ਰਹੇ ਸਨ। ਓਹ ਭਾਈਚਾਰਕ ਰੈਵੋਲਿਯੂਸ਼ਨ ਖੜੀ ਕਰ ਰਹੇ ਸਨ। ਓਹ ਧਾਰਮਿਕ ਆਂਦੋਲਨ ਦਾ ਮੁੱਢ ਬੰਨ੍ਹ ਰਹੇ ਸਨ। ਏਸ ਲਈ ਜ਼ਰੂਰੀ ਸੀ ਕਿ ਅਦਬ ਤੇ ਤਹਜ਼ੀਬ ਦੀ ਤਹਰੀਕ ਨਾਲ-ਨਾਲ ਹੀ ਖੜੀ ਹੋ ਜਾਵੇ।

ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਾਚੀਨ ਸਾਹਿਤ ਨੂੰ ਮੰਦਰਾਂ ਦੀਆਂ ਭਰਮ ਖੁੱਡਾਂ ਵਿਚੋਂ ਕੱਢ ਕੇ ਹੁਨਰ ਦੀ ਖੁੱਲ੍ਹੀ ਹਵਾ ਵਿਚ ਲੈ ਆਂਦਾ। ਉਨ੍ਹਾਂ ਨੇ ਪ੍ਰਾਚੀਨ ਗ੍ਰੰਥਾਂ ਨੂੰ ਵਹਿਮ ਪ੍ਰਸਤੀ ਦੇ ਮਕੜੀ ਜਾਲੇ ਤੋਂ ਸਾਫ ਕਰਕੇ ਕਲਾ-ਕੌਸਲ ਦੇ ਮੈਦਾਨ ਵਿਚ ਉਪਯੋਗੀ ਕਰਕੇ ਸਨਮਾਨਿਆਂ। ਉਨ੍ਹਾਂ ਨੇ ਇਸ ਤਰ੍ਹਾਂ ਹਿੰਦੁਸਤਾਨ ਦੀ ਸਭਤਾ ਦੀ ਤਵਾਰੀਖ ਵਿਚ ਇਕ ਨਵਾਂ ਕਦਮ ਚੁੱਕਿਆ। ਗੁਰੂ ਗੋਬਿੰਦ ਸਿੰਘ ਜੀ ਪ੍ਰਾਚੀਨ ਗ੍ਰੰਥਾਂ ਵਿਚੋਂ ਕਿਸੇ ਪੂਜਾ ਪਾਠ ਦੇ ਮਹਤਵ ਦੇ ਮਗਰ ਨਹੀਂ ਸਨ, ਓਹ ਉਨ੍ਹਾਂ ਵਿਚੋਂ ਸਭਤਾ ਦੇ ਉਸ ਗੁਣ ਨੂੰ ਧਾਰਨ ਕਰਨ ਵਲ ਇਸ਼ਾਰਾ ਕਰ ਰਹੇ ਸੀ ਜੋ ਮਨੁੱਖ ਦੇ ਅੰਦਰ ਕਲਾ-ਕੌਸਲ ਦਾ ਰਸ ਸਿੰਜਰਦਾ ਹੈ, ਜੋ ਮਨੁੱਖ ਦੇ ਅੰਦਰ ਬੀਰ ਰਸ ਦਾ ਉਤਸ਼ਾਹ ਭਰਦਾ ਹੈ, ਜੋ ਮਨੁੱਖ ਨੂੰ ਇਸ ਯੋਗ ਕਰਦਾ ਹੈ ਕਿ ਉਹ ਧਰਮ ਯੁੱਧ ਲਈ ਤਿਆਰ ਹੋਵੇ, ਜਿਸ ਨਾਲ ਬਾਹਰਲੇ ਮੈਦਾਨ ਤੇ ਅੰਦਰ ਦੇ ਕਾਮ ਕ੍ਰੋਧ ਦੇ ਅਖਾੜੇ ਸਰ ਹੋ ਜਾਣ। ਉਨ੍ਹਾਂ ਨੇ ਆਪਣੇ ਕੀਤੇ ਭਾਗਵਤ ਦੇ ਤਰਜਮੇ ਦੇ ਹੇਠਾਂ ਆਪਣਾ ਖ਼ਿਆਲ ਇਸ ਤਰ੍ਹਾਂ ਪ੍ਰਗਟ ਕੀਤਾ ਹੈ :

**ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ॥**
**ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥** *(ਦਸਮ ਗ੍ਰੰਥ)*

ਗੁਰੂ ਗੋਬਿੰਦ ਸਿੰਘ ਜੀ ਦੀ ਇਹ ਕਾਰਰਵਾਈ ਹਿੰਦੁਸਤਾਨ ਦੇ ਸਾਹਿਤਕ ਅੰਦੋਲਨ ਦਾ ਮੁੱਢ ਸੀ। ਇਹ ਉਹ ਕੀਮੀਆਗਰੀ ਸੀ ਜਿਸ ਨਾਲ ਪੁਰਾਣੀ ਮਜ਼੍ਹਬੀਅਤ ਕਲਾ-ਕੌਸ਼ਲ ਦੀ ਕੁਠਾਲੀ ਵਿਚ ਗਾਲ ਕੇ ਹੁਨਰ ਦੀ ਸੁਨਹਿਰੀ ਪ੍ਰਭਾ ਦਾ ਪੁਨਰ ਜਨਮ ਧਾਰਦੀ ਹੈ। ਇਹ ਹਿੰਦੁਸਤਾਨ ਦੇ ਆਰਟ ਦੀ ਰੀਨੇਸਾਂਸ (Renaissance) ਸੀ।

ਅਰਸਤੂ ਦਾ ਕਥਨ ਹੈ ਕਿ ਜਦ ਜਹਾਲਤ ਹਰਕਤ ਵਿਚ ਆਉਂਦੀ ਹੈ ਤਦ ਦੁਨੀਆਂ ਵਿਚ ਹਾਹਾਕਾਰ ਮਚ ਜਾਂਦੀ ਹੈ। ਅਰਸਤੂ ਦਾ ਇਸ਼ਾਰਾ ਮੈਸੇਡੋਨੀਆਂ ਦੀਆਂ ਫੌਜੀ ਮੁਹਿੰਮਾਂ ਤੋਂ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਜੋ ਜੰਗੀ ਕਾਰਵਾਈ ਸ਼ੁਰੂ ਕੀਤੀ ਉਹ ਉਸ ਨੂੰ ਗਿਆਨ ਆਸ਼੍ਰਿਤ ਰਖਣਾ ਚਾਹੁੰਦੇ ਸੀ। ਉਹ ਦੁਨਿਆਵੀ ਲੜਾਈ ਦੀ ਤਿਆਰੀ ਲਈ ਇਲਮ ਦੇ ਮੋਰਚਿਆਂ ਦੇ ਦਾਉ ਪੇਚ ਨਾਲ-ਨਾਲ ਸਿਖਾ ਰਹੇ ਸਨ। ਉਨ੍ਹਾਂ ਦੀ ਜਥੇਬੰਦੀ ਵਿਚ ਇਖ਼ਲਾਕ ਦਾ ਦਰਜਾ ਬਹੁਤ ਉੱਚਾ ਹੋ ਗਿਆ ਸੀ। ਇਕ ਸਿਪਾਹੀ ਲਈ ਇਹ ਹੁਕਮ ਸੀ :

**ਪਰ ਨਾਰੀ ਜੂਆ ਅਸਤਿ ਮਦਿਰਾ ਚੋਰੀ ਜਾਨ॥**
**ਪਾਂਚ ਐਬ ਯੇ ਜਗਤ ਮੇ ਤਜੇ ਸੁ ਸਿੰਘ ਸੁਜਾਨ॥**

*(ਰਹਿਤਨਾਮਾ ਦੇਸਾ ਸਿੰਘ)*

ਇਕ ਫੌਜੀ ਦੀ ਜ਼ਿੰਦਗੀ ਰਹਿਤ ਦੇ ਏਸ ਸੰਜਮ ਅੰਦਰ ਸੀ :

**ਅਲਪ ਅਹਾਰ ਸੁਲਪ ਸੀ ਨਿੰਦਰਾ, ਦਯਾ ਛਿਮਾ ਤਨ ਪ੍ਰੀਤ॥**
**ਸੀਲ ਸੰਤੋਖ ਸਦਾ ਨਿਰਬਾਹਬੋ, ਹ੍ਵੈਬੋ ਤ੍ਰਿਗੁਣ ਅਤੀਤ॥**
**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉਂ ਲਿਆਵੈ॥**
**ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕੋ ਪਾਵੈ॥**

ਕੀ ਫੌਜੀ ਸਿਪਾਹੀਆਂ ਨੇ ਵਾਕਈ ਇਹ ਸਬਕ ਸਿਖ ਲਿਆ? ਇਸ ਦਾ ਜੁਵਾਬ ਹੈ 'ਹਾਂ'।

ਕਾਜ਼ੀ ਨੂਰ ਮੁਹੰਮਦ ਨੇ ਇਸ ਗੱਲ ਦੀ ਗਵਾਹੀ ਭਰੀ ਹੈ। ਕਾਜ਼ੀ ਨੂਰ ਮੁਹੰਮਦ ਅਹਿਮਦਸ਼ਾਹ ਅਬਦਾਲੀ ਦੇ ਇਕ ਹਮਲੇ ਦੇ ਨਾਲ ਸੀ। ਉਸ ਨੇ ਇਸ ਗੱਲ ਦੀ ਹਾਮੀ ਭਰੀ ਹੈ ਕਿ ਸਿੱਖਾਂ ਵਿਚ ਵਿਭਚਾਰ ਨਹੀਂ ਹੁੰਦਾ ਤੇ ਨਾ ਹੀ ਚੋਰੀ ਇਨ੍ਹਾਂ ਦਾ ਕੰਮ ਹੈ। ਇਹ ਵਿਭਚਾਰੀ ਤੇ ਚੋਰ ਨਾਲ ਦੋਸਤੀ ਨਹੀਂ ਰਖਦੇ, ਫੇਰ ਕਿਹਾ ਹੈ :

**ਜ਼ਰੋ ਜ਼ੇਵਰੇ ਜ਼ਨ ਬਤਾਰਾਜ ਨੀਜ਼,**
**ਨਗੀਗੰਦ ਗਰ ਚਿਹਰਾ ਹਸਤ ਵਰ ਕਨੀਜ਼॥**

(*ਜੰਗਨਾਮਾ*, ਨੂਰ ਮੁਹੰਮਦ)

ਕਿ ਇਸਤਰੀ ਲੌਂਡੀ ਹੋਵੇ ਭਾਵੇਂ ਸੁਆਣੀ ਉਸ ਦੇ ਧਨ ਤੇ ਗਹਿਣੇ ਨੂੰ ਸਿੱਖ ਨਹੀਂ ਲੁੱਟਦੇ।

ਗੁਰੂ ਗੋਬਿੰਦ ਸਿੰਘ ਜੀ ਦੀਆਂ ਫੌਜਾਂ ਦੀ ਚਾਰ ਪੰਜ ਵੇਰ ਸੂਬਾ ਸਰਹਿੰਦ ਤੇ ਦਿੱਲੀ ਦੀਆਂ ਸ਼ਹਿਨਸ਼ਾਹੀ ਫੌਜਾਂ ਨਾਲ ਟੱਕਰ ਹੋਈ।

ਇਨ੍ਹਾਂ ਘਮਸਾਨਾਂ ਵਿਚ ਹੀ ਆਪ ਦੇ ਚਾਰੇ ਬੇਟੇ ਸ਼ਹੀਦ ਹੋਏ। ਵਡੇ ਸਪੁੱਤਰ ਦਾ ਨਾਮ ਬਾਬਾ ਅਜੀਤ ਸਿੰਘ ਸੀ। ਉਸ ਦੀ ਸ਼ਹੀਦੀ ਦੇ ਸੰਬੰਧ ਵਿਚ ਕਹੀਆਂ ਹੋਈਆਂ ਦੋ ਕੁ ਸਤਰਾਂ ਬਹੁਤ ਸਾਰੇ ਸਿੱਖ ਬੱਚਿਆਂ ਦੀ ਨੋਕ ਜ਼ੁਬਾਨ ਹਨ :

**ਮੈਂ ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ॥**
**ਜੀਤਾ ਤੋ ਖ਼ੈਰ ਹਾਰ ਕੇ ਜੀਤਾ ਨਾ ਆਊਂਗਾ॥**

ਇਨ੍ਹਾਂ ਲੜਾਈਆਂ ਦਾ ਸਾਧਾਰਨ ਹਾਰ ਜਿੱਤ ਦੇ ਲਫ਼ਜ਼ਾਂ ਵਿਚ ਨਤੀਜਾ ਕੱਢਣਾ ਗ਼ਲਤ ਗੱਲ ਹੈ। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੀ ਲੜਾਈ ਮੁਲਕ ਵੰਡਣ ਲਈ ਜਾਂ

ਦੌਲਤ ਲੁੱਟਣ ਲਈ ਨਹੀਂ ਸੀ ਉਹ ਇਸ ਗੱਲ ਦੀ ਪਰੀਖਸ਼ਾ ਕਰ ਰਹੇ ਸਨ ਕਿ ਇਕ ਜਥੇਬੰਦ ਤਰੀਕੇ ਨਾਲ ਆਚਰਣ ਦੀ ਪਵਿਤ੍ਰਤਾ ਦਾ ਆਸਰਾ ਲੈ ਕੇ ਅਸੂਲ ਪਰਸਤੀ ਕਿਸ ਹੱਦ ਤਕ ਨਿਭ ਸਕਦੀ ਹੈ। ਇਸ ਗੱਲ ਵਿਚ ਓਹ ਪੂਰੇ ਕਾਮਯਾਬ ਸਨ। ਇਹ ਗੱਲ ਦਸਣੀ ਵੀ ਜ਼ਰੂਰੀ ਹੈ ਕਿ ਉਨ੍ਹਾਂ ਦੇ ਅੰਦਰ ਮੁਸਲਿਮ ਮਜ੍ਹਬ ਨਾਲ ਕੋਈ ਵਿਰੋਧ ਨਹੀਂ ਸੀ। ਖ਼ੁਦ ਮੁਹੰਮਦ ਯੂਸਫ ਨੇ ਲਿਖਿਆ ਹੈ :

> 1759 ਕੇ ਮੁਹਾਸਰਾ ਅਨੰਦਪੁਰ ਕੇ ਵਕਤ ਗੁਰੂ ਸਾਹਿਬਾਨ ਕੀ ਤਰਫ ਸੇ ਜਿਨ ਸ਼ਖਸੋਂ ਨੇ ਇਸ ਲੜਾਈ ਮੇਂ ਦਾਦ ਮਰਦਾਨਗੀ ਦੀ ਉਨ ਮੇਂ ਮੀਰ ਬੇਗ ਔਰ ਮਾਮੂੰ ਖਾਂ ਬਹੁਤ ਮਸ਼ਹੂਰ ਹੈਂ। ਮੁਸਲਮਾਨੋਂ ਕਾ ਗੁਰੂ ਸਾਹਿਬ ਕੀ ਫੌਜ ਮੇਂ ਸ਼ਾਮਲ ਹੋਨੇ ਸੇ ਯਿਹ ਨਤੀਜਾ ਸਾਫ ਨਿਕਲਤਾ ਹੈ ਕਿ ਨਾਂ ਗੁਰੂ ਸਾਹਿਬ ਕੋ ਮੁਸਲਮਾਨੋਂ ਸੇ ਕੋਈ ਦੁਸ਼ਮਨੀ ਥੀ ਔਰ ਨਾ ਮੁਸਲਮਾਨੋਂ ਕੋ ਗੁਰੂ ਸਾਹਿਬ ਸੇ ਅਦਾਵਤ। ਅਗਰ ਐਸਾ ਹੋਤਾ ਤੋ ਨਾ ਕੋਈ ਮੁਸਲਮਾਨ ਗੁਰੂ ਸਾਹਿਬ ਕੀ ਫੌਜ ਮੇਂ ਭਰਤੀ ਹੋਤਾ ਨਾਂ ਦਾਦੇ ਮਰਦਾਨਗੀ ਦੇਤਾ।

ਫੇਰ ਕਿਹਾ ਹੈ:-

> ਸ਼ਾਹੀ ਫੌਜ ਕੇ ਸਾਥ ਕਬੀ ਭੀ ਆਪ ਨੇ ਪੇਸ਼ ਕਦਮੀ ਸੇ ਕਾਮ ਨਹੀਂ ਲੀਆ, ਬਲਕਿ ਤਰੀਕਾ ਮੁਦਾਫਿਅਤ ਇਖਤਿਯਾਰ ਕੀਆ, ਜੋ ਹਰ ਇਕ ਦਲੇਰ ਔਰ ਸ਼ੁਜਾਅ ਕਾ ਫਰਜ਼ ਹੈ।
>
> ਗੁਰੂ ਸਾਹਿਬ ਹਰਗਿਜ਼ ਸਲਤਨਤ ਕੇ ਦੁਸ਼ਮਨ ਨਾ ਥੇ। ਨਾ ਉਨ੍ਹੋਂ ਨੇ ਕਬੀ ਸਲਤਨਤ ਕੇ ਮੁਕਾਬਲਾ ਕੇ ਲੀਏ ਕੋਸ਼ਸ਼ ਕੀ।
>
> ਆਪ ਨੇ ਕਬੀ ਭੀ ਸਲਤਨਤ ਕੇ ਕਿਸੀ ਇਲਾਕਾ ਮੇਂ ਲੂਟ ਮਾਰ ਨਹੀਂ ਮਚਾਈ। ਅਗਰ ਆਪ ਸਲਤਨਤ ਕੇ ਦੁਸ਼ਮਨ ਹੋਤੇ ਤੋ ਸਾਹਿਬੇ ਤਾਕਤ ਹੋਨ ਕੀ ਵਜਹੇ ਸੇ ਸਲਤਨਤ ਮੇਂ ਕਈ ਦਫਾ ਲੂਟ ਮਾਰ ਮਚਾਤੇ, ਮਗਰ ਤਾਰੀਖ ਇਸ ਅਮਰ ਕੀ ਗਵਾਹੀ ਦੇਤੀ ਹੈ ਕਿ ਆਪ ਨੇ ਕਬੀ ਭੀ ਐਸਾ ਨਹੀਂ ਕੀਆ।

(*ਹਿੰਦੂ ਮੁਸਲਿਮ-ਇਤਹਾਦ*, ਮੁਹੰਮਦ ਯੂਸਫ ਕ੍ਰਿਤ)

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਟਕ ਦਾ ਆਖ਼ਰੀ ਸੀਨ ਜੰਗਲਾਂ, ਉਜਾੜਾਂ ਬੀਆਬਾਨਾਂ ਦਾ ਵਸੇਬਾ ਹੈ। ਚਮਕੌਰ ਦੇ ਮੁਹਾਸਰੇ ਤੋਂ ਬਾਦ ਆਪ ਮਾਛੀਵਾੜੇ, ਮਾਲਵਾ, ਦੀਨਾਂ, ਕਾਂਗੜ, ਡੱਲਾ, ਤਲਵੰਡੀ ਆਦਿਕ ਦੇ ਬਿਖੜਿਆਂ ਪੈਂਡਿਆਂ ਵਿਚ ਪਏ। ਏਸ

ਵੈਰਾਨਗੀ ਵਿਚ ਵੀ ਆਪ ਦੇ ਅੰਦਰ ਸਾਹਿਤਕ ਕਲਾਂ ਪੂਰੇ ਠਾਠ ਵਿਚ ਜਗ ਮਗਾਉਂਦੀਆਂ ਰਹੀਆਂ। ਇਥੇ ਹੀ ਆਪ ਨੇ ਪੰਜਾਬੀ ਦਾ ਮਸ਼ਹੂਰ ਸ਼ਬਦ ਉਚਾਰਨ ਕੀਤਾ :

**ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾ ਦਾ ਕਹਣਾ।**
**ਤੁਧੁ ਬਿਨੁ ਰੋਗੁ ਰਜਾਇਯਾ ਦਾ ਓਢਣੁ ਨਾਗ ਨਿਵਾਸਾ ਦੇ ਰਹਣਾ।**
**ਸੂਲ ਸੁਰਾਹੀ ਖੰਜਰ ਪਿਯਾਲਾ ਬਿੰਗੁ ਕਸਾਇਯਾ ਦਾ ਸਹਣਾ।**
**ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਣਾ।੧।੧।੬।**

(ਖ੍ਯਾਲ ਪਾਤਸ਼ਾਹੀ ੧੦)

ਏਸੇ ਸਫਰ ਵਿਚ ਆਪ ਨੇ ਦਮਦਮੇ ਵਿਚ ਵਿਦਜਾ ਪੀਠ ਅਸਥਾਪਨ ਕੀਤਾ ਤੇ ਉਸ ਨੂੰ 'ਗੁਰੂ ਕੀ ਕਾਸ਼ੀ' ਦਾ ਨਾਮ ਦਿਤਾ। ਇਸ ਤੋਂ ਬਾਦ ਆਪ ਦੇ ਦੱਖਣ ਦੇ ਸਫਰ ਹਨ ਜਿਥੇ ਨੰਦੇੜ ਸ਼ਹਿਰ ਵਿਚ ਗੋਦਾਵਰੀ ਦੇ ਕਿਨਾਰੇ ਸੰਨ 1708 ਵਿਚ ਆਪ ਦੀ ਸ਼ਹੀਦੀ ਦਾ ਸਾਕਾ ਹੈ।

ਸਿੱਖ ਇਤਿਹਾਸਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਈ ਕਰਾਮਾਤਾਂ ਲਿਖੀਆਂ ਹਨ, ਪਰ ਉਨ੍ਹਾਂ ਦੀ ਸਭ ਤੋਂ ਵਡੀ ਕਰਾਮਾਤ ਉਹ ਜਥੇਬੰਦੀ ਹੈ ਜਿਸ ਦਾ ਸਰੀਰ ਉਨ੍ਹਾਂ ਨੇ ਸ਼ੁਧ ਆਚਰਨ ਦੇ ਮਸਾਲੇ ਤੋਂ ਘੜਿਆ, ਜਿਸ ਵਿਚ ਮਾਨਸਕ ਸੱਤਾ ਗਜਾਨ ਤੇ ਕਲਾ-ਕੌਸ਼ਲ ਦੀ ਭਰੀ ਤੇ ਜਿਸ ਵਿਚ ਰੂਹ ਕੁਰਬਾਨੀ ਦੀ ਫੂਕ ਦਿਤੀ। ਏਸ ਜਥੇਬੰਦੀ ਦੀ ਸਭ ਤੋਂ ਵਡੀ ਸਿਫਤ ਇਹ ਹੈ ਕਿ ਇਹ ਜਿਤਨੇ ਜ਼ਿਆਦਾ ਕਸ਼ਟ ਵਿਚੋਂ ਲੰਘੇ, ਉਤਨੀ ਜ਼ਿਆਦਾ ਮਜ਼ਬੂਤ ਹੁੰਦੀ ਹੈ। ਇਸ ਦੇ ਵਜੂਦ ਲਈ ਦੁਖ ਇਕ ਜ਼ਰੂਰੀ ਸਾਮਾਨ ਹੈ।

# ਗੁਰੂ ਗੋਬਿੰਦ ਸਿੰਘ ਜੀ ਮਹਾਰਾਜ
# ਮਹਾਨ ਜੋਧਾ ਅਤੇ ਸਾਹਿਤ ਦੇ ਸਰਪ੍ਰਸਤ

ਗੁਰੂ ਗੋਬਿੰਦ ਸਿੰਘ ਜੀ ਜਿਥੇ ਇਕ ਅਜਿੱਤ ਸੂਰਮੇ ਤੇ ਪ੍ਰਬੀਨ ਸੈਨਾਪਤੀ ਸਨ ਉਥੇ ਉਹ ਅਦੁੱਤੀ ਕਵੀ, ਕੋਮਲ ਉਨਰਾਂ ਦੇ ਪਾਰਖੂ, ਫਿਲਾਸਫਰ, ਵਿਦਵਾਨ ਤੇ ਲੇਖਕ ਵੀ ਸਨ। ਆਪ ਸੰਸਕ੍ਰਿਤ, ਬ੍ਰਜ ਭਾਸ਼ਾ, ਅਰਬੀ, ਫ਼ਾਰਸੀ ਆਦਿਕ ਕਈ ਬੋਲੀਆਂ ਦੇ ਚੰਗੇ ਵਿਦਵਾਨ ਸਨ। ਆਪ ਵਿਦਿਆ ਦੀ ਸਰਪ੍ਰਸਤੀ ਵੀ ਕਰਦੇ ਸਨ ਅਤੇ ਗੁਣੀਆਂ, ਵਿਦਵਾਨਾਂ ਤੇ ਕਵੀਆਂ ਦੀ ਵੀ ਕਦਰ ਕਰਦੇ ਸਨ। ਸੰਮਤ 1746 ਵਿਚ ਆਪ ਨੇ ਪਾਉਂਟਾ ਸਾਹਿਬ ਤੋਂ ਵਾਪਸ ਆ ਕੇ ਅਨੰਦਪੁਰ ਸਾਹਿਬ ਵਿਖੇ ਕਿਲ੍ਹੇ ਬਣਵਾਉਣੇ ਸ਼ੁਰੂ ਕੀਤੇ, ਜਿਵੇਂ- ਅਨੰਦ ਗੜ੍ਹ, ਫਤਹਿ ਗੜ੍ਹ, ਲੋਹ ਗੜ੍ਹ ਅਤੇ ਤਾਰਾ ਗੜ੍ਹ। ਹੁਣ ਕੇਵਲ ਅਨੰਦ ਗੜ੍ਹ ਦਾ ਕਿਲ੍ਹਾ ਹੀ ਰਹਿ ਗਿਆ ਹੈ ਬਾਕੀ ਸਾਰੇ ਕਿਲ੍ਹੇ ਗਿਰ ਚੁਕੇ ਹਨ। ਆਪ ਨੇ ਨਵੀਆਂ ਤੋਪਾਂ ਵੀ ਢਲਵਾਈਆਂ ਜਿਨ੍ਹਾਂ ਵਿਚੋਂ ਦੋ ਹੁਣ ਵੀ ਲਾਹੌਰ ਦੇ ਅਜਾਇਬ ਘਰ ਵਿਚ ਪਈਆਂ ਹਨ।

ਮਹਾਰਾਜ ਦੇ ਹਜ਼ੂਰ ਦੋ ਵੇਲੇ ਦੀਵਾਨ ਸਜਦੇ, ਜਿਥੇ ਪ੍ਰਤੀ ਦਿਨ ਕਥਾ ਕੀਰਤਨ ਤੇ ਧਰਮ ਪ੍ਰਚਾਰ ਤਾਂ ਹੁੰਦੇ ਹੀ ਸਨ ਪ੍ਰੰਤੂ ਨਾਲ-ਨਾਲ ਰਾਜਨੀਤਕ ਸਿਖਿਆ ਵੀ ਦਿਤੀ ਜਾਂਦੀ ਸੀ। ਇਸ ਤੋਂ ਛੁਟ ਇਤਿਹਾਸ, ਫਿਲਾਸਫੀ, ਕਾਵਯ ਆਦਿ ਨੂੰ ਵੀ ਸਹਿਤ ਵਿਚ ਥਾਂ ਮਿਲਦੀ ਸੀ। ਇਹ ਪ੍ਰਵਾਹ ਅਨੰਦਪੁਰ ਸਾਹਿਬ ਵਿਖੇ ਸ਼ੁਰੂ ਹੋਇਆ, ਪਾਉਂਟਾ ਸਾਹਿਬ ਵਿਖੇ ਪ੍ਰਵਾਨ ਚੜ੍ਹਿਆ ਤੇ ਮੁੜ ਅਨੰਦਪੁਰ ਸਾਹਿਬ ਵਿਖੇ ਆ ਕੇ ਕੇਂਦਰਿਤ ਹੋ ਗਿਆ। ਆਪ ਪਾਸ ਹਿੰਦੁਸਤਾਨ ਭਰ ਦੇ ਪ੍ਰਸਿੱਧ ਵਿਦਵਾਨ ਕਵੀ ਅਤੇ ਅਨੁਵਾਦਕ ਮੌਜੂਦ ਸਨ। ਇਹ ਵਿਦਵਾਨ ਤੇ ਕਵੀ ਫ਼ਾਰਸੀ, ਸੰਸਕ੍ਰਿਤ, ਅਰਬੀ, ਬ੍ਰਜ ਭਾਸ਼ਾ ਆਦਿ ਅਨੇਕ ਬੋਲੀਆਂ ਦੇ ਚੰਗੇ ਜਾਣੂ ਹੁੰਦੇ ਸਨ। ਇਨ੍ਹਾਂ ਕੋਲੋਂ ਹੀ ਮਹਾਰਾਜ ਨੇ ਰਾਜਨੀਤੀ, ਧਰਮ, ਫਿਲਾਸਫੀ, ਇਤਿਹਾਸ, ਸਾਹਿਤ, ਕਾਵਯ ਅਤੇ ਵੈਦਕ ਦੇ ਚੰਗੇ-ਚੰਗੇ ਗ੍ਰੰਥ ਲਿਖਵਾਏ। *ਮਹਾਂਭਾਰਤ, ਜੈਮਨੀ, ਯੋਗ ਵਸ਼ਿਸ਼ਟ*, ਉਪਨਿਸ਼ਦ, *ਮਨੂ ਸਿਮਰਤੀ, ਚਾਨਕ ਨੀਤੀ,* ਬਿਦਰ ਤੇ ਸ਼ੁਕਰ ਤੇ ਹੋਰ ਕਈ ਪੁਰਾਣਕ ਪੁਸਤਕਾਂ ਦੇ ਅਨੁਵਾਦ ਕਰਵਾਏ ਜਿਸ ਦੇ ਫਲਸਰੂਪ ਅਨੰਦਪੁਰ ਵਿਖੇ ਚੋਖਾ ਇਲਮੀ ਖਜ਼ਾਨਾ ਇਕੱਠਾ ਹੋ ਗਿਆ। ਇਸ ਗ੍ਰੰਥ ਜਿਸ ਦਾ ਨਾਂ 'ਵਿਦਿਆ ਸਾਗਰ' ਜਾਂ 'ਵਿਦਿਆ ਸਰ' ਸੀ, ਨੌ ਮਣ ਵਜ਼ਨ ਦਾ ਦਸਿਆ ਜਾਂਦਾ ਹੈ। ਇਸ ਖਜ਼ਾਨੇ ਦਾ ਚੋਖਾ ਹਿਸਾ ਤਾਂ ਜੰਗਾਂ ਯੁੱਧਾਂ ਵੇਲੇ ਨਸ਼ਟ ਹੋ ਗਿਆ ਅਤੇ ਜੋ ਬਚਿਆ ਉਹ ਖਿੰਡ ਪੁੰਡ ਗਿਆ। ਕੁਝ ਪੁਸਤਕਾਂ ਹੁਣ ਵੀ ਪਟਿਆਲੇ ਦੇ ਪੁਸਤਕਾਲਯ ਵਿਚ ਮੌਜੂਦ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਆਪ ਵੀ ਕਈ ਪ੍ਰਕਾਰ ਦੀ ਬਾਣੀ ਰਚੀ। ਪ੍ਰੰਤੂ ਖੇਦ ਹੈ ਅਨੰਦਪੁਰ ਦੇ ਯੁੱਧਾਂ ਸਮੇਂ ਉਹ ਵੀ ਖਿਲਰ ਪੁਲਰ ਗਈ। ਮਹਾਰਾਜ ਦੇ ਜੋਤੀ-ਜੋਤਿ ਸਮਾਉਣ ਤੋਂ ਮਗਰੋਂ ਭਾਈ ਮਨੀ ਸਿੰਘ ਨੇ ਕੁਝ ਬਾਣੀ ਲੱਭ ਕੇ ਇਕ ਗ੍ਰੰਥ ਵਿਚ ਇਕੱਤਰ ਕੀਤੀ ਤੇ ਇਸ ਗ੍ਰੰਥ ਨੂੰ *ਦਸਮ ਪਾਤਸ਼ਾਹ ਕਾ ਗ੍ਰੰਥ* ਦਾ ਨਾਂ ਦਿਤਾ। ਇਸ ਗ੍ਰੰਥ ਵਿਚ ਕੁਝ ਬਾਣੀਆਂ, ਸੰਸਕ੍ਰਿਤ ਗ੍ਰੰਥਾਂ ਦਾ ਅਨੁਵਾਦ, ਕੁਝ ਆਤਮਕ ਉਪਦੇਸ਼, ਕੁਝ ਯੁੱਧਾਂ ਦਾ ਇਤਿਹਾਸਕ ਵਰਨਣ ਅਤੇ ਔਰੰਗਜ਼ੇਬ ਵਲ ਲਿਖੀ ਚਿੱਠੀ 'ਜ਼ਫ਼ਰਨਾਮਾ' ਆਦਿ ਸ਼ਾਮਲ ਹਨ। ਇਸ ਗ੍ਰੰਥ ਵਿਚ 17,000 ਤੋਂ ਵਧ ਸਲੋਕ ਹਨ।

*ਦਸਮ ਗ੍ਰੰਥ* ਵਿਚ ਸ਼ਾਮਲ ਮੁੱਖ ਬਾਣੀਆਂ ਇਸ ਪ੍ਰਕਾਰ ਹਨ :

ਜਾਪੁ ਸਾਹਿਬ, ਅਕਾਲ ਉਸਤਤਿ, 33 ਸਵੱਏ, ਬਚਿਤ੍ਰ ਨਾਟਕ, ਗਿਆਨ ਪ੍ਰਬੋਧ, ਚੰਡੀ ਚਰਿਤ੍ਰ ਵਾਰ ਸ੍ਰੀ ਭਗਉਤੀ, ਸ਼ਸਤਰ ਨਾਮ ਮਾਲਾ। ਇਹ ਸਾਰੀਆਂ ਮੁਖਵਾਕ ਬਾਣੀਆਂ ਹਨ।

ਇਨ੍ਹਾਂ ਮੁੱਖ ਬਾਣੀਆਂ ਵਿਚ ਆਤਮਕ ਉਪਦੇਸ਼ ਅਤੇ ਸਿਧਾਂਤ ਹਨ। ਬਚਿਤ੍ਰ ਨਾਟਕ ਸ੍ਵੈ-ਜੀਵਨੀ ਹੈ। ਅਨੁਵਾਦ ਤੇ 'ਚਰਿਤ੍ਰ' ਆਦਿਕ ਜੋ *ਦਸਮ ਗ੍ਰੰਥ* ਦੀ ਬਾਕੀ ਬਾਣੀ ਵਾਂਗ ਦਸਮ ਪਾਤਸ਼ਾਹ ਦੀ ਰਚਨਾ ਸਮਝੀ ਜਾਂਦੀ ਹੈ ਜਾਂ ਫੇਰ ਕਵੀਆਂ ਦੀ। 'ਜ਼ਫ਼ਰਨਾਮਾ' ਫ਼ਾਰਸੀ ਬੈਂਤਾਂ ਵਿਚ ਗੁਰੂ ਸਾਹਿਬ ਵਲੋਂ ਔਰੰਗਜ਼ੇਬ ਨੂੰ ਲੰਮੀ ਚਿੱਠੀ ਹੈ ਜਿਸ ਵਿਚ ਉਸ ਦੇ ਅਨਿਆਏ ਅਤੇ ਪ੍ਰਭੂ ਦੇ ਨਿਆਂ 'ਤੇ ਟੇਕ ਦਾ ਜ਼ਿਕਰ ਹੈ।

ਗੁਰੂ ਮਹਾਰਾਜ ਦੀਆਂ ਬਾਣੀਆਂ ਦਾ ਸੰਖੇਪ ਵਰਨਣ ਇਸ ਪ੍ਰਕਾਰ ਹੈ :

## ਜਾਪੁ ਸਾਹਿਬ

ਇਹ ਬਾਣੀ ਵਾਹਿਗੁਰੂ ਦੇ ਨਿਰਗੁਣ ਸਰੂਪ ਨੂੰ ਬਿਆਨ ਕਰਦੀ ਹੈ। ਇਸ ਦੇ 199 ਛੰਦ ਹਨ ਜੋ ਕਈ ਪ੍ਰਕਾਰ ਦੇ ਛੰਦਾਂ, ਜਿਵੇਂ- ਚਾਚਰੀ, ਭੁਯੰਗ, ਭਗਵਤੀ, ਚਰਪਟ ਆਦਿ, ਵਿਚ ਉਚਾਰੀ ਹੋਈ ਹੈ। ਬੀਰ ਹਿਰਦੇ ਵਿਚੋਂ ਨਿਕਲੀ ਇਹ ਭਗਤੀ ਦੀ ਬਾਣੀ ਬੀਰ ਰਸ ਵਾਲੀ ਹੈ। ਨਿਰਗੁਣ ਸਰੂਪ ਦੇ ਕਥਨ ਦੀ ਇਕ ਉਦਾਹਰਨ ਵੇਖੋ :

**ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ ॥**
**ਸਰਬਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ ॥** (੭੯)

ਇਸ ਬਾਣੀ ਵਿਚ ਸੰਸਕ੍ਰਿਤ, ਹਿੰਦੀ ਅਤੇ ਫ਼ਾਰਸੀ ਆਦਿ ਸ਼ਬਦਾਂ ਦਾ ਸੋਹਣਾ ਸੁਮੇਲ ਹੈ:

**ਹਰੀਫੁਲ ਅਜੀਮੈ ॥ ਰਜਾਇਕ ਯਕੀਨੈ ॥** (੧੨੩)
**ਅਨੇਕੁਲ ਤਰੰਗ ਹੈ ॥ ਅਭੇਦ ਹੈਂ ਅਭੰਗ ਹੈਂ ॥** (੧੨੪)

ਅੰਮ੍ਰਿਤ ਪ੍ਰਚਾਰ ਅਤੇ ਨਿਤਨੇਮ ਸਮੇਂ ਪੜ੍ਹਨ ਵਾਲੀ ਇਸ ਬਾਣੀ ਵਿਚ ਸ਼ਬਦਾਂ ਨੂੰ ਅਤੇ ਛੰਦਾਂ ਨੂੰ ਦੁਹਰਾਇਆ ਗਿਆ ਹੈ।

## ਅਕਾਲ ਉਸਤਤਿ

ਇਸ ਬਾਣੀ ਵਿਚ ਨਿਰੰਕਾਰ ਨੂੰ ਸਤ ਚਿੱਤ ਆਨੰਦ ਸਰੂਪ ਦੀ ਥਾਂ ਸ੍ਰੀ ਅਸਕੇਤ, ਖਗ, ਖੰਡੇ ਤੇ ਵਾਹਿਗੁਰੂ ਦੀ ਸੰਘਾਰ ਸ਼ਕਤੀ ਨੂੰ ਸ਼ਸਤਰਾਂ ਦਾ ਨਾਂ ਦੇ ਕੇ ਉਸਤਤ ਕੀਤੀ ਗਈ ਹੈ :

**ਕਹੂੰ ਹੁਇ ਕੈ ਹਿੰਦੂਆਂ ਗਾਇਤ੍ਰੀ ਕੋ ਗੁਪਤ ਜਪਿਓ,**
**ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ ॥** (੧੨)
**ਕਹੂੰ ਦੇਵਤਾਨ ਕੋ ਦੀਵਾਨ ਮੈ ਬਿਰਾਜਮਾਨ,**
**ਕਹੂ ਦਾਨਵਾਨ ਕੋ ਗੁਮਾਨ ਮਤਿ ਦੇਤ ਹੋ ॥** (੧੩)

ਉਤਪਤੀ ਅਤੇ ਸੰਘਾਰ ਸ਼ਕਤੀ ਨੂੰ ਕਿਤਨੀ ਸੁਚੱਜੀ ਤਰ੍ਹਾਂ ਬਿਆਨ ਕਰਦੇ ਹਨ :

**ਸਭ ਕੋ ਕਾਲ ਸਭਨ ਕੋ ਕਰਤਾ,**
**ਰੋਗ ਸੋਗ ਦੋਖਨ ਕੋ ਹਰਤਾ ॥**
**ਏਕ ਚਿਤ ਜਿਹ ਇਕ ਛਿਨ ਧਿਆਇਓ,**
**ਕਾਲ ਫਾਸਿ ਕੇ ਬੀਚ ਨ ਆਇਓ ॥** (੧੦)

ਸੰਸਾਰ ਦੀ ਰਚਨਾ ਅੰਦਰ ਅਨੇਕਤਾ ਵਿਚ ਏਕਤਾ ਪਰਥਾਇ ਫ਼ਰਮਾਂਦੇ ਹਨ :

**ਜਿੰਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ,**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥** (੧੬੬)

ਜਿਥੇ ਮਜ਼੍ਹਬਾਂ ਦੇ ਝਗੜੇ ਮਿਟਾਣ ਦਾ ਉਪਦੇਸ਼ ਹੈ ਉਥੇ ਮਨੁੱਖਤਾ ਨੂੰ ਸਮਾਨਤਾ ਦਾ ਸਬਕ ਵੀ ਦੇਂਦੇ ਹਨ। ਦਸ ਸਵੱਯੇ 'ਅਕਾਲ ਉਸਤਤਿ' ਦਾ ਹੀ ਹਿਸਾ ਹਨ ਅਤੇ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹੇ ਜਾਂਦੇ ਹਨ। ਖ਼ਾਲਸੇ ਨੂੰ ਮਜ਼੍ਹਬੀ ਅਤੇ ਸ਼ਖ਼ਸੀ ਤਾਕਤ ਤੋਂ ਨਿਰਭੈ ਕਰਕੇ ਵਾਹਿਗੁਰੂ ਦੇ ਭੈ ਤੇ ਪ੍ਰੇਮ ਵਲ ਲਾਇਆ ਗਿਆ ਹੈ। ਫੋਕੀਆਂ ਰਸਮਾਂ ਰੀਤਾਂ ਵਾਲੇ ਮਜ਼੍ਹਬ ਦਾ ਖੰਡਨ ਕੀਤਾ ਹੈ।

## ਬਚਿਤ੍ਰ ਨਾਟਕ

ਸ੍ਵੈ ਲਿਖਤ ਜੀਵਨੀ ਹੈ। ਬੇਦੀ ਬੰਸ, ਸੋਢੀ ਬੰਸ, ਸ੍ਰਿਸ਼ਟੀ ਰਚਨਾ, ਆਪਣੀ ਜਨਮ ਕਥਾ ਤੇ ਯੁੱਧਾਂ ਜੰਗਾਂ ਦਾ ਵਰਨਣ ਹੈ। ਇਹ ਇਕ ਵਡਮੁਲੀ ਇਤਿਹਾਸਕ ਰਚਨਾ ਹੈ।

ਨਾਟਕ ਵਿਚ ਕਈ ਸਿਧਾਂਤ ਦਿਤੇ ਹਨ। ਪਿਛਲੇ ਜਨਮ ਵਿਚ ਹੇਮਕੁੰਟ ਪਰਬਤ 'ਤੇ ਬੈਠ ਕੇ ਆਪਣੇ ਤਪ ਕਰਨ ਬਾਰੇ ਆਪ ਲਿਖਦੇ ਹਨ :

**ਤਹ ਹਮ ਅਧਿਕ ਤਪਸਿਆ ਸਾਧੀ ॥**
**ਮਹਾਕਾਲ ਕਾਲਿਕਾ ਅਰਾਧੀ ॥੨॥**

ਸ਼ਖ਼ਸੀ ਪੂਜਾ ਦਾ ਖੰਡਨ ਕਰਦੇ ਹੋਏ ਇਥੋਂ ਤਕ ਲਿਖਦੇ ਹਨ :

**ਜੋ ਹਮ ਕੋ ਪਰਮੇਸੁਰ ਉਚਰਿ ਹੈ ॥**
**ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥...੩੨॥**

## ਦੋਵੇਂ ਚੰਡੀ ਚਰਿਤ੍ਰ

ਇਹ 'ਬਚਿਤ੍ਰ ਨਾਟਕ' ਦਾ ਭਾਗ ਹੀ ਹਨ। ਆਪ ਨੇ 227 ਛੰਦਾਂ ਦੀ ਇਸ ਬਾਣੀ ਵਿਚ ਦੇਵਤਿਆਂ ਤੇ ਦਾਨਵਾਂ ਦੇ ਯੁੱਧ ਦਾ ਵਰਨਣ ਕੀਤਾ ਹੈ। ਇਹ ਵੀਰ ਰਸ ਵਾਲੀ ਬਾਣੀ ਹੈ। ਇਸੇ ਤਰ੍ਹਾਂ 'ਵਾਰ ਸ੍ਰੀ ਭਗਉਤੀ' ਪੰਜਾਬੀ ਬੋਲੀ ਵਿਚ ਹੈ ਜੋ 'ਪ੍ਰਥਮ ਭਗਉਤੀ ਸਿਮਰ ਕੇ ਗੁਰੂ ਨਾਨਕ ਲਈ ਧਿਆਇ' ਨਾਲ ਸ਼ੁਰੂ ਹੁੰਦੀ ਹੈ।

## ਚੌਪਈ 'ਹਮਰੀ ਕਰੋ ਹਾਥ ਦੈ ਰਛਾ'

ਇਹ 'ਚੌਪਈ' ਅਨੰਦਪੁਰ ਦੇ ਜੰਗ ਤੋਂ ਪਹਿਲਾਂ ਭੰਬੋਰ, ਜੋ ਅਨੰਦਪੁਰ ਤੋਂ ਗਿਆਰਾਂ ਮੀਲ ਦੀ ਵਿਥ 'ਤੇ ਹੈ, ਦੇ ਅਸਥਾਨ 'ਤੇ ਉਚਾਰੀ ਗਈ ਸੀ। ਇਹ *ਦਸਮ ਗ੍ਰੰਥ* ਦੇ 405ਵੇਂ ਚਰਿਤ੍ਰ ਦੇ ਅੰਤ ਵਿਚ ਦਿਤੀ ਗਈ ਹੈ ਅਤੇ ਇਸ ਵਿਚ ਦੂਲਹ ਦੇਈ ਅਤੇ ਸ੍ਵਾਸ ਵੀਰਯ ਰਾਖਸ਼ ਦੇ ਜੰਗ ਦਾ ਜ਼ਿਕਰ ਹੈ।

### ਜ਼ਫ਼ਰਨਾਮਾ :

ਕਾਂਗੜ ਤੋਂ ਸੰਮਤ 1763 ਵਿਚ ਜੋ ਖ਼ਤ ਫ਼ਾਰਸੀ ਕਵਿਤਾ ਦੇ ਰੂਪ ਵਿਚ ਮਹਾਰਾਜ ਨੇ ਔਰੰਗਜ਼ੇਬ ਨੂੰ ਲਿਖਿਆ ਉਸ ਦਾ ਨਾਂ 'ਜ਼ਫ਼ਰਨਾਮਾ' ਹੈ। ਇਸ ਵਿਚ ਅਣਖ ਸ੍ਵੈਮਾਨ ਤੇ ਚੜ੍ਹਦੀ ਕਲਾ ਦਾ ਜ਼ਿਕਰ ਹੈ। ਇਸ ਦੇ 867 ਬੈਂਤ ਹਨ। ਇਸ ਦੀ ਅਸਲ ਕਾਪੀ ਸ਼ਾਹੀ ਮੁਹਰ ਲਾ ਕੇ ਔਰੰਗਜ਼ੇਬ ਦੇ ਤੋਸ਼ੇਖ਼ਾਨੇ ਵਿਚ ਰਖੀ ਗਈ ਜੋ ਹੁਣ ਭੀ ਔਰੰਗਜ਼ੇਬ ਦੇ ਸਰਕਾਰੀ ਤੋਸ਼ੇਖ਼ਾਨੀਏ ਦੀ ਸੰਤਾਨ ਪਾਸ ਦਸੀ ਜਾਂਦੀ ਹੈ।

## ਗਿਆਨ ਪ੍ਰਬੋਧ

ਇਸ ਵਿਚ ਦਾਨ ਧਰਮ ਅਤੇ ਰਾਜ ਧਰਮ ਦਾ ਵਰਨਣ ਹੈ, ਪ੍ਰੰਤੂ ਇਹ ਸੰਪੂਰਨ ਰੂਪ ਵਿਚ ਨਹੀਂ ਮਿਲਦੀ।

## ਸ਼ਸਤਰ ਨਾਮ ਮਾਲਾ

ਸ਼ਸਤਰਾਂ ਦੇ ਨਾਂਵਾਂ ਰਾਹੀਂ ਵਾਹਿਗੁਰੂ ਦਾ ਜਾਪ ਹੈ, ਜਿਵੇਂ :

**ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥**
**ਸੈਫ ਸਰੋਹੀ ਸੈਹਥੀ ਯੈਹ ਹਮਾਰੈ ਪੀਰ ॥੩॥**

ਗੁਰੂ ਮਹਾਰਾਜ ਆਪ ਤਾਂ ਉੱਚ ਕੋਟੀ ਦੇ ਕਵੀ ਸਨ ਹੀ, ਉਨ੍ਹਾਂ ਆਪਣੇ ਦਰਬਾਰ ਵਿਚ ਕਈ ਗੁਣੀ ਗਿਆਨੀ ਵੀ ਰਖੇ ਹੋਏ ਸਨ, ਜਿਨ੍ਹਾਂ ਵਿਚ ਕਵੀਆਂ ਦੀ ਗਿਣਤੀ ਹੀ 52 ਸੀ। ਇਨ੍ਹਾਂ ਸਾਰੇ ਕਵੀਆਂ ਦੀ ਨਾ ਤਾਂ ਕਵਿਤਾ ਹੀ ਲੱਭਦੀ ਹੈ ਅਤੇ ਨਾ ਹੀ ਜੀਵਨ ਦੇ ਹਾਲਾਤ। ਪ੍ਰੰਤੂ ਕੁਝ ਕੁ ਕਵੀਆਂ ਦਾ ਸੰਖੇਪ ਵਰਨਣ ਇਥੇ ਦਿੰਦੇ ਹਾਂ :

## ਭਾਈ ਨੰਦ ਲਾਲ ਜੀ

ਇਹ ਫ਼ਾਰਸੀ ਅਤੇ ਅਰਬੀ ਦੇ ਚੰਗੇ ਵਿਦਵਾਨ ਸਨ ਅਤੇ ਉੱਚ ਕੋਟੀ ਦੇ ਕਵੀ ਵੀ। ਫ਼ਾਰਸੀ ਵਿਚ ਆਪ ਦੀਆਂ ਕਈ ਰਚਨਾਵਾਂ ਹਨ, ਜਿਵੇਂ- ਗੰਜ ਨਾਮਾ, ਜ਼ਿੰਦਗੀ ਨਾਮਾ, ਦੀਵਾਨ ਗੋਯਾ, ਤੌਸੀਫ਼ੇ ਸਨਾ, ਖ਼ਾਤਮਾ, ਇਨਸ਼ਾ ਦਸਤੂਰ, ਅਰਜੁਲ ਅਲਫ਼ਾਜ ਆਦਿ। ਆਪ ਦੀ ਕਵਿਤਾ ਵਿਚ ਪ੍ਰੇਮ ਭਗਤੀ ਅਤੇ ਗੁਰੂ ਭਗਤੀ ਦੀ ਬਹੁਲਤਾ ਹੈ। ਜਦ ਆਪ 'ਬੰਦਗੀ ਨਾਮਾ' ਪੁਸਤਕ ਲਿਖ ਕੇ ਮਹਾਰਾਜ ਪਾਸ ਲੈ ਗਏ ਤਾਂ ਹਜ਼ੂਰ ਨੇ ਪੁਸਤਕ ਦੇ ਅਖ਼ੀਰ ਵਿਚ ਆਪਣੀ ਕਲਮ ਨਾਲ ਲਿਖ ਦਿਤਾ :

**ਆਬੇ ਹੈਵਾਂ ਪੁਰ ਸ਼ੁਦਹ ਚੂੰ ਜਾਮੇ ਓ !**
**'ਜ਼ਿੰਦਗੀ ਨਾਮਾ' ਸ਼ੁਦਾ ਜ਼ਾ ਨਾਮੇ ਓ !**

ਭਾਈ ਸਾਹਿਬ ਦੇ ਪਿਤਾ ਦੀਵਾਨ ਛਜੂ ਰਾਮ ਗ਼ਜ਼ਨੀ ਦੇ ਨਵਾਬ ਮੋਈਨਉਦੀਨ ਕੋਲ ਦੀਵਾਨ ਸਨ। ਸਤਾਰਾਂ ਸਾਲ ਦੀ ਆਯੂ ਵਿਚ ਆਪ ਦੀ ਮਾਤਾ ਅਤੇ ਇਸ ਤੋਂ ਦੋ ਸਾਲ ਪਿਛੋਂ ਆਪ ਦੇ ਪਿਤਾ ਚਲਾਣਾ ਕਰ ਗਏ। ਆਪ ਗ਼ਜ਼ਨੀ ਛਡ ਕੇ ਪੰਜਾਬ ਆ ਗਏ ਅਤੇ ਮੁਲਤਾਨ ਸ਼ਹਿਰ ਵਿਚ ਟਿਕ ਗਏ। ਇਥੋਂ ਹੀ ਆਪ ਅਨੰਦਪੁਰ ਸਾਹਿਬ ਦਸਮ ਪਾਤਸ਼ਾਹ ਦੇ ਦਰਸ਼ਨਾਂ ਲਈ ਗਏ ਤੇ ਇਤਨੇ ਨਿਹਾਲ ਹੋਏ ਕਿ ਕਈ ਸਾਲ ਉਥੇ ਹੀ ਟਿਕੇ ਰਹੇ।

ਆਪ ਕੁਝ ਚਿਰ ਸ਼ਾਹਜਾਦਾ ਬਹਾਦਰ ਸ਼ਾਹ ਕੋਲ ਆਗਰੇ ਵੀ ਰਹੇ। ਇਕ ਦਿਨ ਦਰਬਾਰ ਵਿਚ ਕੁਰਾਨ ਦੀ ਇਕ ਆਇਤ ਦੇ ਅਰਥਾਂ ਤੇ ਬਹਿਸ ਛਿੜ ਪਈ। ਭਾਈ ਨੰਦ ਲਾਲ ਨੂੰ, ਜੋ ਅਰਬੀ ਦੇ ਚੰਗੇ ਵਿਦਵਾਨ ਸਨ, ਅਰਥ ਕਰਨ ਲਈ ਕਿਹਾ ਗਿਆ। ਭਾਈ ਸਾਹਿਬ ਦੇ ਅਰਥ ਸੁਣ ਕੇ ਸਾਰਾ ਦਰਬਾਰ ਦੰਗ ਰਹਿ ਗਿਆ। ਆਪ ਦੀ ਲਿਆਕਤ ਵੇਖ ਕੇ

ਔਰੰਗਜ਼ੇਬ ਨੇ ਆਪ ਨੂੰ ਮੁਸਲਮਾਨ ਬਣਾਣਾ ਚਾਹਿਆ ਪ੍ਰੰਤੂ ਬਹਾਦਰ ਸ਼ਾਹ ਪਾਸੋਂ ਵਿਦਾਇਗੀ ਲੈ ਅਨੰਦਪੁਰ ਸਾਹਿਬ ਆ ਗਏ।

ਆਪ ਨੇ ਭਿੰਨ-ਭਿੰਨ ਵਿਸ਼ਿਆਂ ਤੇ ਕਵਿਤਾ ਰਚੀ ਹੈ। ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਵੇਖ ਕੇ ਆਪ ਲਿਖਦੇ ਹਨ :

**ਗੁਲੇ ਹੋਲੀ ਬ-ਬਾਗ਼ੇ ਦਹਿਰ ਬਸ਼ਗੁਫ਼ਤ,**
**ਲਬੇ ਚੂ ਗ਼ੁੰਜਾਹ ਰਾਫ਼ਰਖੰਦਾ ਕਰਦ ॥**
**ਗੁਲਾਬੋ ਅੰਬਰੋ ਮੁਸਕੋ ਅਬੀ ਰੋ,**
**ਚੂ ਬਾਰਾਂ ਬਰਸ਼ੋ ਅਜ਼ ਸੂ ਬ ਸੂ ਕਰਦ ॥**

(ਹੋਲੀ ਦੇ ਫੁਲ ਜਗਤ ਦੀ ਫੁਲਵਾੜੀ ਵਿਚ ਖਿੜੇ ਹਨ, ਹਰ ਕਲੀ ਦੇ ਹੋਠਾਂ ਤੇ ਮੁਸਕੜੀ ਹੈ, ਗੁਲਾਬ, ਕਸਤੂਰੀ ਅਤੇ ਅੰਬਰ ਆਦਿ ਦੀਆਂ ਮਹਿਕਾਂ ਦੀ ਹਰ ਪਾਸੇ ਬਾਰਸ਼ ਹੋ ਰਹੀ ਹੈ।)

ਗੁਰੂ ਗੋਬਿੰਦ ਸਿੰਘ ਜੀ ਦੀ ਸਿਫ਼ਤ ਵਿਚ ਇਉਂ ਲਿਖਦੇ ਹਨ :

**ਦੀਨੋ ਦੁਨੀਆ ਦਰ ਕਮੰਦੇ ਆਂ ਪਰੀ ਰੁਖ਼ਸਾਰੇ ਮਾ।**
**ਹਰ ਦੋ ਆਲਮ ਕੀਮਤੇ ਯਕਤਾਰ ਮੂਏ ਯਾਰੇ ਮਾ।**

(ਉਸ ਸੁਹਣੇ ਦੀ ਜ਼ੁਲਫ਼ ਵਿਚ ਦੀਨ ਤੇ ਦੁਨੀਆਂ ਦੋਵੇਂ ਬੱਝੇ ਪਏ ਹਨ, ਪਿਆਰੇ ਦੇ ਇਕ ਵਾਲ ਤੋਂ ਮੈਂ ਲੋਕ ਤੇ ਪਰਲੋਕ ਦੋਵੇਂ ਵਾਰ ਦਿਆਂ।)

ਅਨੰਦਪੁਰ ਸਾਹਿਬ ਵਿਖੇ ਆਪ ਦਾ ਲੰਗਰ ਕਈ ਵਰ੍ਹੇ ਚਲਦਾ ਰਿਹਾ ਅਤੇ ਇਕ ਵਾਰ ਦਸਮ ਪਾਤਸ਼ਾਹ ਨੇ ਜਦ ਭਿੰਨ-ਭਿੰਨ ਲੰਗਰਾਂ ਦਾ ਅਚਾਨਕ ਮੁਆਇਨਾ ਕੀਤਾ ਤਾਂ ਭਾਈ ਨੰਦ ਲਾਲ ਦੇ ਲੰਗਰ ਨੂੰ ਪਹਿਲੇ ਦਰਜੇ ਤੇ ਰਖਿਆ। ਮਹਾਰਾਜ ਦੇ ਆਦੇਸ਼ ’ਤੇ ਆਪ ਮੁਲਤਾਨ ਵਾਪਸ ਚਲੇ ਗਏ ਅਤੇ 72 ਸਾਲ ਦੀ ਆਯੂ ਵਿਚ ਉਥੇ ਹੀ ਪ੍ਰਲੋਕ ਗਮਨ ਕੀਤਾ। ਆਪ ਦੇ ਨੌਕਰ ਆਪ ਨੂੰ ‘ਆਗ਼ਾ’ (ਮਾਲਕ) ਕਹਿ ਕੇ ਸੰਬੋਧਨ ਕਰਦੇ ਸਨ, ਇਸੇ ਕਾਰਨ ਆਪ ਦੇ ਮਹੱਲੇ ਦਾ ਨਾਂ ਵੀ ਆਗ਼ਾ ਪੁਰ ਪੈ ਗਿਆ।

### ਭਾਈ ਮਨੀ ਸਿੰਘ

ਆਪ ਪ੍ਰਸਿੱਧ ਵਿਦਵਾਨ, ਲਿਖਾਰੀ ਅਤੇ ਗਿਆਨੀ ਸਨ। ਸੰਮਤ 1762-63 ਵਿਚ ਗੁਰੂ ਮਹਾਰਾਜ ਨੇ ਆਪ ਪਾਸੋਂ ਦਮਦਮਾ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ ਜੋ ਦਮਦਮੀ ਬੀੜ ਦੇ ਨਾਂ ਨਾਲ ਮਸ਼ਹੂਰ ਹੈ। *ਗਯਾਨ ਰਤਨਾਵਲੀ* ਆਪ ਦੀ

ਪ੍ਰਸਿੱਧ ਰਚਨਾ ਹੈ। ਆਪ ਨੂੰ 'ਸੰਪਰਦਾਈ ਗਿਆਨੀ' ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਸੰਪਰਦਾਈ ਟੀਕੇ ਦੀ ਪ੍ਰਥਾ ਆਪ ਨੇ ਹੀ ਤੋਰੀ ਸੀ। ਮਾਤਾ ਸੁੰਦਰੀ ਜੀ ਦੇ ਕਹਿਣ 'ਤੇ ਆਪ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਨਿਯੁਕਤ ਹੋਏ।

## ਹੰਸ ਰਾਮ

ਆਪ ਦਸਮ ਪਾਤਸ਼ਾਹ ਦੇ ਪ੍ਰਸਿੱਧ ਦਰਬਾਰੀ ਕਵੀ ਸਨ। ਆਪ ਨੇ ਮਹਾਂਭਾਰਤ ਦੇ 'ਕਰਣ ਪਰਬ' ਦਾ ਅਨੁਵਾਦ ਕੀਤਾ। ਇਸ ਗ੍ਰੰਥ ਦੇ ਅਨੁਵਾਦ ਅਰੰਭਣ ਸਮੇਂ ਕਵੀ ਜੀ ਨੂੰ ਦਸਮ ਪਾਤਸ਼ਾਹ ਨੇ 60,000 ਰੁਪੈ ਦਿਤੇ। ਇਸ ਗੱਲ ਦਾ ਪਤਾ ਅਤੇ ਗ੍ਰੰਥ ਸ਼ੁਰੂ ਕਰਨ ਦੀ ਤਿਥੀ ਦਾ ਥਹੁ ਕਵੀ ਜੀ ਦੀਆਂ ਹੇਠ ਲਿਖੀਆਂ ਸਤਰਾਂ ਤੋਂ ਲਗਦਾ ਹੈ :

**ਚਾਰ ਵਰਨ ਚਾਰੋਂ ਜਹਾ ਆਸ਼੍ਰਮ ਕਰਤ ਅਨੰਦ,**
**ਤਾਂ ਕੋ ਨਾਮ ਅਨੰਦਪੁਰ ਹੈ ਅਨੰਦ ਕੋ ਕੰਦ ।**
**ਸੰਬਤ ਸਤਰਾਂ ਸੈ ਬਰਸ ਬਾਵਨ ਬੀਤਨਹਾਰ,**
**ਮਾਰਗ ਵਦਿ ਤਿਥਿ ਦੂਜ ਕੋ ਤਾਂ ਦਿਨ ਮੰਗਲਵਾਰ।**
**ਹੰਸ ਰਾਮ ਤਾਂ ਦਿਨ ਕਰਿਯੋ ਕਰਨ ਪਰਬ ਆਰੰਭ,**
**ਪ੍ਰਿਥਮ ਕ੍ਰਿਪਾ ਕਰ ਰਾਖ ਕਰ ਗੁਰੂ ਗੋਬਿੰਦ ਉਦਾਰ।**
**ਟਕਾ ਕਰੇ ਬਖਸ਼ੀਸ਼ ਤਬ ਮੋ ਕੋ ਸਾਠ ਹਜ਼ਾਰ।**
**ਤਾਂ ਕੋ ਆਯਸ ਪਾਯਕੈ ਕਰਣ ਪਰਵ ਮੈਂ ਕੀਨ,**
**ਭਾਖਾ ਅਰਥ ਵਿਚਿਤ੍ਰ ਕਰ ਸੁਨੇ ਸੁਕਵਿ ਪ੍ਰਬੀਨ।**

## ਸੁਦਾਮਾ ਜੀ

ਆਪ ਬੰਧੇਲਖੰਡ ਨਿਵਾਸੀ ਸਨ। ਕੁਝ ਚਿਰ ਦਸਮ ਗੁਰੂ ਦੇ ਦਰਬਾਰ ਵਿਚ ਰਹੇ। ਕਵਿਤਾ ਦਾ ਨਮੂਨਾ ਇਸ ਪ੍ਰਕਾਰ ਹੈ :

**ਏਕੈ ਸੰਗਿ ਪਢੇ ਹੈਂ, ਅਵੰਤਿਕਾ ਸੰਦੀਪਿਨੀ ਕੇ**
**ਸੋਈ ਸੁਧ ਆਈ ਤੋ ਬੁਲਾਏ ਬੂਝੀ ਬਾਮਾ ਮੈ**
**ਪੂੰਗੀਫਲ ਹੋਤ ਤੋ ਅਸੀਸ ਦੇਤੋ ਨਾਥ ਜੀ ਕੋ**
**ਤੰਦੁਲ ਲੇ ਦੀਨੇ ਬਾਂਧ ਲੀਨੇ ਫਟੇ ਜਾਮਾ ਮੈ,**
**ਦੀਨ ਦਯਾਲ ਸੁਨਕੈ ਦਯਾਲੁ ਦਰਬਾਰ ਮਿਲੇ,**

**ਏਤੇ ਕੁਛ ਦੀਨੋ ਪਾਈ ਅਗਨਤ ਸਾਮਾ ਮੈ,**
**ਪ੍ਰੀਤਿ ਕਰ ਜਾਨੈ ਗੁਰੁ ਗੋਬਿੰਦ ਕੈ ਮਾਨੈ ਤਾਂਤੇ**
**ਵਹੀ ਤੂੰ ਗੋਬਿੰਦ ਵਹੀ ਬਾਮ੍ਹਣ ਸੁਦਾਮਾ ਮੈਂ।**

ਕ੍ਰਿਸ਼ਨ ਮਹਾਰਾਜ ਅਤੇ ਸੁਦਾਮਾ ਜੀ ਵਾਲੀ ਕਥਾ ਦਸ ਕੇ ਆਪਣੀ ਸੁਦਾਮੇ ਨਾਲ ਅਤੇ ਦਸਮ ਪਿਤਾ ਦੀ ਕ੍ਰਿਸ਼ਨ ਮਹਾਰਾਜ ਨਾਲ ਤੁਲਨਾ ਕੀਤੀ ਹੈ।

## ਮੰਗਲ ਕਵੀ

ਆਪ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ 'ਤੇ 'ਸ਼ਲਯ ਪਰਬ' ਦਾ ਬੜਾ ਸੁੰਦਰ ਅਨੁਵਾਦ ਕੀਤਾ। ਆਪ ਹਿੰਦੀ, ਪੰਜਾਬੀ ਅਤੇ ਪਹਾੜੀ ਭਾਸ਼ਾ ਦੇ ਚੰਗੇ ਕਵੀ ਸਨ। 'ਸ਼ਲਯ ਪਰਬ' ਦੇ ਅਨੁਵਾਦ ਬਾਰੇ ਕਵੀ ਜੀ ਦੀਆਂ ਹੇਠਲੀਆਂ ਸਤਰਾਂ ਤੋਂ ਪਤਾ ਲਗਦਾ ਹੈ :

**ਸੰਬਤ ਸਤ੍ਰਹ ਸੈ ਬਰਖ ਤ੍ਰੇਪਨ ਬੀਤਨਹਾਰ।**
**ਮਾਧਵ ਰਿਤੁ ਤਿਥਿ ਤ੍ਰੌਦਸੀ ਤਾਂ ਦਿਨ ਮੰਗਲਵਾਰ।**
**ਸ਼ਲਯ ਪਰਬ ਭਾਸ਼ਾ ਭਯੋ ਗੁਰ ਗੋਬਿੰਦ ਕੇ ਰਾਜ।**
**ਅਰਬ ਖਰਬ ਬਹੁ ਦਰਬ ਦੈ ਕਰ ਕਵਿ ਜਨ ਕੋ ਕਾਜ।**

## ਚੰਦਨ ਕਵੀ

ਇਹ ਕਾਫ਼ੀ ਵਿਦਵਾਨ ਕਵੀ ਸੀ। ਇਸ ਨੂੰ ਆਪਣੀ ਵਿਦਵਤਾ, ਗਿਆਨ ਅਤੇ ਰਚਨਾ 'ਤੇ ਬੜਾ ਹੰਕਾਰ ਹੋ ਗਿਆ। ਇਕ ਦਿਨ ਹੇਠ ਲਿਖਿਆ ਸਵੱਯਾ ਲਿਖ ਕੇ ਦਰਬਾਰ ਵਿਚ ਲੈ ਅਇਆ ਤੇ ਚੁਣਉਤੀ ਦਿਤੀ ਕਿ ਕੋਈ ਵਿਦਵਾਨ ਇਸ ਦੇ ਅਰਥ ਕਰਕੇ ਦਸੇ :

**ਨਵਸਾਤ ਤੀਯੇ ਨਵਸਾਤ ਕੀਯੇ ਨਵਸਾਤ ਪਿਯੇ ਨਵਸਾਤ ਪਿਯਾਏ,**
**ਨਵਸਾਤ ਰਚੇ ਨਵਸਾਤ ਬਚੇ ਨਵਸਾਤ ਪਿਯਾਹ ਪਹਿ ਦਾਯਕ ਪਾਏ।**
**ਜੀਤ ਕਲਾ ਨਵਸਾਤਨ ਕੀ ਨਵਸਾਤਨ ਕੇ ਮੁਖ ਅੰਚਰ ਛਾਏ,**
**ਮਾਨਹੁ ਮੇਘ ਕਿ ਮੰਡਲ ਮੇ ਕਵਿ ਚੰਦਨ ਚੰਦ ਕਲੇਵਰ ਛਾਏ।**

ਮਹਾਰਾਜ ਦੇ ਇਸ਼ਾਰੇ 'ਤੇ ਆਪ ਦੇ ਘੋੜੇ ਦੇ ਸੇਵਾਦਾਰ ਧੰਨਾ ਸਿੰਘ ਨੇ ਜੋ ਆਪ ਬੜਾ ਚੰਗਾ ਕਵੀ ਸੀ, ਭਰੇ ਦਰਬਾਰ ਵਿਚ ਇਸ ਦੇ ਅਰਥ ਕਰਕੇ ਚੰਦਨ ਨੂੰ ਸ਼ਰਮਿੰਦਾ ਕੀਤਾ। ਅਰਥ ਇਵੇਂ ਸਨ- ਸੋਲਾਂ ਸਾਲ ਦੀ ਇਸਤ੍ਰੀ ਨੇ ਸੋਲਾਂ ਸ਼ਿੰਗਾਰ ਕੀਤੇ, ਸੋਲਾਂ ਮਹੀਨੇ ਮਗਰੋਂ ਆਏ ਪਤੀ ਕੋਲ ਆਈ ਤੇ ਸੋਲਾਂ ਪ੍ਰਕਾਰ ਦੇ ਭੋਜਨ ਖਵਾਏ। ਸੋਲਾਂ ਘਰਾਂ ਵਾਲੀ

ਚੌਪੜ ਵਿਛਾਈ ਤੇ ਦੋਨਾਂ ਨੇ ਸੋਲਾਂ ਦਾਅ ਖੇਡੇ। ਸੋਲਾਂ ਨਰਦਾਂ ਵਾਲੀ ਬਾਜ਼ੀ ਜਿੱਤ ਕੇ ਇਸਤ੍ਰੀ ਨੇ ਸੋਲਾਂ ਆਨਿਆਂ ਵਾਲੇ ਰੁਪਏ ਪ੍ਰਾਪਤ ਕੀਤੇ। ਜਦ ਪਤੀ ਨੇ ਇਸਤ੍ਰੀ ਨੂੰ ਜਿਤਿਆ ਤਾਂ ਸੋਲਾਂ ਕਲਾਂ ਚੰਦ੍ਰ ਵਤ ਮੁਖ ਨੂੰ ਲਾਜ ਆ ਗਈ ਅਤੇ ਉਸ ਨੇ ਮੂੰਹ ਕੱਜ ਲਿਆ, ਮਾਨੋ ਚੰਦਰਮਾ ਬੱਦਲਾਂ ਵਿਚ ਲੁਕ ਗਿਆ ਹੈ।

### ਆਸਾ ਸਿੰਘ

ਇਹ ਦਸਮ ਪਾਤਸ਼ਾਹ ਦਾ ਮੁਨਸ਼ੀ ਸੀ। ਇਕ ਵਾਰੀ ਇਕ ਗ਼ਰੀਬ ਸਿੱਖ ਨੇ ਆਪਣੀ ਲੜਕੀ ਦੀ ਸ਼ਾਦੀ ਅਤੇ ਆਪਣੀ ਮਾਇਕ ਅਉਕੜ ਦਾ ਇਸ ਪਾਸ ਜ਼ਿਕਰ ਕੀਤਾ। ਆਸਾ ਸਿੰਘ ਨੇ ਗੁਰੂ ਜੀ ਪਾਸੋਂ ਪੁੱਛੇ ਬਿਨਾਂ 500 ਰੁਪੈ ਦੀ ਹੁੰਡੀ ਕਿਸੇ ਸਿੱਖ ਦੇ ਨਾਂ ਲਿਖ ਦਿਤੀ ਜੋ ਤਾਰ ਦਿਤੀ ਗਈ। ਕੁਝ ਸਮੇਂ ਮਗਰੋਂ ਉਹ ਸਿੱਖ ਮਹਾਰਾਜ ਦੇ ਦਰਸ਼ਨਾਂ ਲਈ ਆਇਆ ਅਤੇ ਹੁੰਡੀ ਦਾ ਜ਼ਿਕਰ ਵੀ ਕਰ ਦਿਤਾ। ਆਸਾ ਸਿੰਘ ਨੌਕਰੀ ਛਡ ਕੇ ਭਜ ਗਿਆ ਅਤੇ ਇਹ ਦੋਹਾ ਲਿਖ ਕੇ ਮਹਾਰਾਜ ਨੂੰ ਘੱਲ ਦਿਤਾ :

**ਮੁਖ ਕਾਰਾ ਮੇਰੋ ਕਰੇ ਕਰਤ ਨ ਪਰਉਪਕਾਰ।**
**ਤਿਸ ਕੋ ਮੈ ਫਿਰ ਕਰੋਂਗੀ ਪਲਟਾ ਫਿਰ ਦਰਬਾਰ ।**

ਦਸਮ ਪਾਤਸ਼ਾਹ ਨੇ ਪ੍ਰਸੰਨ ਹੋ ਕੇ ਮੁੜ ਆਪਣਾ ਮੁਨਸ਼ੀ ਲਗਾ ਲਿਆ।

### ਕਵੀ ਸੈਨਾਪਤਿ

ਇਸ ਨੇ *ਚਾਣਕ ਨੀਤੀ* ਦਾ ਸੰਸਕ੍ਰਿਤ ਤੋਂ ਅਨੁਵਾਦ ਕੀਤਾ। *ਗੁਰ ਸੋਭਾ* ਨਾਂ ਦਾ ਗ੍ਰੰਥ ਵੀ ਇਸੇ ਦਾ ਲਿਖਿਆ ਹੋਇਆ ਹੈ ਜਿਸ ਵਿਚ ਮਹਾਰਾਜ ਦੇ ਜੋਤੀ-ਜੋਤਿ ਸਮਾਉਣ ਦੇ ਹਾਲਾਤ ਅੰਕਤ ਹਨ ਅਤੇ ਸਿੱਖੀ ਦੀ ਰਹਿਤ, ਅੰਮ੍ਰਿਤ ਪ੍ਰਚਾਰ ਅਤੇ ਯੁੱਧਾਂ ਜੰਗਾਂ ਦਾ ਵਰਨਣ ਹੈ।

### ਅੰਮ੍ਰਿਤ ਰਾਇ

ਇਹ ਲਾਹੌਰ ਦੇ ਛੈਲ ਰਾਏ ਭੱਟ ਦਾ ਪੁੱਤਰ ਸੀ। ਮਹਾਰਾਜ ਦੇ ਆਦੇਸ਼ ਤੇ ਇਸ ਨੇ ਮਹਾਂਭਾਰਤ ਦੇ 'ਸਭਾ ਪਰਬ' ਦਾ ਅਨੁਵਾਦ ਕੀਤਾ।

### ਲੱਖਣ ਕਵੀ

ਇਸ ਨੇ 'ਪੰਚ ਤੰਤ੍ਰ' ਦਾ ਅਨੁਵਾਦ 'ਹਿਤ ਉਪਦੇਸ਼' ਨਾਮੀ ਪੁਸਤਕ ਦੇ ਰੂਪ ਵਿਚ ਕੀਤਾ।

ਇਨ੍ਹਾਂ ਕਵੀਆਂ ਦੀਆਂ ਲਿਖਤਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਸਾਹਿਤ ਦੇ ਕੇਡੇ ਮਹਾਨ ਸਰਪ੍ਰਸਤ ਸਨ। ਆਪ ਨੇ ਜਿਥੇ ਖ਼ਾਲਸੇ ਨੂੰ ਸਰੀਰਕ ਪੱਖੋਂ ਕੁਸ਼ਲ

ਬਣਾਇਆ ਅਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਕੀਤਾ ਉਥੇ ਸਾਹਿਤਕ ਅਤੇ ਵਿਦਿਅਕ ਪੱਖ ਵੀ ਅੱਖੋਂ ਉਹਲੇ ਨਹੀਂ ਕੀਤਾ। ਆਪ ਨੇ ਪੰਡਤ ਰਘੁਨਾਥ ਨੂੰ ਚੋਣਵੇਂ ਸਿੰਘਾਂ ਨੂੰ ਸੰਸਕ੍ਰਿਤ ਵਿਦਿਆ ਦੇਣ ਲਈ ਕਿਹਾ। ਪਰ ਉਸ ਨੂੰ ਆਪਣੀ ਜ਼ਾਤ ਦਾ ਗੁਮਾਨ ਸੀ, ਉਸ ਨੇ ਇਹ ਵਿਚਾਰ ਕੇ ਕਿ ਇਹ ਨੀਵੀਆਂ ਜ਼ਾਤਾਂ ਦੇ ਸਿੱਖ ਸੰਸਕ੍ਰਿਤ ਵਿਦਿਆ ਲੈਣ ਦੇ ਹੱਕਦਾਰ ਨਹੀਂ, ਇਹ ਸੇਵਾ ਲੈਣ ਤੋਂ ਨਾਂਹ ਕਰ ਦਿਤੀ। ਇਸ ਪੁਰ ਮਹਾਰਾਜ ਨੇ ਭਾਈ ਗੰਡਾ ਸਿੰਘ, ਰਾਮ ਸਿੰਘ, ਸੇਵਾ ਸਿੰਘ, ਵੀਰ ਸਿੰਘ, ਕਰਮ ਸਿੰਘ ਆਦਿ ਸਿੰਘਾਂ ਨੂੰ ਕਾਸ਼ੀ ਘਲਿਆ ਜੋ ਉਥੇ ਚੇਤਨ ਮਠ ਵਿਚ ਟਿਕੇ ਅਤੇ ਚੋਖੀ ਵਿਦਿਆ ਪ੍ਰਾਪਤ ਕਰਕੇ ਵਾਪਸ ਆਏ। ਨਿਰਮਲੇ ਸਿੰਘਾਂ ਦੀ ਪਰੰਪਰਾ ਇਨ੍ਹਾਂ ਸਿੰਘਾਂ ਤੋਂ ਹੀ ਤੁਰੀ ਸੀ।

# ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼

**(1)**

ਗੁਰੂ ਗੋਬਿੰਦ ਸਿੰਘ ਜੀ ਨੇ 1666 ਈਸਵੀ ਵਿਚ ਪਟਨੇ ਵਿਖੇ ਅਵਤਾਰ ਧਾਰਿਆ।

ਉਹ 1675 ਵਿਚ ਸਿੱਖਾਂ ਦੇ ਦਸਵੇਂ ਗੁਰੂ ਦੇ ਤੌਰ 'ਤੇ ਗੱਦੀ 'ਤੇ ਬਿਰਾਜਮਾਨ ਹੋਏ ਅਤੇ ਉਹ 33 ਸਾਲ ਦੇ ਥੋੜ੍ਹੇ ਜਿਹੇ ਸਮੇਂ ਲਈ ਇਸ ਪਦਵੀ 'ਤੇ ਬਿਰਾਜਮਾਨ ਰਹੇ। ਇਸ ਥੋੜ੍ਹੇ ਜਿਹੇ ਸਮੇਂ ਵਿਚ ਅਤੀਅੰਤ ਉਤਰਾ-ਚੜ੍ਹਾ ਅਤੇ ਹਲਚਲ ਮਚਾ ਦੇਣ ਵਾਲੀਆਂ ਘਟਨਾਵਾਂ ਬੜੀ ਤੇਜ਼ੀ ਨਾਲ ਵਾਪਰੀਆਂ। ਹਰੇਕ ਘਟਨਾ ਵਿਸ਼ੇਸ਼ ਗੰਭੀਰਤਾ ਕਾਰਨ ਤੁਰੰਤ ਫੈਸਲੇ ਦੀ ਮੰਗ ਕਰਦੀ ਸੀ। ਹਰ ਆਉਣ ਵਾਲਾ ਪਲ ਆਪਣੀ ਕੁਖ ਵਿਚ ਦਿਲ ਹਿਲਾ ਦੇਣ ਵਾਲੀ ਹਲਚਲ, ਜੋਸ਼, ਭੜਕਾਹਟ ਅਤੇ ਉਤੇਜਨਾ ਲੈ ਕੇ ਆਉਂਦਾ। ਇਹ ਇਤਿਹਾਸ ਦਾ ਇਕ ਸੰਕਟਮਈ ਕਾਲ ਸੀ। ਇਸ ਨਾਜ਼ਕ ਸਮੇਂ ਖੁਦ ਤਕਦੀਰ ਵੀ ਸਾਹ ਰੋਕੀ ਖੜੀ ਸੀ। ਮੁਕਦੀ ਗੱਲ ਇਹ ਕਿ ਔਰੰਗਜ਼ੇਬ ਦੀ ਜਾਬਰ ਸ਼ਹਿਨਸ਼ਾਹੀ ਦਾ ਭਵਿੱਖ ਡਿਕੋ-ਡੋਲੇ ਖਾ ਰਿਹਾ ਸੀ।

ਗੁਰੂ ਗੋਬਿੰਦ ਸਿੰਘ ਜੀ ਦੀ ਆਯੂ ਉਦੋਂ 9 ਵਰ੍ਹਿਆਂ ਦੀ ਸੀ ਜਦੋਂ ਧਰਮ ਦੇ ਨਾਂ 'ਤੇ ਕੀਤੇ ਜਾਣ ਵਾਲੇ ਅਤਿਆਚਾਰ ਦੇ ਨਤੀਜੇ ਵਜੋਂ ਦਿੱਲੀ ਵਿਖੇ ਗੁਰੂ ਤੇਗ ਬਹਾਦਰ ਜੀ ਨੇ 'ਸੀਸ ਦੀਆ ਪਰ ਸਿਰੜ ਨਾ ਦੀਆ'॥ ਦੀ ਕਰਾਮਾਤ ਵਿਖਾਈ। ਹਤਿਆ ਉਪਰੰਤ ਗੁਰੂ ਸਾਹਿਬ ਦਾ ਸਰੀਰ ਉਥੇ ਹੀ ਰਹਿਣ ਦਿਤਾ ਗਿਆ ਤਾਂ ਜੋ ਸਹਿਮ ਛਾ ਜਾਏ ਅਤੇ ਢਹਿੰਦੀਆਂ ਕਲਾ ਦੀ ਭਾਵਨਾ ਸਭ ਪਾਸੇ ਪਸਰ ਜਾਏ। ਪ੍ਰੰਤੂ ਰੱਬ ਦੀ ਕਰਨੀ ਇਸ ਤਰ੍ਹਾਂ ਹੋਈ ਕਿ ਅਖੌਤੀ ਨੀਚ ਜਾਤਾਂ ਦੇ ਕੁਝ ਦਲੇਰ ਵਿਅਕਤੀਆਂ ਨੇ ਕਿਵੇਂ ਨਾ ਕਿਵੇਂ ਸੀਸ ਨੂੰ ਗੁਰੂ ਗੋਬਿੰਦ ਸਿੰਘ ਜੀ ਪਾਸ ਲਿਜਾਣ ਦਾ ਪ੍ਰਬੰਧ ਕਰ ਲਿਆ। ਇਕ ਲੁਬਾਣੇ ਸਿੰਘ ਨੇ ਰਾਤ ਸਮੇਂ ਧੜ ਚੁਕ ਲਿਆ ਅਤੇ ਗੁਪਤ ਤੌਰ 'ਤੇ ਇਸ ਦਾ ਦਾਹ-ਸੰਸਕਾਰ ਕਰ ਦਿਤਾ।

ਉਪਰੋਕਤ ਘਟਨਾ ਔਰੰਗਜ਼ੇਬ ਦੇ ਰਾਜ ਦੇ ਸਤਾਰ੍ਹਵੇਂ ਸਾਲ ਦੀ ਹੈ ਜਦੋਂ ਕਿ ਭਾਰਤ ਵਿਚ ਮੁਗ਼ਲ ਰਾਜ ਆਪਣੀ ਸ਼ਾਨ ਦੀ ਸਿਖਰ 'ਤੇ ਸੀ ਅਤੇ ਇਸਲਾਮ ਨੂੰ ਫੈਲਾਉਣ ਦੇ ਪ੍ਰੋਗਰਾਮ ਅਧੀਨ ਅਤਿਆਚਾਰ ਕਰ ਰਿਹਾ ਸੀ।

ਸੀਸ ਦਾ ਮਰਯਾਦਾ ਪੂਰਵਕ ਸੰਸਕਾਰ ਕੀਤਾ ਗਿਆ। ਪ੍ਰੰਤੂ ਇਸ ਨੇ ਦਸਮੇਸ਼ ਦੇ ਦਿਲ 'ਤੇ ਡੂੰਘਾ ਅਸਰ ਕੀਤਾ ਅਤੇ ਉਨ੍ਹਾਂ ਦੀ ਆਤਮਾ ਨੇ ਬਹੁਤ ਵਡੀ ਜੁੰਬਸ਼ ਖਾਧੀ। ਆਪ

ਇਸ ਤੋਂ ਪਿਛੋਂ ਹਿਮਾਲੀਆ ਦੇ ਜੰਗਲ ਵਿਚ ਚਲੇ ਗਏ ਅਤੇ ਕੁਝ ਸਮਾਂ ਉਥੇ ਅਗਿਆਤ ਵਾਸ ਕੀਤਾ ਅਤੇ ਮਗਰੋਂ ਦਰਿਆ ਜਮਨਾ ਦੇ ਕੰਢੇ ਨਾਹਨ ਦੀ ਪਹਾੜੀ ਰਿਆਸਤ ਵਿਚ ਪਾਉਂਟੇ ਵਿਖੇ ਨਿਵਾਸ ਕਰ ਲਿਆ। ਇਹ ਸਮਾਂ ਆਤਮ-ਖੋਜ, ਆਤਮ-ਸਿਖਿਆ, ਆਤਮ-ਗਿਆਨ ਅਤੇ ਉਨ੍ਹਾਂ ਆਦਰਸ਼ਾਂ ਨੂੰ ਨਿਰੂਪਣ ਕਰਨ ਦਾ ਸੀ ਜਿਨ੍ਹਾਂ ਲਈ ਕਿ ਸੰਗਰਾਮ ਕੀਤਾ ਜਾਣਾ ਸੀ। ਇਸ ਸਮੇਂ ਹੀ ਭਵਿੱਖਤ ਅਮਲੀ ਪ੍ਰੋਗਰਾਮ ਨੂੰ ਨਿਸਚਿਤ ਕਰਨ ਸੰਬੰਧੀ ਗੰਭੀਰਤਾ ਨਾਲ ਫੈਸਲਾ ਕਰਨਾ ਸੀ, ਭਾਵੇਂ ਇਸ ਦੇ ਕਿੰਨੇ ਵੀ ਭਿਆਨਕ ਸਿੱਟੇ ਨਿਕਲਣ। ਉਨ੍ਹਾਂ ਦੇ ਜੀਵਨ ਦਾ ਬਾਕੀ ਦਾ ਹਿਸਾ ਡੂੰਘੇ ਤੌਰ ’ਤੇ ਕੇਵਲ ਇਸ ਅਸਰ ਨੂੰ ਆਉਣ ਵਾਲੇ ਅਮਲੀ ਜੀਵਨ ਦੇ ਖੇਤਰ ਵਿਚ ਚਮਤਕਾਰੀ ਪ੍ਰਗਟਾਵਾ ਸੀ, ਜਿਸ ਦੀ ਕਿ ਭਾਰਤੀ ਇਤਿਹਾਸ ’ਤੇ ਇਕ ਡੂੰਘੀ ਛਾਪ ਹੈ।

(2)

ਗੁਰੂ ਸਾਹਿਬ ਦੇ ਸਾਹਮਣੇ ਸਭ ਤੋਂ ਮਹਾਨ ਕਾਰਜ ਹਿੰਦੂ-ਸਮਾਜ ਨੂੰ ਨਵਾਂ ਰੂਪ ਦੇਣ ਦਾ ਸੀ। ਇਸ ਸਮਾਜ ਵਿਚ ਜ਼ਾਤ-ਪਾਤ ਦੀ ਬਿਮਾਰੀ ਚਲ ਰਹੀ ਸੀ ਜੋ ਕਿ ਘੁਣ ਵਾਂਗ ਸਮਾਜ ਨੂੰ ਅੰਦਰੋਂ-ਅੰਦਰ ਖੋਖਲਿਆਂ ਕਰ ਰਹੀ ਸੀ। ਇਹ ਇਕ ਮਨ ਕਾਰਜ ਸੀ ਜਿਸ ਲਈ ਕਿ ਗੁਰੂ ਸਾਹਿਬ ਨੇ ਪੂਰੀ ਦ੍ਰਿੜਤਾ ਨਾਲ 1699 ਤੱਕ ਕੰਮ ਕੀਤਾ ਅਤੇ ਇਸ ਵਿਚ ਹਰ ਲਿਹਾਜ ਨਾਲ ਸਫਲਤਾ ਪ੍ਰਾਪਤ ਕੀਤੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਪੁਰਾਤਨ ਸਮਿਆਂ ਤੋਂ ਸੁਧਾਰਕ, ਇਸ ਸਮਾਜਕ ਰੋਗ ’ਤੇ ਕਾਬੂ ਪਾਉਣ ਲਈ ਇਲਾਜ ਦਸਦੇ ਚਲੇ ਆ ਰਹੇ ਸਨ ਪ੍ਰੰਤੂ ਇਸ ਮਾਰੂ ਰੋਗ ’ਤੇ ਕੋਈ ਵੀ ਇਲਾਜ ਕਾਰਗਰ ਨਹੀਂ ਸੀ ਹੁੰਦਾ, ਕਿਉਂਕਿ ਇਹ ਲੋਕ ਇਸੇ ਤਰ੍ਹਾਂ ਦੇ ਜੀਵਨ ਦੇ ਆਦੀ ਹੋ ਚੁਕੇ ਸਨ ਅਤੇ ਇਸ ਨਾਸੂਰ ਨੂੰ ਸਮਾਜਕ ਨਾੜੀਆਂ ਵਿਚ ਪਾਲ ਰਹੇ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਨੀਵੀਂ ਜਾਤੀਆਂ ਨੂੰ ਜਿੰਨਾ ਉੱਚਾ ਚੁਕਿਆ ਇਸ ਦੀ ਭਾਰਤੀ ਇਤਿਹਾਸ ਵਿਚ ਮੁਸ਼ਕਲ ਨਾਲ ਹੀ ਕੋਈ ਮਿਸਾਲ ਮਿਲਦੀ ਹੈ। ਗੁਰੂ ਜੀ ਨੇ ਇਨ੍ਹਾਂ ਦੇ ਹੱਥ ਵਿਚ ਅਸਲ ਤਾਕਤ ਦੇ ਕੇ ਇਨ੍ਹਾਂ ਨੂੰ ਵਡਿਆਈ ਅਤੇ ਮਾਣ ਬਖ਼ਸ਼ਿਆ। ਇਨ੍ਹਾਂ ਨੇ ਗੁਰੂ ਜੀ ਦੀ ਕਮਾਨ ਹੇਠਾਂ ਤਲਵਾਰ ਉਠਾਈ ਅਤੇ ਚਲਾਈ ਅਤੇ ਉਸ ਗੌਰਵ ਨੂੰ ਪ੍ਰਾਪਤ ਕੀਤਾ ਜੋ ਕਿ ਫੌਜ ਦੇ ਸੁਚੱਜੇ ਜਰਨੈਲ ਨੂੰ ਪ੍ਰਾਪਤ ਹੁੰਦਾ ਹੈ। ਗੁਰੂ ਜੀ ਦੀ ਤਿਆਰ ਕੀਤੀ ‘ਪਾਹੁਲ’ ਲੈਣ ਪਿਛੋਂ ਇਹ ਸਾਰੇ ਆਤਮਿਕ, ਮਾਨਸਕ ਅਤੇ ਸਰੀਰਕ ਤੌਰ ’ਤੇ ਇਕ ਸੁਰ ਹੋ ਗਏ।

ਅਛੂਤਾਂ ਨੇ ਜਨਮਾਂ ਤੋਂ ਮਿਲੇ ਬੰਧਨਾਂ ਨੂੰ ਪਰ੍ਹਾਂ ਲਾਹ ਸੁਟਿਆ, ਨੀਵੀਂ ਜਾਤੀ ਦੇ ਲੋਕਾਂ ਨੇ ਢੇਰ ਚਿਰ ਤੋਂ ਕਾਇਮ ਜ਼ੁਲਮ ਜਬਰ ਤੋਂ ਨਿਜਾਤ ਪਾ ਲਈ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਬੰਦ ਖਲਾਸ ਹੋ ਗਈ। ਇਹ ਕਾਇਆ ਕਲਪ ਸੱਚਮੁਚ ਹੀ ਇਕ ਮਨੋਵਿਗਿਆਨਕ ਜਾਦੂ ਸਦਕਾ ਸੀ। ਗੁਰੂ ਜੀ ਨੇ ਸਾਰਿਆਂ ਨੂੰ 'ਖੁਲ੍ਹ ਕਵਾੜ' ਨਿਵਾਜਿਆ। ਉਨ੍ਹਾਂ ਨੇ ਕਮੀਨਾਂ ਸਮਾਜ ਤੋਂ ਕੱਢੇ ਅਤੇ ਛੇਕੇ ਹੋਏ ਨਿਮਾਣੇ ਤੇ ਨਿਥਾਵੇਂ ਲੋਕਾਂ ਨੂੰ ਖ਼ਾਲਸਾ ਸਜਾ ਕੇ ਮਾਣ ਬਖ਼ਸ਼ਿਆ। ਉਨ੍ਹਾਂ ਦੀ 'ਪਾਹੁਲ' ਦੇਣ ਦੀ ਪਹਿਲੀ ਰਸਮ ਵਿਚ ਪੰਜ ਵਿਅਕਤੀ ਸ਼ਾਮਲ ਸਨ, ਜਿਨ੍ਹਾਂ ਵਿਚੋਂ ਚਾਰ ਅਜਿਹੀਆਂ ਵਖੋ-ਵਖਰੀਆਂ ਨੀਵੀਆਂ ਜਾਤੀਆਂ ਨਾਲ ਸੰਬੰਧਤ ਸਨ ਜਿਨ੍ਹਾਂ ਨੂੰ ਸਦਾ ਤੋਂ ਉੱਚ ਸ਼੍ਰੇਣੀ ਦੇ ਰੱਜੇ-ਪੁੱਜੇ ਲੋਕਾਂ ਨੂੰ ਮਿਲਣ ਵਾਲੇ ਵਿਸ਼ੇਸ਼ ਅਧਿਕਾਰਾਂ ਤੋਂ ਵੰਚਿਤ ਰਖਿਆ ਗਿਆ ਸੀ।

ਅੰਮ੍ਰਿਤ ਸੰਚਾਰ ਦੀ ਰਸਮ ਦਾ ਭਾਵ ਪੁਰਾਤਨ ਰਸਮਾਂ ਤੋਂ ਇਕ ਦਮ ਹੀ ਸੰਬੰਧ ਤੋੜਨਾ ਸੀ। ਇਸ ਦਾ ਪ੍ਰਯੋਜਨ ਸੁਤੰਤ੍ਰਤਾ ਦਾ ਨਵਾਂ ਯੁਗ ਲਿਆਉਣਾ ਸੀ। ਗੁਰੂ ਸਾਹਿਬ ਨੇ ਆਪ ਅੰਮ੍ਰਿਤ ਪਾਨ ਕੀਤਾ, ਜਿਸ ਦੀ ਰਸਮ, ਸਭ ਤੋਂ ਪਹਿਲਾਂ ਚੁਣੇ ਗਏ ਪੰਜ ਪਿਆਰਿਆਂ ਦੁਆਰਾ ਅਦਾ ਕੀਤੀ ਗਈ। ਇਸ ਢੰਗ ਨਾਲ ਗੁਰੂ ਸਾਹਿਬ ਨੇ ਸਿੱਖਾਂ ਵਿਚ ਭਰਾਤਰੀ-ਭਾਵ ਦਾ ਸੰਬੰਧ ਕਾਇਮ ਕਰ ਦਿਤਾ। ਇਸ ਦੇ ਨਾਲ ਲੋਕਾਂ ਵਿਚ ਇਕ ਜੋਸ਼ ਦੀ ਲਹਿਰ ਦੌੜ ਗਈ। ਇਸ ਤੋਂ ਪਿਛੋਂ ਬਹੁਤ ਸਾਰੇ ਲੋਕਾਂ ਨੇ ਆ ਕੇ ਅੰਮ੍ਰਿਤ ਪਾਨ ਕੀਤਾ। ਅੰਮ੍ਰਿਤ ਪਾਨ ਕਰਨ ਵਾਲਿਆਂ ਦੀ ਗਿਣਤੀ ਬਾਰੇ ਵਖੋ-ਵਖਰਾ ਅਨੁਮਾਨ ਦਿਤਾ ਜਾਂਦਾ ਹੈ।

ਸਮਾਜ-ਸੁਧਾਰ ਨਾਲ ਸੰਬੰਧਤ ਗੁਰੂ ਜੀ ਦੇ ਪ੍ਰੋਗਰਾਮ ਨੇ ਕੌਮ-ਉਸਾਰੀ ਨਾਲ ਸੰਬੰਧਤ ਕਾਰਜ ਦੀ ਨੀਂਹ ਰਖੀ। ਇਸ ਤੋਂ ਇਕ ਨਵੀਂ ਰੂਹ ਪੈਦਾ ਹੋਈ, ਕਨਿੰਘਮ ਦੇ ਕਥਨ ਅਨੁਸਾਰ, "ਇਕ ਜ਼ਿੰਦਾ ਰੂਹ ਸਮੁੱਚੀ ਸਿੱਖ ਜਨਤਾ ਵਿਚ ਪੈਦਾ ਹੋ ਗਈ ਅਤੇ ਗੁਰੂ ਗੋਬਿੰਦ ਸਿੰਘ ਦੀ ਛਾਪ ਨੇ ਲੋਕਾਂ ਨੂੰ ਮਾਨਸਕ ਤੌਰ 'ਤੇ ਹੀ ਉੱਚਿਆਂ ਨਹੀਂ ਕੀਤਾ ਸਗੋਂ ਇਸ ਨੇ ਉਨ੍ਹਾਂ ਦੀ ਕਾਇਆ ਹੀ ਪਲਟ ਦਿਤੀ।"

ਨਿਰਸੰਦੇਹ ਇਹ ਕੌਮੀ ਉਸਾਰੀ ਦਾ ਮਹਾਨ ਕਾਰਜ ਸੀ। ਇਹ ਕਹਿਣਾ ਬਿਲਕੁਲ ਠੀਕ ਹੈ ਕਿ ਦੇਸ ਵਾਸੀਆਂ ਦੀ ਰੂਹਾਨੀ ਮੌਤ ਹੋ ਰਹੀ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਇਸ ਭਿਆਨਕ ਮੌਤ ਤੋਂ ਬਚਾ ਲਿਆ। ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਨੂੰ ਕੇਵਲ ਉਹੀ ਲੋਕ ਸਮਝ ਸਕਦੇ ਹਨ ਜਿਨ੍ਹਾਂ ਨੇ ਕਦੀ ਕੌਮੀ ਲੋੜ ਦੇ ਮਸਲੇ ਨੂੰ ਹੱਲ ਕਰਨ ਦਾ ਸੱਚੇ ਦਿਲੋਂ ਯਤਨ ਕੀਤਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਨੇ ਭਵਿੱਸ਼ 'ਤੇ ਝਾਤ ਮਾਰੀ ਅਤੇ ਅਜਿਹੀ ਨੀਂਹ ਰਖੀ ਜਿਸ 'ਤੇ ਕੌਮ ਦੀ ਇਮਾਰਤ ਉਸਾਰੀ ਜਾਣੀ ਸੀ।

(3)

ਦਸਿਆ ਜਾਂਦਾ ਹੈ ਕਿ ਗੁਰੂ ਜੀ ਨੇ ਵਖੋ-ਵਖਰੇ ਰਣ ਖੇਤਰਾਂ ਵਿਚ ਕੁਲ 16 ਯੁੱਧ ਕੀਤੇ। ਪਹਿਲਾ ਯੁੱਧ ਭੰਗਾਣੀ ਵਿਖੇ (ਲਗਪਗ 1686 ਵਿਚ) ਅਤੇ ਅੰਤਮ ਯੁੱਧ ਮੁਕਤਸਰ ਵਿਖੇ (ਲਗਪਗ 1705 ਵਿਚ) ਹੋਇਆ। ਦੋ ਵਡੇ ਸਾਹਿਬਜ਼ਾਦੇ ਚਮਕੌਰ ਗੜ੍ਹੀ ਨੂੰ ਬਚਾਉਂਦੇ ਹੋਏ ਯੁੱਧ ਵਿਚ ਸ਼ਹੀਦ ਹੋ ਗਏ ਅਤੇ ਦੂਜੇ ਦੋ ਛੋਟੇ ਅਤੇ ਮਾਸੂਮ ਸਾਹਿਬਜ਼ਾਦਿਆਂ ਨੂੰ ਇਸਲਾਮ ਵਿਚ ਲਿਆਉਣ ਦੇ ਯਤਨ ਵਿਚ ਜ਼ਿੰਦਾ ਦੀਵਾਰਾਂ ਵਿਚ ਚਿਣਵਾ ਦਿਤਾ ਗਿਆ। ਜਦੋਂ ਗੁਰੂ ਜੀ ਨੰਦੇੜ (ਦੱਖਣ) ਵਿਚ ਸਨ ਤਾਂ ਇਥੇ ਕਿਸੇ ਵਿਅਕਤੀ ਨੇ ਵਿਸ਼ਵਾਸਘਾਤ ਕਰਕੇ ਗੁਰੂ ਜੀ ਨੂੰ ਫੱਟੜ ਕਰ ਦਿਤਾ ਅਤੇ ਇਸ ਦੇ ਨਤੀਜੇ ਵਜੋਂ ਗੁਰੂ ਸਾਹਿਬ 1708 ਈ: ਵਿਚ ਜੋਤੀ-ਜੋਤਿ ਸਮਾ ਗਏ। ਇਹ ਯੁੱਧ ਕਿਸੇ ਸੁਆਰਥ ਜਾਂ ਇਲਾਕੇ ਜਿੱਤਣ ਦੇ ਮੰਤਵ ਨਾਲ ਨਹੀਂ ਲੜੇ ਗਏ ਸਨ ਸਗੋਂ ਇਹ ਸਾਰੇ ਰਖਿਆ ਯੁੱਧ ਸਨ।

ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਇਕ ਲਗਾਤਾਰ ਜਦੋ-ਜਹਿਦ ਦਾ ਜੀਵਨ ਹੈ ਪ੍ਰੰਤੂ ਫਿਰ ਵੀ ਇਸ ਵਿਚ ਕਿਸੇ ਦੁਖ ਅਤੇ ਰੋਣ ਦਾ ਸੰਕੇਤ ਨਹੀਂ ਮਿਲਦਾ। ਅਸਫਲਤਾਵਾਂ, ਪਛਾੜਾਂ ਅਤੇ ਬੇ-ਦਾਵਿਆਂ ਦੇ ਘੁੱਪ ਹਨੇਰੇ ਵਿਚ ਵੀ ਉਨ੍ਹਾਂ ਦਾ ਜੀਵਨ-ਦੀਪ ਵਧੇਰੇ ਲਟ-ਲਟ ਬਲ ਰਿਹਾ ਸੀ। ਉਨ੍ਹਾਂ ਦਾ ਜੀਵਨ ਉਸ ਦ੍ਰਿੜ ਵਿਸ਼ਵਾਸ ਵਾਲੇ ਵਿਅਕਤੀ ਦਾ ਪ੍ਰਤੀਕ ਹੈ ਜਿਸ ਦੇ ਫੌਲਾਦੀ ਇਰਾਦਿਆਂ ਵਿਚ ਭਾਰੀ ਅੜਿਚਣਾਂ ਦੇ ਸਾਮਹਣੇ ਗਰਮ-ਜੋਸ਼ੀ ਅਤੇ ਚੜ੍ਹਦੀ ਕਲਾ ਦੀਆਂ ਚੰਗਿਆੜੀਆਂ ਨਿਕਲਦੀਆਂ ਸਨ। ਇਨ੍ਹਾਂ ਦੇ ਰਚੇ ਸਾਹਿਤ ਤੋਂ ਇਸ ਗੱਲ ਦਾ ਨਿਸ਼ਚਾ ਹੁੰਦਾ ਹੈ ਕਿ ਉਨ੍ਹਾਂ ਦੀ ਸਾਰੀ ਬਾਹਰਲੀ ਸਰਗਰਮੀ ਆਪਣੀ ਸੁਤੰਤ੍ਰ ਆਤਮਾ ਦੀ ਆਵਾਜ਼ ਅਨੁਸਾਰ ਆਪਣੇ ਆਪ ਯਤਨਸ਼ੀਲ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਇਕ ਆਦਰਸ਼ਕ ਜੀਵਨ ਹੈ। ਇਹ ਕੁਰਬਾਨੀ ਲਈ ਇਕ ਨਮੂਨਾ ਹੈ। ਇਨ੍ਹਾਂ ਦਾ ਜੀਵਨ ਉਸ ਗੱਲ ਨੂੰ ਦਸਦਾ ਹੈ ਜੋ ਕਿ ਕਿਸੇ ਆਤਮਾ ਨੂੰ ਸੁਤੰਤ੍ਰਤਾ ਪ੍ਰਾਪਤੀ ਲਈ ਤਾਰਨਾ ਪੈਂਦਾ ਹੈ।

ਮਹਾਤਮਾ ਬੁਧ ਦੇ ਸਮੇਂ ਤੋਂ ਹੀ ਭਾਰਤ ਦਾ ਮੁੱਖ ਦਾਰਸ਼ਨਿਕ ਸਿਧਾਂਤ ਇਹੋ ਹੀ ਰਿਹਾ ਹੈ ਕਿ 'ਸੰਸਾਰ ਦੁਖਾਂ ਦਾ ਘਰ ਹੈ'। ਇਸ ਤੋਂ ਖਲਾਸੀ ਪਾਉਣ ਦਾ ਪੁਰਾਤਨ ਢੰਗ ਇਹ ਦਸਿਆ ਜਾਂਦਾ ਰਿਹਾ ਹੈ ਕਿ ਆਪਣੀਆਂ ਖਾਹਿਸ਼ਾਂ ਨੂੰ ਮਾਰ ਦਿਓ ਅਤੇ ਇਸ ਤਰ੍ਹਾਂ ਦੁਖਾਂ ਤੋਂ ਨਿਜਾਤ ਮਿਲ ਜਾਵੇਗੀ। ਪ੍ਰੰਤੂ ਇਹ ਢੰਗ ਕਾਰਗਰ ਸਾਬਤ ਨਾ ਹੋਇਆ। ਲੋਕਾਂ ਵਿਚੋਂ ਜੀਵਨ ਦਾ ਸਾਹਸ ਜਾਂਦਾ ਰਿਹਾ ਅਤੇ ਜੀਵਨ ਉਤਸ਼ਾਹ-ਹੀਨ ਹੋ ਗਿਆ ਪ੍ਰੰਤੂ ਇਸ ਦੇ ਮੁਕਾਬਲੇ ਵਿਚ ਤ੍ਰਿਸ਼ਨਾ ਦੀ ਅਗਨੀ ਵਧੇਰੇ ਪ੍ਰਚੰਡ ਹੁੰਦੀ ਗਈ।

ਗੁਰੂ ਗੋਬਿੰਦ ਸਿੰਘ ਨੇ ਇਸ ਮਸਲੇ ਦਾ ਹੱਲ ਇਕ ਵਖਰੇ ਦ੍ਰਿਸ਼ਟੀਕੋਣ ਤੋਂ ਲੱਭਿਆ। ਇਸ ਦ੍ਰਿਸ਼ਟੀਕੋਣ ਅਨੁਸਾਰ ਇਸ ਤੋਂ ਤ੍ਰਿਸ਼ਨਾ ਨੂੰ ਮਾਰਨ ਦੀ ਲੋੜ ਨਹੀਂ ਸਗੋਂ ਇਸ ਨੂੰ ਕੁਰਬਾਨੀ ਲਈ ਤਿਆਰ ਕਰਨ ਦੀ ਲੋੜ ਸੀ। ਇਸ ਅਨੁਸਾਰ ਖਾਹਿਸ਼ਾਂ ਨੂੰ ਸਰਬਤ ਦੇ ਭਲੇ ਲਈ ਵਿਆਪਕ ਭਾਵਨਾ, ਵਿਸ਼ਾਲ ਜਜ਼ਬਿਆਂ ਦੀ ਸ਼ਕਤੀ ਵਿਚ ਬਦਲ ਕੇ ਆਤਮ ਬਲੀਦਾਨ ਦੇਣਾ ਹੈ। ਉਨ੍ਹਾਂ ਦਾ ਸੰਦੇਸ਼ ਪ੍ਰਭੂ-ਪ੍ਰੇਮ ਲਈ ਆਪਾ ਤਿਆਗ ਸੀ। ਉਨ੍ਹਾਂ ਨੇ ਸਪਸ਼ਟ ਸ਼ਬਦਾਂ ਵਿਚ ਫ਼ਰਮਾਇਆ :

**ਸਾਚੁ ਕਹੌ ਸੁਨਿ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥** (29)

ਉਨ੍ਹਾਂ ਦਾ ਉਪਦੇਸ਼ ਇਹ ਸੀ ਕਿ ਸਾਰੀ ਸੈਨਿਕ ਸ਼ਕਤੀ, ਯੁੱਧ ਦੇ ਮੈਦਾਨਾਂ ਵਿਚ ਪ੍ਰਾਪਤ ਕੀਤੀਆਂ ਸਾਰੀਆਂ ਜਿੱਤਾਂ ਅਤੇ ਫਤਹਿ ਦੇ ਨਗਾਰੇ ਬਿਲਕੁਲ ਬੇਅਰਥ ਹਨ ਜੇ ਇਹ ਸਾਰੇ ਕਾਰਨਾਮੇ ਪ੍ਰਭੂ ਪ੍ਰੇਮ ਤੋਂ ਸਖਣੇ ਹਨ। ਇਹ ਪ੍ਰੇਮ ਹੀ ਹੈ ਜੋ ਕਿ ਆਪਾ ਵਾਰਨ ਦੀ ਸ਼ਕਤੀ ਪ੍ਰਦਾਨ ਕਰਦਾ ਹੈ। ਇਸ ਤਰ੍ਹਾਂ ਖਾਹਿਸ਼ਾਂ ਤੋਂ ਉਤਪੰਨ ਹੋਣ ਵਾਲੇ ਖਿਨ-ਭੰਗਰੀ ਦੁਖਾਂ 'ਤੇ ਕਾਬੂ ਪਾਇਆ ਜਾ ਸਕਦਾ ਹੈ। ਪ੍ਰੇਮ ਲਈ ਆਪਾ ਵਾਰਨ ਦੇ ਮਹਾਨ ਜਜ਼ਬੇ ਦੀ ਪੂਰਤੀ ਦੇ ਰਾਹ ਵਿਚ ਆਉਣ ਵਾਲੇ ਕਸ਼ਟਾਂ ਨੂੰ ਬਿਨਾਂ ਸੀ ਕੀਤਿਆਂ ਮਿੱਠਾ ਮੰਨਣਾ ਤ੍ਰਿਸ਼ਨਾ ਦੇ ਇਸ ਜੀਵਨ ਦੀਆਂ ਕਠਨਾਈਆਂ ਅਤੇ ਔਕੜਾਂ ਦਾ ਟਾਕਰਾ ਇਕੋ ਇਕ ਦਾਰੂ ਹੈ। ਇਹ ਸੀ ਕਲਗੀਧਰ ਦਾ ਹੱਲ।

**(4)**

ਗੁਰੂ ਸਾਹਿਬ ਇਕ ਮਹਾਨ ਮਾਨਵਵਾਦੀ ਸਨ। ਉਨ੍ਹਾਂ ਨੇ ਸਦਾਚਾਰਕ ਮਿਆਰ ਕਾਇਮ ਰਖਣ 'ਤੇ ਬਹੁਤ ਜ਼ਿਆਦਾ ਜ਼ੋਰ ਦਿਤਾ ਅਤੇ ਧਰਮ ਦੇ ਨਾਂ 'ਤੇ ਫਿਰਕਿਆਂ ਵਿਚ ਕੀਤੀ ਜਾਣ ਵਾਲੀ ਵੰਡ ਦੀ ਨਖੇਧੀ ਕੀਤੀ ਕਿਉਂਕਿ ਇਸ ਦੇ ਨਾਲ ਮਨੁੱਖਤਾ ਵਖੋ-ਵਖਰੀਆਂ ਸੰਪਰਦਾਵਾਂ ਦੀ ਕੈਦ ਵਿਚ ਜਕੜੀ ਜਾਂਦੀ ਹੈ। ਉਨ੍ਹਾਂ ਨੇ ਸਪਸ਼ਟ ਤੌਰ 'ਤੇ ਕਿਹਾ ਕਿ ਹਿੰਦੂ ਅਤੇ ਮੁਸਲਮਾਨ ਇਕੋ ਹਨ। ਇਹ ਸਾਰੇ ਮਿੱਟੀ, ਅੱਗ, ਹਵਾ ਅਤੇ ਪਾਣੀ ਦੇ ਤਤਾਂ ਤੋਂ ਹੀ ਬਣੇ ਹੋਏ ਹਨ। ਮੁਸਲਮਾਨਾਂ ਦੇ ਅੱਲਾ ਅਤੇ ਹਿੰਦੂਆਂ ਦੇ ਰਾਮ ਵਿਚ ਕੋਈ ਭੇਦ ਨਹੀਂ ਹੈ। ਉਨ੍ਹਾਂ ਨੇ ਪੁਰਾਣ (ਹਿੰਦੂ ਧਰਮ-ਪੁਸਤਕ) ਅਤੇ ਕੁਰਾਨ (ਮੁਸਲਮਾਨੀ ਧਰਮ-ਪੁਸਤਕ) ਵਿਚ ਲਾਜ਼ਮੀ ਸਮਾਨਤਾ ਨੂੰ ਦਰਸਾਇਆ। ਉਨ੍ਹਾਂ ਦਾ ਇਹ ਵਿਚਾਰ ਸੀ ਕਿ ਇਹ ਸਾਰੇ ਭਿੰਨ-ਭੇਦ ਕੁਰਾਹੇ ਪਾਉਣ ਵਾਲੇ ਹਨ। ਉਨ੍ਹਾਂ ਨੇ ਪੁਰਾਤਨ ਬੀਰ-ਕਾਵਿ ਅਤੇ ਮਿਥਿਹਾਸ ਦਾ ਡੂੰਘਾ ਅਧਿਐਨ ਕੀਤਾ ਅਤੇ ਬਹੁਤ ਸਾਰਾ ਧਨ ਖਰਚ ਕੇ ਇਸ ਦੇ ਹਿੰਦੀ

ਵਿਚ ਅਨੁਵਾਦ ਕੀਤੇ ਜਾਣ ਨੂੰ ਉਤਸ਼ਾਹਿਤ ਕੀਤਾ। ਇਸ ਤਰ੍ਹਾਂ ਗੁਰੂ ਜੀ ਨੇ ਭਾਰਤੀ ਸਾਹਿਤ ਵਿਚ ਪੁਨਰ ਜਾਗਰਤੀ ਲਿਆਉਣ ਦੇ ਕਾਰਜ ਵਿਚ ਅਗਵਾਈ ਦਿਤੀ। ਜੇ ਸਾਨੂੰ ਇਹ ਗੱਲ ਯਾਦ ਹੋਵੇ ਕਿ ਯੂਰਪ ਵਿਚ ਮਾਨਵਵਾਦ ਮੂਲ-ਰੂਪ ਵਿਚ ਇਕ ਸਾਹਿਤਕ ਸਭਿਆਚਾਰ ਦੀ ਲਹਿਰ ਸੀ ਜਿਸ ਨੇ ਯੂਨਾਨੀ ਅਤੇ ਲਾਤੀਨੀ ਸਾਹਿਤ ਦਾ ਅਧਿਐਨ ਮੁੜ ਸ਼ੁਰੂ ਕਰਵਾ ਦਿਤਾ ਅਤੇ ਨਾਲ ਹੀ ਇਸ ਨੇ ਮਨੁੱਖ ਨੂੰ ਸਦਾਚਾਰਕ ਪੱਖ ਤੋਂ ਉਚਿਤ ਸਥਾਨ ਦਿਤਾ, ਤਾਂ ਅਸੀਂ ਗੁਰੂ ਦਸਮ ਪਾਤਸ਼ਾਹ ਦੇ ਇਸ ਮਹਾਨ ਕਾਰਜ ਦਾ ਸਹੀ ਅਨੁਮਾਨ ਲਾ ਸਕਦੇ ਹਾਂ। ਪਰ ਫਿਰ ਵੀ ਇਨ੍ਹਾਂ ਦੋਹਾਂ ਵਿਚ ਬਹੁਤ ਅੰਤਰ ਹੈ। ਗੁਰੂ ਜੀ ਦਾ ਮਾਨਵਵਾਦ ਪ੍ਰੇਰਨਾਮਈ ਅਤੇ ਉਤਸ਼ਾਹਜਨਕ ਸੀ। ਇਹ ਇਕ ਮਹਾਨ ਜੀਵਨ-ਸ਼ਕਤੀ ਦੇਣ ਵਾਲੀ ਲਹਿਰ ਸੀ। ਇਸ ਸਾਹਿਤ-ਉਸਾਰੀ ਦਾ ਭਾਵ ਪੁਰਾਤਨ ਸਾਹਿਤ ਦਾ ਸੁਹਜ-ਸੁਆਦ ਲੈਣਾ ਨਹੀਂ ਸੀ, ਸਗੋਂ ਇਸ ਦਾ ਮੁੱਖ ਮੰਤਵ ਇਹ ਸੀ ਕਿ ਮਨੁੱਖ ਨੂੰ ਆਪਣੀ ਸਹੀ ਸਦਾਚਾਰਕ ਪੱਧਰ ’ਤੇ ਲਿਆਂਦਾ ਜਾਵੇ ਜਿਸ ਅਨੁਸਾਰ ਕਿ ਉਸ ਦੀ ਇਮਾਨਦਾਰੀ ਦੀ ਅਜ਼ਮਾਇਸ਼ ਉਸ ਦੇ ਅਮਲੀ ਜੀਵਨ ਵਿਚ ਹੁੰਦੀ ਰਹੇ। ਗੁਰੂ ਜੀ ਨੇ ਆਪਣੇ ਆਪ ਨੂੰ ਅਵਤਾਰ ਨਹੀਂ ਮੰਨਿਆ ਸਗੋਂ ਉਨ੍ਹਾਂ ਨੇ ਇਸ ਦੇ ਉਲਟ ਉਨ੍ਹਾਂ ਅਵਤਾਰ ਮੰਨਣ ਵਾਲੇ ਲੋਕਾਂ ਨੂੰ ਤਾੜਨਾ ਕੀਤੀ। ਉਨ੍ਹਾਂ ਨੇ ਇਹ ਮੰਨਿਆ ਕਿ ਉਹ ਇਕ ਮਨੁੱਖ ਹਨ ਅਤੇ ਕੇਵਲ ਪਰਮ ਪੁਰਖ ਦੇ ਦਾਸ ਹਨ। ਇਥੋਂ ਤਾਈਂ ਕਿ ਆਪਣੇ ਕਾਰਨਾਮਿਆਂ ਲਈ ਆਪਣੇ ਸੰਗੀ-ਸਾਥੀਆਂ ਦੀ ਦਿਲੋਂ ਪ੍ਰਸੰਸਾ ਕਰਦੇ ਮਨ ਅਤੇ ਆਪਣੀ ਵਡਿਆਈ ਆਪਣੇ ਸਾਥੀਆਂ ਸਦਕਾ ਹੀ ਸਮਝਦੇ ਸਨ।

ਗੁਰੂ ਜੀ ਦਾ ਮਾਨਵਵਾਦ ਕਰਮ-ਯੋਗੀਆਂ ਵਾਲਾ ਸੀ। ਉਨ੍ਹਾਂ ਅਨੁਸਾਰ ਸਾਰੀ ਵਿਦਵਤਾ ਦਾ ਮੁੱਖ ਮੰਤਵ ਮਨੁੱਖ ਨੂੰ ਕਰਮਸ਼ੀਲ ਅਤੇ ਸ਼ਕਤੀਸ਼ਾਲੀ ਬਣਾਉਣਾ ਅਤੇ ਕਰਮ ਖੇਤਰ ਨੂੰ ਵਿਸ਼ਾਲ ਬਣਾਉਣਾ ਹੈ। ਇਹ ਇਨ੍ਹਾਂ ਦੀ ਪ੍ਰੇਰਨਾ ਦਾ ਹੀ ਸਦਕਾ ਸੀ ਕਿ ਵਿਰਕਤ ਸਾਧੂ ਵੀ ਯੁੱਧ-ਖੇਤਰ ਵਿਚ ਜੂਝ ਕੇ ਸ਼ਹੀਦੀ ਪਾਉਣ ਲਈ ਨਿਤਰ ਆਏ। ਇਹ ਉਨ੍ਹਾਂ ਨੂੰ ਨਿਸਲਤਾ ਦੇ ਜਾਲ ਵਿਚੋਂ ਜਿਸ ਵਿਚ ਉਹ ਨਿਰੇ ਮੰਤਕੀ-ਗਿਆਨ-ਗੋਸਟੀ ਦੇ ਝਮੇਲਿਆਂ ਵਿਚ ਉਲਝੇ ਹੋਏ ਸਨ, ਮੁਕਤ ਕਰਕੇ ਹੀ ਕੀਤਾ ਜਾ ਸਕਦਾ ਸੀ।

‘ਖ਼ਾਲਸਾ ਪੰਥ’ ਦੀ ਸਿਰਜਣਾ ਕੇਵਲ ਸੈਨਾ ਤਿਆਰ ਕਰਨਾ ਹੀ ਨਹੀਂ ਸੀ। ‘ਖ਼ਾਲਸਾ’ ਦਾ ਸ਼ਬਦ ਅਰਥ ‘ਖ਼ਾਲਸ’ ਹੈ। ਇਸ ਦਾ ਭਾਵ ਜ਼ਾਤ-ਪਾਤ ਦੇ ਜਾਲ-ਜੰਜਾਲ ਤੋਂ ਉੱਚੇ ਉਠੇ ਵਿਅਕਤੀਆਂ ਦੀ ਜਥੇਬੰਦੀ ਹੈ ਜਿਸ ਵਿਚ ਹਰੇਕ ਵਿਅਕਤੀ ਸਰਬਤ ਦੇ ਭਲੇ ਲਈ ਆਪਾ ਤਿਆਗ ਕੇ ਆਪਣੀ ਸ਼ਖ਼ਸੀਅਤ ਦਾ ਸੰਪੂਰਨ ਵਿਕਾਸ ਕਰਦਾ ਹੈ। ਇਸ ਲਈ ਹਰੇਕ ਸਿੱਖ ਹਰ ਰੋਜ਼ ਆਪਣੀ ਅਰਦਾਸ ਵਿਚ ਅਕਾਲ ਪੁਰਖ ਤੋਂ ਖ਼ਾਲਸੇ ਲਈ ਰੱਛਿਆ

ਰਿਆਇਤ ਲਈ ਬਿਨੈ ਕਰਦਾ ਹੈ। ਸੋ ਹਰੇਕ ਸਿੱਖ ਸਰਬਤ ਖ਼ਾਲਸੇ ਦੇ ਸੰਪਰਕ ਵਿਚ ਰਹਿੰਦਾ ਹੈ ਅਤੇ ਇਸ ਤਰ੍ਹਾਂ ਪੰਥ ਦੇ ਭਲੇ ਲਈ ਜੀਉਂਦਾ, ਆਪਾ ਵਾਰ ਕੇ ਸਰਬ ਸ਼ਕਤੀਮਾਨ ਨਾਲ ਇਕ ਸੁਰ ਹੋ ਜਾਂਦਾ ਹੈ। ਬਰਗਸਨ ਦੇ ਫਲਸਫੇ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜੀਵਨ ਦਾ ਮਹੱਤਵ ਇਸ ਦੀ ਤੀਬਰਤਾ ਅਤੇ ਕਾਰਜਸ਼ੀਲਤਾ ਵਿਚ ਹੀ ਹੈ। ਉਨ੍ਹਾਂ ਦਾ ਸੰਦੇਸ਼ ਹੈ 'ਵਹਿਮਾਂ-ਭਰਮਾਂ ਦੀਆਂ ਜੰਜੀਰਾਂ ਨੂੰ ਤੋੜ ਦਿਓ, ਸੁਆਰਥ ਤੋਂ ਉੱਚਾ ਉਠ ਕੇ ਆਪਣੇ ਮੂਲ ਨੂੰ ਪਛਾਣੋ, ਸੁਤੰਤਰ ਹੋ ਕੇ ਸ੍ਵੈ-ਮਾਨ ਵਾਲਾ ਅਜਿਹਾ ਜੀਵਨ ਜੀਓ ਜਿਸ ਵਿਚ ਸਾਰੇ ਇਕ ਜਾਨ ਹੋਣ, ਸਾਰੇ ਇਕ ਸਮਾਨ ਹੋਣ। ਆਪਣੇ ਅੰਦਰ ਵਾਹਿਗੁਰੂ ਦੀ ਜਾਗਤ ਜੋਤ ਨੂੰ ਅਨੁਭਵ ਕਰਦੇ ਹੋਏ ਅਤੇ ਉਸ ਨੂੰ ਰੋਮ-ਰੋਮ ਵਿਚ ਰਵਿਆ ਜਾਣ ਕੇ ਇਕ ਅਕਾਲ ਦੀ ਪੂਜਾ ਕਰੋ। ਸਦਾ ਤਤਪਰ ਰਹੋ। ਕਦੇ ਵੀ ਨਾ ਡੋਲੋ। ਉਹ ਆਪਣੇ ਭਾਣੇ ਵਿਚ ਪ੍ਰਗਟ ਹੁੰਦਾ ਹੈ। ਇਸ ਨੂੰ ਕਰਮ ਰਾਹੀਂ ਜਾਣੋ। ਸਰਵ ਸ੍ਰੇਸ਼ਟ ਕਰਮ ਇਹ ਹੈ ਕਿ ਉਸ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਿਆਂ ਆਪਾ ਗੁਆਣਾ ਹੈ। ਤੁਹਾਡੀਆਂ ਸਾਰੀਆਂ ਪ੍ਰਾਪਤੀਆਂ ਉਸ ਦੀ ਮਿਹਰ ਸਦਕਾ ਹੀ ਹਨ। ਫਤਹਿ ਵਾਹਿਗੁਰੂ ਜੀ ਹੈ ਤੁਸੀਂ ਸਰਬਤ ਦਾ ਅੰਗ ਹੋ ਅਤੇ ਉਹ ਸਰਬਤ ਦਾ ਮਾਲਕ ਹੈ। ਸਾਰੀ ਸ੍ਰਿਸ਼ਟੀ ਦਾ ਕਰਤਾ ਉਹ ਆਪ ਹੈ। ਫਤਹਿ ਵਾਹਿਗੁਰੂ ਦੀ ਹੈ।

# ਭੁਜੰਗੀਆਂ ਦੀ ਲਹਿਰ*

ਆਪ ਅਜ, ਕਿਸ ਬਾਰਿਸ਼ ਵਿਚ, ਕਿਤਨੀ ਠੰਡ ਵਿਚ, ਇਕਠੇ ਹੋਏ ਹੋ, ਗੁਰਪੁਰਬ ਮੰਨਾਣ ਲਈ। ਜਿਸ ਗੁਰੂ ਦਾ ਗੁਰਪੁਰਬ ਹੈ, ਉਸ ਦਾ ਇਕ ਵਾਕ ਹੈ :

**ਖਾਲਸਾ ਮੇਰੋ ਰੂਪ ਹੈ ਖਾਸ ॥**

ਅਜ ਖ਼ਾਸ-ਖ਼ਾਸ ਹੀ, ਜਿਨ੍ਹਾਂ ਨੇ ਬਰਸਾਤ ਤੇ ਠੰਡ ਦੀ ਪਰਵਾਹ ਨਹੀਂ ਕੀਤੀ, ਇਕੱਠੇ ਹੋਏ ਹਨ। ਇਨ੍ਹਾਂ ਵਿਚ ਮਹਾਰਾਜ ਆਪ ਹੈ। ਇਕ-ਇਕ ਵਿਅਕਤੀ ਗੁਰੂ ਗੋਬਿੰਦ ਸਿੰਘ ਦਾ ਰੂਪ ਹੈ। ਸੋ ਕਰੋ ਦਰਸ਼ਨ ਗੁਰੂ ਦਾ ਉਹ ਕਹਿੰਦਾ ਹੈ :

**ਖਾਲਸਾ ਮੇਰੋ ਰੂਪ ਹੈ ਖਾਸ ॥**
**ਖਾਲਸੇ ਮਹਿ ਹੌ ਕਰੌ ਨਿਵਾਸ ॥**

ਸੋ ਤੁਸਾਂ ਵਿਚ ਉਹ ਆਪ ਵਸ ਰਿਹਾ ਹੈ। ਜਿਸ ਵੇਲੇ ਮੌਜੂਦ ਹੈ, ਤੁਸੀਂ ਉਸ ਦਾ ਦਰਸ਼ਨ ਕਰ ਰਹੇ ਹੋ।

ਇਕ ਵੇਰ ਉਸ ਗੁਰੂ ਦਾ ਦਰਬਾਰ ਲਗਾ ਸੀ। ਗੁਰਸਿੱਖ ਇਕੱਤ੍ਰ ਸਨ। ਭਾਈ ਨੰਦ ਲਾਲ ਵੀ ਵਿਦਮਾਨ ਸਨ। ਦਿਵ ਮੂਰਤ ਤੋਂ ਉਹ ਵਾਰੇ-ਵਾਰੇ ਜਾ ਰਹੇ ਸਨ, ਆਪ ਨੇ ਕਿਹਾ :

**ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ ॥**
**ਵਗਰਨਾ ਜ਼ੌਕ ਚੁਨੀਂ ਆਮਦਨ ਨ ਬੂਦ ਮਰਾ ॥**

ਅਜ ਭਾਈ ਨੰਦ ਲਾਲ ਨੂੰ ਸਮਝ ਆਈ ਕਿ ਮੈਂ ਜਨਮ ਕਿਉਂ ਲਿਆ ? ਮੈਂ ਤਾਂ ਮੁਕਤ ਸਾਂ। ਇਹ ਵਜੂਦ ਧਾਰਿਆ ਹੈ ਕਿ ਪ੍ਰਤਖ ਦਰਸ਼ਨ ਕਰ ਸਕਾਂ :

**ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ ॥**

ਬੰਦਗੀ ਦੀ ਵਾਸ਼ਨਾ ਹੀ ਮੈਨੂੰ ਇਸ ਵਜੂਦ ਵਿਚ ਲਿਆਈ ਹੈ। ਮੈਂ ਇਹ ਵਾਸ਼ਨਾ ਹੀ ਸਫਲ ਕਰ ਰਿਹਾ ਹਾਂ। ਕੁਰਬਾਨ ਤੇ ਬਲਿਹਾਰ ਹੋਂਦਾ ਜਾ ਰਿਹਾ ਹਾਂ।

**ਵਗਰਨਾ ਜ਼ੌਕ ਚੁਨੀਂ ਆਮਦਨ ਨ ਬੂਦ ਮਰਾ ॥**

---

* ਇਹ ਲੈਕਚਰ ਗੁਰਦੁਆਰਾ ਡਾਲਨਵਾਲਾ, ਦੇਹਰਾਦੂਨ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਸਮੇਂ ਦਿਤਾ ਗਿਆ ਸੀ।

ਭਾਈ ਨੰਦ ਲਾਲ ਇਕ ਮਹਾਨ ਮੁਕਤ ਆਤਮਾ ਸੀ, ਸਾਕਾਰ ਦੀ ਬੰਦਗੀ ਮੁੜ ਕੇ ਕਰਨ ਲਈ ਆਕਾਰ ਧਾਰਿਆ।

ਭਾਈ ਨੰਦ ਲਾਲ ਤੋਂ ਪੁੱਛਿਆ ਗਿਆ, 'ਤੁਸੀਂ ਨਾਮ ਕਿਸ ਤਰ੍ਹਾਂ ਜਪਦੇ ਹੋ ਜੀਭ ਨਾਲ ਕਿ ਮਨ ਨਾਲ' ? ਆਪ ਨੇ ਕਿਹਾ :

**ਹਮ ਬਾ ਦਿਲ ਯਾਦੇ ਖੁਦਾ ਹਮ ਬਾ ਜ਼ੁਬਾਨ ॥**

**ਈਂ ਜ਼ੁਬਾਨਸ਼ ਦਿਲ ਸ਼ੁਦਹ ਦਿਲ ਸ਼ੁਦ ਜ਼ੁਬਾਨ ॥**

ਜ਼ੁਬਾਨ ਨਾਲ ਜਪਦਾ ਹਾਂ, ਦਿਲ ਨਾਲ ਬੀ।

ਜ਼ੁਬਾਨ ਪਰ ਨਾਮ ਹੈ, ਦਿਲ ਵਿਚ ਯਾਦ ਹੈ।

ਜ਼ਬਾਨ ਦਿਲ ਹੋ ਗਈ ਹੈ। ਦਿਲ ਜ਼ਬਾਨ ਹੋ ਗਿਆ ਹੈ।

ਇਹ ਉੱਚੀਆਂ ਗੱਲਾਂ ਹੋ ਰਹੀਆਂ ਸੀ, ਉਥੇ ਸਥੂਲ ਬੁਧੀ ਵਾਲੇ ਵੀ ਬੈਠੇ ਸਨ। ਉਹ ਕਹਿਣ ਲਗੇ ਮਹਾਰਾਜ ! ਅਸੀਂ ਮੋਟੀ ਬੁਧੀ ਵਾਲੇ ਹਾਂ। ਸਾਨੂੰ ਕੋਈ ਰਹਿਣੀ ਰਹਤ ਦੀਆਂ ਗੱਲਾਂ ਦਸੋ। ਗੁਰੂ ਜੀ ਬੋਲੇ :

ਭਾਈ ਸਿੱਖੋ ! ਉਪਦੇਸ਼ ਇਹ ਹੈ, ਇਸ ਦੇ ਚਾਰ ਅੰਗ ਹਨ :

1. ਬਚਨ ਨਹੀਂ ਮੋੜਨਾ।　　2. ਧਰਮ ਨਹੀਂ ਹਾਰਨਾ।

3. ਪਰੋਪਕਾਰ ਕਰਨਾ।　　3. ਖਿਮਾ ਧਾਰਨਾ।

ਜਿਸ ਵੇਲੇ ਉਹ ਕਹਿ ਰਹੇ ਸਨ ਇਹ ਚਾਰ ਗੱਲਾਂ- ਬਚਨ ਨਹੀਂ ਹਾਰਨਾ, ਧਰਮ ਉਪਨਿਸ਼ਟ ਰਹਿਣਾ, ਪਰੋਪਕਾਰ ਤੇ ਖਿਮਾ।

ਤਦੋਂ ਆਪ ਦੇ ਸਾਹਮਣੇ ਗੁਰੂ ਤੇਗ ਬਹਾਦਰ ਮੌਜੂਦ ਸਨ। ਜਿਨ੍ਹਾਂ ਦਾ ਕਥਨ, ਇਕ ਕਵੀ ਨੇ ਇਉਂ ਦਸਿਆ ਹੈ :

**ਬਾਹ ਜਿਨਾ ਦੀ ਪਕੜੀਐ ਸਿਰ ਦੀਜੈ ਬਾਹ ਨ ਛੋੜੀਏ॥**

ਉਨ੍ਹਾਂ ਨੇ ਬ੍ਰਾਹਮਣਾਂ ਨੂੰ ਬਚਨ ਦਿਤਾ ਸੀ, ਮੈਂ ਤੁਹਾਡੀ ਹਮਾਇਤ ਕਰਾਂਗਾ। ਜੋ ਬਚਨ ਕੀਤਾ ਸੀ ਪੂਰਾ ਕੀਤਾ। ਉਨ੍ਹਾਂ ਦੀਨਾਂ ਨੂੰ ਬਚਾਇਆ, ਸਿਰ ਦਿਤਾ, ਪਰ ਬਾਂਹ ਨਾ ਛੋਡੀ... ਸਿਰ ਦੀਜੈ ਬਾਹ ਨ ਛੋਡੀਏ। ਆਪ ਧਰਮ ਪੁਰ ਕਾਇਮ ਰਹੇ।

ਤੀਸਰੀ ਗੱਲ ਸੀ ਜੀਵਨ ਪਰੋਪਕਾਰ ਵਿਚ ਸਫਲ ਹੋਵੇ। ਗੁਰੂ ਤੇਗ ਬਹਾਦਰ ਜੀ ਨੇ ਕਿਹਾ:

**ਅਬ ਮੈ ਕਉਨੁ ਉਪਾਉ ਕਰਉ ॥ ...**
**ਜਨਮੁ ਪਾਇ ਕਛੁ ਭਲਉ ਨ ਕੀਨੋ ...॥**

ਧਨਾਸਰੀ, ਮ: ੯, ਪੰਨਾ ੬੮੫

ਆਪ ਨੇ ਸੱਚਮੁਚ ਭਲਾ ਕਰਕੇ ਦਸਿਆ। ਉਸ ਵੇਲੇ ਸਭ ਪਰ ਟੈਕਸ ਲਗਦਾ ਸੀ, ਬ੍ਰਾਹਮਣ ਪਰ ਨਹੀਂ ਸੀ ਲਗਦਾ। ਔਰੰਗਜ਼ੇਬ ਨੇ ਬ੍ਰਾਹਮਣਾਂ ਪਰ ਜ਼ਜੀਆ ਲਾਇਆ। ਬਹੁਤੇ ਬ੍ਰਾਹਮਣ ਕਸ਼ਮੀਰ ਵਿਚ ਸਨ। ਉਸ ਨੇ ਸ਼ੇਰ ਅਫ਼ਗਨ ਨੂੰ ਗਵਰਨਰ ਬਣਾ ਕੇ ਕਸ਼ਮੀਰ ਭੇਜਿਆ। ਸ਼ੇਰ ਅਫ਼ਗਨ ਨੇ ਕਿਹਾ :

ਮੁਸਲਮਾਨ ਬਣੋ ਜਾਂ ਟੈਕਸ ਭਰੋ।

ਉਸ ਵਕਤ ਬ੍ਰਾਹਮਣਾਂ ਨੇ ਗੁਰੂ ਤੇਗ ਬਹਾਦਰ ਦੀ ਸ਼ਰਨ ਲਈ। ਚਾਹੇ ਆਪ ਤਿਲਕ ਜੰਜੂ ਦੀ ਹਮਾਇਤ ਨਹੀਂ ਸਨ ਕਰਦੇ ਪਰ ਕੋਈ ਦੂਜਾ, ਜਿਸ ਪਰ ਜ਼ੋਰ ਜ਼ਬਰ ਕਰੇ, ਉਸ ਦੇ ਧਰਮ ਵਿਚ ਦਖਲ ਦੇਵੇ, ਆਪ ਇਸ ਦੇ ਖਿਲਾਫ਼ ਸਨ। ਦੀਨਾਂ ਨੂੰ ਬਚਾਉਣ ਲਈ, ਤਿਲਕ ਤੇ ਜੰਜੂ ਦੀ ਰਖਿਆ ਲਈ ਆਪ ਨੇ ਕੁਰਬਾਨੀ ਦਿਤੀ।

ਖਿਮਾ ਕਰਨਾ, ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਪਹਿਲੇ ਭਾਈ ਮਤੀ ਦਾਸ ਨੂੰ ਸ਼ਹੀਦ ਕੀਤਾ ਗਿਆ। ਉਸ ਨੂੰ ਆਰੇ ਨਾਲ ਚੀਰਿਆ ਗਿਆ। ਉਸ ਕੋਲੋਂ ਆਖਰੀ ਖਾਹਿਸ਼ ਪੁਛੀ ਗਈ। ਉਸ ਕਿਹਾ :

> ਮੇਰੀ ਪਿੱਠ ਗੁਰੂ ਵਲ ਨਾ ਹੋਵੇ, ਮੂੰਹ ਹੋਵੇ, ਜੋ ਮੈਂ ਆਪਣੇ ਮਾਰਣ ਵਾਲਿਆਂ ਨੂੰ ਖਿਮਾ ਕਰ ਸਕਾਂ। ਉਸ ਸ਼ਾਂਤ ਸਰੋਵਰ ਗੁਰੂ ਤੋਂ ਸ਼ਾਂਤੀ ਲੈ ਕੇ ਆਪਣੇ ਕਾਤਲਾਂ ਨੂੰ ਮਾਫ਼ ਕਰ ਸਕਾਂ।

ਇਹ ਚਾਰ ਗੱਲਾਂ ਸ਼ਾਸਤਰੀ ਗੱਲਾਂ ਨਹੀਂ। ਕਮਾਈਆਂ ਹੋਈਆਂ ਹਨ। ਅਜ਼ਮਾਈਆਂ ਹੋਈਆਂ ਹਨ। ਇਹ ਤਜਰਬੇ ਵਿਚ ਆਈਆਂ ਹਨ। ਇਨ੍ਹਾਂ ਨੇ ਸਾਰੇ ਸਮਾਜ ਦੀ ਸ਼ਕਲ ਬਦਲ ਦਿਤੀ, ਰੂਪ ਬਦਲ ਦਿਤਾ।

ਜਦ ਗੁਰੂ ਤੇਗ ਬਹਾਦਰ ਸ਼ਹੀਦ ਹੋਏ ਤਦ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਕੇਵਲ ਨੌਂ ਬਰਸਾਂ ਦੀ ਸੀ। ਆਪ ਨੌਂ ਬਰਸ ਦੀ ਉਮਰ ਵਿਚ ਗੁਰਗੱਦੀ ਪਰ ਬਿਰਾਜ ਗਏ।

ਸਾਡੇ ਬਹੁਤੇ ਗੁਰੂ, ਛੋਟੀ ਉਮਰ ਦੇ ਸਨ। ਗੁਰੂ ਹਰਕ੍ਰਿਸ਼ਨ ਦੀ ਉਮਰ ਕੇਵਲ ਪੰਜ ਬਰਸਾਂ ਦੀ ਸੀ। ਪੰਜ ਸਾਲ ਤੋਂ ਅੱਠ ਸਾਲ ਦੀ ਉਮਰ ਤਕ ਆਪ ਗੁਰੂ ਰਹੇ। ਆਪ ਦੇ ਗਿਆਨ ਦੀ ਓਜ ਦਾ ਅੰਦਾਜ਼ਾ ਕੇਵਲ ਇਸ ਗੱਲ ਤੋਂ ਲਗ ਜਾਂਦਾ ਹੈ ਜੋ ਆਪ ਨੇ ਆਪਣੇ

ਜਾਨਸ਼ੀਨ ਦੀ ਚੋਣ ਵਿਚ ਕੀਤਾ। 'ਬਾਬਾ ਬਕਾਲੇ' ਕਹਿ ਕੇ ਉਸ ਹਸਤੀ ਨੂੰ ਆਪਣਾ ਜਾਨਸ਼ੀਨ ਚੁਣਿਆ ਜਿਸ ਨੇ ਇਹ ਕੁਛ ਕਰਕੇ ਦਸਿਆ। ਇਹ ਚੋਣ ਕਰਨਹਾਰ ਗੁਰੂ ਦੀ ਉਮਰ ਤਦੋਂ ਕੇਵਲ ਅੱਠ ਸਾਲ ਸੀ।

ਸਿੱਖੀ ਦੀ ਲਹਿਰ ਹੀ ਭੁਜੰਗੀਆਂ ਦੀ ਲਹਿਰ ਹੈ।

ਗੁਰੂ ਹਰਿਕ੍ਰਿਸ਼ਨ ਜੀ 5 ਸਾਲ ਦੀ ਉਮਰ ਵਿਚ ਗੁਰੂ ਬਣੇ।

ਗੁਰੂ ਹਰਿ ਰਾਇ ਜੀ 11 ਸਾਲ ਦੀ ਉਮਰ ਵਿਚ।

ਗੁਰੂ ਹਰਿ ਗੋਬਿੰਦ ਜੀ 12 ਸਾਲ ਦੀ ਉਮਰ ਵਿਚ।

ਗੁਰੂ ਅਰਜਨ ਦੇਵ ਜੀ 18 ਸਾਲ ਦੀ ਉਮਰ ਵਿਚ।

ਇਨ੍ਹਾਂ ਨੇ ਖ਼ਾਸ ਕਿਸਮ ਦਾ ਅੰਦੋਲਨ ਲਿਆ ਦਿਤਾ।

ਜੇ ਗੁਰੂ ਰਾਮਦਾਸ ਜੀ ਦੀ ਗੁਰਗੱਦੀ ਪੁਰ ਬੈਠਣ ਦੀ ਉਮਰ 40, ਗੁਰੂ ਤੇਗ ਬਹਾਦਰ ਜੀ ਦੀ 43, ਗੁਰੂ ਗੋਬਿੰਦ ਸਿੰਘ ਜੀ ਦੀ 9 ਸਾਲ ਦੀ ਲਈਏ ਤਾਂ ਔਸਤ 19 ਸਾਲ ਬਣਦੀ ਹੈ।

ਇਹ ਖ਼ਿਆਲ ਕਿ ਬਚਨ ਪਾਲਣਾ ਹੈ, ਬਾਰੇ ਇਕ ਸਾਈਕਾਲੋਜੀਕਲ ਸੁਸਾਇਟੀ ਨੇ ਅੰਕੜੇ ਇਕੱਠੇ ਕੀਤੇ ਹਨ। ਛੋਟੀ ਉਮਰ ਦੇ ਆਦਮੀ ਬਚਨ ਤੋਂ ਬਹੁਤ ਘੱਟ ਫਿਰਦੇ ਹਨ, ਉਨ੍ਹਾਂ ਦੇ ਆਂਕੜਿਆਂ ਦਾ ਸਿੱਟਾ ਹੈ।

ਛੋਟੀ ਉਮਰ ਵਿਚ ਬੱਚਿਆਂ ਨੂੰ ਸਿਖਿਆ ਦੇਣੀ ਚਾਹੀਦੀ ਹੈ। ਜਿਉਂ-ਜਿਉਂ ਵਡੇ ਹੁੰਦੇ ਹਨ, ਫਰਕ ਆਂਦਾ ਜਾਂਦਾ ਹੈ।

ਬੜੀ ਛੋਟੀ ਉਮਰ ਵਿਚ ਬੱਚਿਆਂ ਕੁਰਬਾਨੀ ਕੀਤੀ। ਬੰਦੇ ਬਹਾਦੁਰ ਦਾ ਲੜਕਾ ਕੇਵਲ ਪੰਜ ਸਾਲ ਦਾ ਸੀ। ਬੰਦੇ ਦੇ ਸਿੱਖ ਸਿਪਾਹੀ ਸੌ-ਸੌ ਕਰਕੇ ਦਿੱਲੀ ਸ਼ਾਹੀ ਮਸਜਿਦ ਦੇ ਸਾਹਮਣੇ ਹਰ ਰੋਜ਼ ਸ਼ਹੀਦ ਕੀਤੇ ਜਾਂਦੇ ਸੀ, ਪਰ ਬੱਚਾ ਨਾ ਡੋਲਿਆ। ਬੰਦੇ ਬਹਾਦਰ ਦਾ ਬੱਚਾ ਨਿਡਰ ਨਿਕਲਿਆ। ਉਸ ਪੰਜ ਸਾਲ ਦੇ ਬੱਚੇ ਨੇ ਮੌਤ ਕਬੂਲੀ।

ਇਕ ਹੋਰ ਬੱਚਾ ਸੀ 15 ਸਾਲ ਦਾ। ਉਸ ਦੀ ਮਾਂ ਨੇ ਬਾਦਸ਼ਾਹ ਪਾਸ ਫਰਿਆਦ ਪਾਈ ਕਿ ਉਹਦਾ ਬੱਚਾ ਸਿੱਖ ਨਹੀਂ। ਸਿੱਖਾਂ ਨੇ ਐਵੇਂ ਉਹਦੇ ਪਿੰਡ ਵਿਚੋਂ, ਆਪਣੇ ਨਾਲ ਫੜ ਲਿਆਂਦਾ ਹੈ। ਬਾਦਸ਼ਾਹ ਨੇ ਪਰਵਾਨਾ ਦੇ ਦਿਤਾ :

'ਲੜਕੇ ਨੂੰ ਛੋੜ ਦਿਓ'।

ਪਰ ਲੜਕੇ ਨੇ ਸ਼ੋਰ ਮਚਾ ਦਿਤਾ, 'ਮੈਂ ਸਿੱਖ ਹਾਂ'।

ਮਾਵਾਂ ਡੋਲ ਗਈਆਂ ਪਰ ਬੱਚੇ ਨਹੀਂ ਸਨ ਡੋਲੇ। ਇਹ ਧਰਮ ਪਰ ਦ੍ਰਿੜ ਰਹੇ। ਇਹ ਗੱਲ ਦੋ ਮੁਸਲਮਾਨ ਤਾਰੀਖਦਾਨਾਂ ਨੇ ਲਿਖੀ ਹੈ। ਇਕ ਖ਼ਾਫ਼ੀ ਖ਼ਾਨ ਹੈ, ਉਸ ਨੇ ਲਿਖਿਆ ਹੈ:

"ਮੇਰੀ ਮਾਂ ਝੂਠ ਬੋਲਦੀ ਹੈ।"

ਤਾਰੀਖ਼ ਮੁਹੰਮਦੀ ਨੇ ਬਦਲ ਕੇ ਲਿਖਿਆ ਹੈ :

"ਇਹ ਮੇਰੀ ਮਾਂ ਹੀ ਨਹੀਂ। ਇਹ ਹੋਰ ਕੋਈ ਹੈ।"

ਧਰਮ ਤੋਂ ਡੋਗਣ ਵਾਲੀਆਂ ਮਾਵਾਂ ਨਾਲ ਇਤਨੀ ਨਫ਼ਰਤ ਹੋ ਜਾਂਦੀ ਸੀ।

ਬੱਚਿਆਂ ਕੋਲੋਂ ਪ੍ਰਣ ਲਓ, ਚੰਗੇ ਬਣਨ ਲਈ। ਇੰਗਲੈਂਡ ਵਿਚ ਮੈਨੂੰ ਇਕ ਜਵਾਨ ਲੜਕਾ ਮਿਲਿਆ। ਉਸ ਨੇ ਕੇਸਾਂ ਦੀ ਬੇਅਦਬੀ ਕੀਤੀ ਸੀ। ਉਸ ਕਿਹਾ ਕਿ ਮਾਂ ਨੇ ਕਿਹਾ ਸੀ:

"ਜੇ ਕੇਸਾਂ ਦੀ ਬੇਅਦਬੀ ਕਰੇਂਗਾ, ਮੇਰੇ ਮੱਥੇ ਨਾ ਲਗੀਂ। ਸੋ ਮੈਂ ਨਹੀਂ ਮਿਲਾਂਗਾ ਮਾਂ ਨੂੰ।"

ਸ਼ਰਤਾਂ ਕੰਮ ਨਹੀਂ ਕਰ ਸਕਦੀਆਂ। ਇਹ ਕਹਿਣਾ ਚਾਹੀਦਾ ਹੈ :

ਉਹ ਕਲਗੀਆਂ ਵਾਲਾ ਤੈਨੂੰ ਵੇਖ ਰਿਹਾ ਹੈ।

ਕਲਗੀਆਂ ਵਾਲੇ ਦੀ ਆਨ ਪਰ ਬੱਚੇ ਨਹੀਂ ਡੋਲਦੇ। ਬੱਚਿਆਂ ਦੀ ਸਿਖਿਆ ਬਹੁਤ ਲਾਜ਼ਮੀ ਹੈ। ਇਹ ਧਰਮ ਚਲਾਇਆ ਹੀ ਕੁਮਾਰ ਉਮਰ ਦੇ ਗੁਰੂਆਂ ਨੇ ਹੈ। ਜੇ ਬੱਚਿਆਂ ਪਰ ਪੂਰਾ ਵਿਸ਼ਵਾਸ ਕਰੀਏ ਉਹ ਕੀ ਕੁਝ ਨਹੀਂ ਕਰ ਲੈਣਗੇ ?

ਪਰ ਸਾਨੂੰ ਫੁਰਸਤ ਨਹੀਂ। ਆਪ ਤਾਂ ਬੱਚਿਆਂ ਨੂੰ ਖ਼ਿਆਲ ਨਹੀਂ ਆਉਂਦਾ ਕਿ ਸਿੱਖ ਇਤਿਹਾਸ ਨੂੰ ਪੜ੍ਹਿਆ ਜਾਵੇ।

ਇਸ ਧਰਮ ਦੀ ਨੀਂਹ ਰਖੀ ਗੁਰੂ ਨਾਨਕ ਦੇਵ ਜੀ ਨੇ। ਉਹ ਨੀਂਹ ਭਰੀ ਗੁਰੂ ਅੰਗਦ ਤੇ ਗੁਰੂ ਅਮਰਦਾਸ ਨੇ। ਆਪ ਨੇ ਕਿਹਾ :

**(1) ਇਹ ਧਰਮ ਗ੍ਰਿਸਤੀਆਂ ਦਾ ਹੈ।**

'ਘਾਲਿ ਖਾਇ ਕਿਛੁ ਹਥਹੁ ਦੇਇ।' ਵਾਲਿਆਂ ਦਾ ਹੈ।

ਫੇਰ ਕਿਹਾ ਗੁਰੂ ਮੰਗਤਾ ਨਹੀਂ ਚਾਹੀਦਾ। ਦਾਤਾ ਚਾਹੀਦਾ ਹੈ। ਬਚਨ ਹੈ :

'ਗੁਰ ਦਾਤਾ ਗੁਰੁ ਹਿਵੈ ਘਰੁ... ॥

ਗੁਰ ਦਾਤਾ ਹੈ, ਮੰਗਤਾ ਨਹੀਂ। ਫਿਰ ਬਰਫ਼ ਦਾ ਘਰ ਹੈ। ਉਸ ਦੇ ਦਰਸ਼ਨ ਨਾਲ ਤ੍ਰਿਸ਼ਨਾ ਤੇ ਕਾਮ, ਕ੍ਰੋਧ ਦੀ ਅੱਗ ਬੁਝ ਜਾਂਦੀ ਹੈ।

ਫੇਰ ਕਿਹਾ ਹੈ :

'ਗੁਰੁ ਦੀਪਕ ਤਿਹ ਲੋਇ ॥'

ਗੁਰੂ ਐਸਾ ਗਿਆਨਵਾਨ ਹੈ ਕਿ ਉਸਨੂੰ ਤਿੰਨਾਂ ਲੋਕਾਂ ਦਾ ਚਾਨਣਾ ਹੈ।

ਬਾਕੀ ਧਰਮ ਬੈਰਾਗੀਆਂ ਦੇ ਹਨ। ਘਰ ਛੋੜ ਗਿਆਂ ਦੇ ਹਨ। ਗੋਰਖ ਆਦਿ ਜੋਗੀ ਅਤੀਤ ਹੋਏ ਹਨ। ਭਗਤੀ ਮਾਰਗ ਵਾਲਾ ਰਾਮਾਨੰਦ ਵੈਰਾਗੀ ਸੀ। ਇਹ ਪ੍ਰਥਾ ਕਿ ਗੁਰੂ ਅਤੀਤ ਹੀ ਹੋਣਾ ਚਾਹੀਦਾ ਹੈ, ਵਿਚੋਂ ਕੱਢ ਲਿਈ।

**(2) ਜ਼ਾਤ ਪਾਤ ਦਾ ਭੇਦ ਮਿਟਾਇਆ।**

ਇਕ ਲੰਗਰ ਵਿਚ ਪ੍ਰਸ਼ਾਦ ਹੀ ਨਹੀਂ ਛਕਾਇਆ ਇਕ ਬਾਉਲੀ ਵੀ ਸਾਜੀ, ਜਿਥੇ ਖਤ੍ਰੀ, ਬ੍ਰਾਹਮਣ, ਵੈਸ਼ਾਂ ਦੇ ਨਾਲ ਸ਼ੂਦਰ ਇਸ਼ਨਾਨ ਕਰਨ ਲਗ ਪਏ। ਉਨ੍ਹਾਂ ਦੀ ਜੂਨ ਕੱਟੀ ਗਈ। ਉਨ੍ਹਾਂ ਨੂੰ ਮੁਕਤੀ ਮਿਲ ਗਈ। ਬ੍ਰਾਹਮਣਾਂ ਦੇ ਖੂਹ ਸ਼ੂਦਰ ਨਹੀਂ ਸਨ ਨਹਾ ਸਕਦੇ। ਇਥੇ ਸਾਰੇ ਇਕੱਠੇ ਨਹਾਉਣ ਲਗ ਪਏ। ਪਿਛੇ ਜਿਹੇ ਇਕ ਅੰਗਰੇਜ਼ ਮੇਮ ਆਈ ਸੀ ਜੋ ਆਪ ਨੂੰ ਸਿੱਖ ਬਣ ਗਈ ਕਹਿੰਦੀ ਸੀ ਉਹ ਸਮਝ ਨਾ ਸਕੀ ਗੁਰੂ ਆਸ਼ਾ ਕੀ ਹੈ ? ਊਚ-ਨੀਚ ਦਾ ਭਰਮ ਮਿਟ ਜਾਵੇ। ਚੌਰਾਸੀ ਕਟੀ ਜਾਵੇ। ਭਰਮ ਤੇ ਵਹਿਮ ਸਾਰੇ ਮਿਟ ਜਾਵਣ। ਸ਼ੂਦਰਾਂ ਦੀ ਨਿਯੂਨਤਾ ਮੁੱਕ ਜਾਵੇ। ਉਨ੍ਹਾਂ ਦੀ ਚੌਰਾਸੀ ਕੱਟੀ ਜਾਵੇ।

ਇਕ ਅੰਗਰੇਜ਼ ਮੇਮ ਨੂੰ ਇਹ ਸਮਝਣਾ ਮੁਸ਼ਕਿਲ ਸੀ। ਸਾਡੇ ਲਈ ਆਸਾਨ ਹੈ। ਸ਼ੂਦਰਾਂ ਪਰ ਹੋਏ ਭੇਦ ਭਾਵ ਤੇ ਬਿਤਕਰੇ ਤੋਂ ਅਸੀਂ ਵਾਕਫ਼ ਹਾਂ।

ਇਨ੍ਹਾਂ ਤਿੰਨਾਂ ਗੱਲਾਂ :

(1) ਧਰਮੀ ਗ੍ਰਹਿਸਥ ਵਿਚ ਰਹਿਣ।

(2) ਜ਼ਾਤ ਪਾਤ ਦਾ ਭੇਦ ਮਿਟੇ।

(3) ਸਾਂਝਾ ਲੰਗਰ ਹੋਵੇ।

ਦੀ ਨੀਂਹ ਉਪਰ ਗੁਰੂ ਰਾਮਦਾਸ ਜੀ ਨੇ ਜੋ ਪਹਿਲੀ ਇਮਾਰਤ ਖੜੀ ਕੀਤੀ, ਉਹ ਹੈ ਹਰੀਮੰਦਰ ਸਾਹਿਬ। ਇਹ ਕਰਾਮਾਤ ਹੈ।

ਅਬਦਾਲੀ ਲੱਭਣਾ ਚਾਹੁੰਦਾ ਸੀ, ਉਹ ਰਾਜ਼ ਜਿਸ ਕਰਕੇ ਸਿੱਖ ਹਾਰਦੇ ਨਹੀਂ ਸਨ। ਜਿਤਨੇ ਮਾਰੇ ਜਾਂਦੇ ਸਨ ਉਤਨੇ ਹੋਰ ਪੈਦਾ ਹੋ ਜਾਂਦੇ ਸਨ। ਉਹਨੂੰ ਪਤਾ ਲਗਾ ਕਿ ਦਰਬਾਰ ਸਾਹਿਬ ਦੀ ਇਨ੍ਹਾਂ ਨੂੰ ਰਖਿਆ ਹੈ, ਜਦ ਤਕ ਦਰਬਾਰ ਸਾਹਿਬ ਹੈ, ਇਹ ਖਤਮ ਨਹੀਂ ਹੋ ਸਕਦੇ। ਉਸ ਨੇ ਸੁਰੰਗਾਂ ਲਾ ਕੇ ਇਸ ਨੂੰ ਉਡਾ ਦਿਤਾ। ਸਿੱਖਾਂ ਨੇ ਫੇਰ ਬਣਾ

ਲਿਆ। ਮਸੇ ਰੰਗੜ ਨੇ ਇਸ ਦੀ ਬੇਅਦਬੀ ਕੀਤੀ। ਮਤਾਬ ਸਿੰਘ ਮੀਰਾਕੋਟੀਏ ਨੇ ਉਸ ਦਾ ਸਿਰ ਲਾਹ ਸੁਟਿਆ।

ਅੰਗਰੇਜ਼ਾਂ ਨੂੰ ਵੀ ਸਿੱਖਾਂ ਤੋਂ ਖ਼ਤਰਾ ਸੀ। ਜਨਰਲ ਬ੍ਰਿੱਗਜ਼ ਨੇ 1849 ਵਿਚ ਲਿਖਿਆ :

> ਸਾਨੂੰ ਪੰਜਾਬ ਨਹੀਂ ਰਖਣਾ ਚਾਹੀਦਾ। ਦਰਿਆ ਸਤਲੁਜ ਪਰ ਸਰਹਦ ਪਕੀ ਕਰਨੀ ਚਾਹੀਦੀ ਹੈ।

ਨੀਡਮ ਕਸਟ ਜੋ ਪਹਿਲੇ ਡਿਪਟੀ ਕਮਿਸ਼ਨਰ ਫਿਰ ਕਮਿਸ਼ਨਰ ਬਣਿਆ ਨੇ ਲਿਖਿਆ:

> ਸਿੱਖਾਂ ਤੋਂ ਨਾ ਡਰੋ, ਡਰੋ ਦਰਬਾਰ ਸਾਹਿਬ ਤੋਂ। ਜੋ ਜ਼ਮੀਨਾਂ ਇਸ ਦੇ ਨਾਉਂ ਹਨ, ਬੰਦ ਕਰ ਦਿਉ।

ਮੈਂ ਕਿਹਾ ਸੀ ਪਹਿਲੇ ਤਿੰਨ ਗੁਰੂ ਸਾਹਿਬਾਂ ਨੇ ਜੋ ਨੀਂਹ ਰਖੀ ਸੀ, ਇਹ ਦਰਬਾਰ ਸਾਹਿਬ ਉਸ ਉਪਰ ਪਹਿਲੀ ਮੰਜ਼ਲ ਗੁਰੂ ਰਾਮਦਾਸ ਨੇ ਬਣਾਈ। ਸਾਰੀਆਂ ਸਿੱਖ ਲਹਿਰਾਂ ਇਸ ਕਿਲ੍ਹੇ ਵਿਚੋਂ ਚਲਦੀਆਂ ਰਹੀਆਂ। ਆਤਮ ਸ਼ਕਤੀਆਂ ਦਾ ਕਿਲ੍ਹਾ।

ਇਹ ਗੱਲ ਵਿਚ ਕਿ ਦਰਬਾਰ ਸਾਹਿਬ ਤਾਕਤ ਦੇ ਸਕਦਾ ਹੈ। ਪ੍ਰਯੋਜਨ ਦੇ ਸਕਦਾ ਹੈ, ਜੀਵਨ ਅਤੇ ਮਰਨ ਲਈ। ਫਿਰ ਦੁਹਰਾ ਲਈਏ।

ਪਹਿਲੇ ਸਿੱਖ ਧਰਮ ਗ੍ਰਿਹਸਥੀਆਂ ਦਾ ਧਰਮ ਹੈ :

ਜਾਤ ਪਾਤ ਦਾ ਭੇਦ ਇਸ ਵਿਚ ਨਹੀਂ। ਇਕ ਲੰਗਰ, ਇਕ ਇਸ਼ਨਾਨ ਸਥਾਨ ਹੈ।

ਹਰੀਮੰਦਰ, ਜੀਵਨ ਮਰਨ ਲਈ ਪ੍ਰਯੋਜਨ ਦੇਣਹਾਰ ਹੈ।

ਫਿਰ ਇਹ ਭੁਜੰਗੀ ਲਹਿਰ ਹੈ, ਇਸ ਦੇ ਪਰਵਾਹ ਨੂੰ ਕੋਈ ਰੋਕ ਨਹੀਂ ਸਕਦਾ।

ਪੰਜਵੇਂ ਗੁਰੂ ਜੀ 18 ਸਾਲ।

ਛੇਵੇਂ ਗੁਰੂ ਜੀ 12 ਸਾਲ।

ਸਤਵੇਂ ਗੁਰੂ ਜੀ 11 ਸਾਲ।

ਅਠਵੇਂ ਗੁਰੂ ਜੀ 5 ਸਾਲ।

ਦਸਵੇਂ ਗੁਰੂ ਜੀ 9 ਸਾਲ ਦੀ ਉਮਰ ਵਿਚ ਗੱਦੀ ਪੁਰ ਬੈਠੇ।

ਸੋ ਅਸੀਂ ਬੱਚਿਆਂ ਦੀ ਸਿਖਿਆ ਵਲ ਧਿਆਨ ਦਈਏ। ਉਨ੍ਹਾਂ ਨੂੰ ਧਰਮ ਵਿਚ ਦ੍ਰਿੜ ਕਰੀਏ। ਉਹ ਸਾਡੇ ਕੋਲੋਂ ਪ੍ਰੇਰਨਾ ਲੈਣ। ਮਾਤਾ-ਪਿਤਾ ਦੇ ਜੀਵਨ ਤੋਂ ਸਿਖਿਆ ਲੈਣ।

ਹੁਣ ਉਹ ਜੋ ਸਿਖਦੇ ਹਨ, ਹੋਰਨਾਂ ਪਾਸੋਂ ਸਿਖਦੇ ਹਨ। ਅਨਮਤੀਆਂ ਕੋਲੋਂ, ਗੈਰਾਂ ਕੋਲੋਂ, ਪੜ੍ਹਦੇ ਹਨ। ਜੇ ਅਸਾਂ ਕਾਇਮ ਰਹਿਣਾ ਹੈ ਤਾਂ ਬੱਚਿਆਂ ਨੂੰ ਸਿਖਾਉਣਾ ਚਾਹੀਦਾ ਹੈ। ਸਿੱਖੀ ਦੀ ਸਿਖਿਆ ਦੇਣੀ ਚਾਹੀਦੀ ਹੈ ਕਿ ਉਹ ਸਿੱਖੀ ਵਿਚ ਪੂਰਨ ਹੋਣ। ਗੁਰਪੁਰਬ ਮੰਨਾਉਣਾ ਤਦੇ ਸਫਲ ਹੈ। ਲਓ,

**ਵਾਹਿਗੁਰੂ ਜੀ ਕਾ ਖਾਲਸਾ॥**

**ਵਾਹਿਗੁਰੂ ਜੀ ਕੀ ਫਤਹਿ ॥**

# ਜਵਾਨਾਂ ਦੀ ਲਹਿਰ*

ਸਿੱਖ ਲਹਿਰ ਇਕ ਸੁਧਾਰ-ਲਹਿਰ ਹੈ। ਇਸ ਦਾ ਬਲ ਇਸ ਦੇ ਤਰੰਗਾਂ ਵਿਚ ਹੈ। ਇਸ ਦੀਆਂ ਤਰੰਗਾਂ ਵਿਚ ਜਵਾਨੀ ਦੀ ਉਮੰਗ ਹੈ। ਇਸ ਦੀ ਉਮੰਗ ਵਿਚ ਬਾਲ ਵਰੇਸ ਦਾ ਉਛਾਲ ਹੈ। ਹਾਂ ਜੀ, ਸਿੱਖ ਸੁਧਾਰ ਲਹਿਰ ਨਵਯੁਵਕਾਂ ਦਾ ਇਕ ਹੁੱਲਾਸ ਹੈ। ਇਹ ਇਕ ਚੜ੍ਹਦੀ ਜਵਾਨੀ ਦਾ ਹਿਲੋਰਾ ਹੈ, ਜੋ ਸ਼ਕਤੀ ਭਰਪੂਰ ਹੈ। 'ਨਾਨਕ ਨਾਮ ਚੜ੍ਹਦੀ ਕਲਾ' ਵਿਚ ਵੀ ਇਹੋ ਤਾਕਤ ਲੁਕੀ ਬੈਠੀ ਹੈ।

ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ ਗੁਰਤਾ ਦੀ ਗੱਦੀ ਉਤੇ ਬਿਰਾਜਮਾਨ ਹੋਏ ਹਨ ਤਾਂ ਉਨ੍ਹਾਂ ਦੀ ਉਮਰ ਕਿਤਨੀ ਸੀ ? ਓਹ ਸਾਹਿਬਜ਼ਾਦੇ, ਜੋ ਸਰਹੰਦ ਦੀ ਕੰਧ ਦੇ ਸਾਕੇ ਨਾਲ ਸ਼ਹੀਦ ਹੋਏ ਉਨ੍ਹਾਂ ਦੀ ਬਾਲ ਵਰੇਸ ਕਿਤਨੀ ਸੀ ? ਚਮਕੌਰ ਗੜ੍ਹੀ ਵਿਚ ਕਰਤੱਵ ਕਰਨਹਾਰੇ ਸਾਹਿਬਜ਼ਾਦਿਆਂ ਦੀ ਜਵਾਨੀ ਕਿਤਨੀ ਕੁ ਅੱਲੀ ਸੀ ? ਸਿੱਖ ਮੂਵਮੈਂਟ ਅਸਲੀ ਅਰਥਾਂ ਵਿਚ ਯੂਥ ਮੂਵਮੈਂਟ (Youth Movement) ਹੈ। ਇਤਿਹਾਸਕ ਸਮੇਂ ਦੀਆਂ ਨਵਯੁਵਕ ਲਹਿਰਾਂ ਸ਼ੁਰੂ ਹੀ ਇਥੋਂ ਹੁੰਦੀਆਂ ਹਨ।

– – –　　– – –　　– – –

ਕੀ ਅਜ ਕਲ ਦੇ ਜਵਾਨ ਕੋਈ ਚੰਗਾ ਕੰਮ ਕਰ ਰਹੇ ਹਨ ? ਇਹ ਸਵਾਲ ਹੈ, ਜਿਸ ਦੇ ਭਿੰਨ-ਭਿੰਨ ਉਤਰ ਹਨ। ਪਰ ਇਕ ਗੱਲ ਵਿਚ ਸਭਨਾਂ ਦੀ ਰਾਏ ਮਿਲ ਜਾਏਗੀ। ਸਾਰੇ ਇਹ ਮੰਨਣਗੇ ਕਿ ਜਵਾਨ ਮੁੰਡੇ ਬਹੁਤ ਅੱਛਾ ਕੰਮ ਕਰ ਸਕਦੇ ਹਨ ਜੇਕਰ ਸਿੱਧੇ ਰਾਹੇ ਪਾਏ ਜਾਣ। ਸੋ ਵਡਿਆਂ ਦਾ ਫਰਜ਼ ਇਹ ਹੈ ਕਿ ਉਹ ਜਵਾਨਾਂ ਨੂੰ ਮੌਕਿਆ ਦੇਣ ਕੰਮ ਕਰਨ ਦਾ। ਕੀ ਉਹ ਗ਼ਲਤੀਆਂ ਨਹੀਂ ਕਰਨਗੇ ? ਹਾਂ, ਜ਼ਰੂਰ ਕਰਨਗੇ। ਪਰ ਹਰ ਉਸਾਰੂ ਕੰਮ ਵਿਚ ਇਹ ਸਿਫ਼ਤ ਹੁੰਦੀ ਹੈ ਕਿ ਗ਼ਲਤੀਆਂ ਦੇ ਬਾਵਜੂਦ ਉਹ ਸਿੱਧਾ ਹੋ ਜਾਂਦਾ ਹੈ। ਭੁੱਲਾਂ ਚੁੱਕਾਂ ਪਰਸਪਰ ਟਕਰਾ ਜਾਂਦੀਆਂ ਹਨ। ਸੱਜੇ ਪਾਸੇ ਦੇ ਝੁਕਾ ਖੱਬੇ ਪਾਸੇ ਦੇ ਟੇਢ ਨੂੰ ਠੀਕ ਕਰਦੇ ਹਨ। ਆਹਮੋ ਸਾਹਮਣੇ ਦੇ ਮੋੜ ਵਿੰਗ ਮੁਕਾਬਲੇ ਦੀ ਲਚਕਵੀਂ ਸੁਧਾਈ ਵਿਚ ਸੁਭਾਵਕ ਹੀ ਸੂਤ ਹੋ ਜਾਂਦੇ ਹਨ। ਸਾਨੂੰ ਆਪਣੇ ਜਵਾਨ ਮੁੰਡਿਆਂ ਉਪਰ ਭਰੋਸਾ ਕਰਨਾ

* ਇਹ ਭਾਸ਼ਣ, ਸਰਵ ਹਿੰਦ ਸਿੱਖ ਵਿਦਜਕ ਕਾਨਫ੍ਰੰਸ, ਅੰਮ੍ਰਿਤਸਰ ਦੇ 24 ਫਰਵਰੀ 1968 ਦੇ ਸਮਾਗਮ ਵਿਚ 'ਗੁਰੂ ਨਾਨਕ ਦੇਵ ਯੂਨੀਵਰਸਿਟੀ' ਵਾਲਾ ਮਤਾ ਪੇਸ਼ ਕਰਦਿਆਂ, ਡਾ. ਬਲਬੀਰ ਸਿੰਘ ਜੀ ਵਲੋਂ ਦਿਤਾ ਗਿਆ ਸੀ।

ਚਾਹੀਦਾ ਹੈ। ਉਨ੍ਹਾਂ ਦੇ ਸਪੁਰਦ ਕੰਮ ਕਰਨਾ ਚਾਹੀਦਾ ਹੈ। ਉਨ੍ਹਾਂ ਦੇ ਉਪਰ ਜ਼ਿੰਮੇਵਾਰੀ ਪਾਉਣੀ ਚਾਹੀਦੀ ਹੈ। ਜੇ ਅੰਮ੍ਰਿਤਸਰ ਵਿਚ ਯੂਨੀਵਰਸਿਟੀ ਬਣਨੀ ਹੈ ਤਾਂ ਇਸ ਤੋਂ ਹੋਰ ਸ਼ੁਭ ਕੰਮ ਕੀ ਹੋ ਸਕਦਾ ਹੈ। ਇਸ ਦਾ ਬੋਝ ਲੜਕਿਆਂ ਉਪਰ ਹੀ ਹੋਣਾ ਚਾਹੀਦਾ ਹੈ। ਜੇ ਉਨ੍ਹਾਂ ਉਪਰ ਵਿਸ਼ਵਾਸ ਕੀਤਾ ਜਾਏ ਤਾਂ ਉਹ ਜ਼ਰੂਰ ਕਰਕੇ ਦਿਖਾ ਦੇਣਗੇ।

– – –  – – –  – – –

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੇਲੇ ਜੋ ਨਵਯੁਵਕ ਸੁਧਾਰ ਲਹਿਰ ਚਲੀ ਉਸ ਦੇ ਸਾਹਮਣੇ ਇਕ ਆਦਰਸ਼ ਸੀ। ਉਸ ਆਦਰਸ਼ ਦੀ ਪ੍ਰਾਪਤੀ ਲਈ ਉਨ੍ਹਾਂ ਦਾ ਮੁੱਖ ਸਾਧਨ ਇਕੋ ਸੀ, ਉਹ ਸੀ ਕੁਰਬਾਨੀ। ਸੋ ਦੋ ਚੀਜ਼ਾਂ ਉਸ ਵੇਲੇ ਪ੍ਰਮੁੱਖ ਸਨ– ਇਕ ਆਦਰਸ਼ ਅਤੇ ਦੂਜਾ ਕੁਰਬਾਨੀ।

ਨੌਜਵਾਨਾਂ ਦੇ ਅੱਗੇ ਜੇ ਯੂਨੀਵਰਸਿਟੀ ਦੇ ਅਭਿਪ੍ਰਾਯ ਨੂੰ ਰਖਿਆ ਜਾਵੇ ਅਤੇ ਉਨ੍ਹਾਂ ਨੂੰ ਉਤਸ਼ਾਹਿਤ ਕੀਤਾ ਜਾਵੇ ਤਾਂ ਉਹ ਕੀ ਕੁਝ ਨਹੀਂ ਕਰ ਸਕਣਗੇ ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਸਿਆ ਸੀ ਕਿ ਸਫਲਤਾ ਲਈ ਜ਼ਰੂਰੀ ਹੈ ਕਿ ਮਨ ਵਿਚ ਦ੍ਰਿੜ ਵਿਸ਼ਵਾਸ ਹੋਵੇ। ਉਨ੍ਹਾਂ ਇਸ ਕਰਕੇ ਬਚਨ ਕਿਹਾ ਸੀ :

**ਨਿਸਚੇ ਕਰ ਆਪਨੀ ਜੀਤ ਕਰੋਂ ॥**

ਸ੍ਰੀ ਮੁਖਵਾਕ ਪਾ: ੧੦

ਉਨ੍ਹਾਂ ਦਾ ਇਹ ਬਚਨ ਸਫਲਤਾ ਦੇ ਰਾਹ ਦਾ ਯਾਦਗਾਰੀ ਚਿੰਨ੍ਹ ਹੈ। ਇਹ ਵਾਕ ਹਰ ਬੱਚੇ ਦੇ ਦਿਲ ਵਿਚ ਗੂੰਜਣਾ ਚਾਹੀਦਾ ਹੈ। ਇਸ ਗੂੰਜ ਵਿਚ ਹੀ ਇਹ ਕਰਾਮਾਤ ਹੈ ਕਿ ਮਨੁੱਖੀ ਕਾਇਆ ਦਾ ਰੰਗ ਪਲਟਣ ਲਗਦਾ ਹੈ। ਜਿਤਨਾ ਦਾਈਆ ਉੱਚਾ ਹੁੰਦਾ ਹੈ ਉਤਨਾ ਹੀ ਦੇਹ ਵਿਚ ਬਲ ਭਰਦਾ ਹੈ। ਉਤਨੀਆਂ ਹੀ ਬਾਹਾਂ ਤਗੜੀਆਂ ਹੁੰਦੀਆਂ ਹਨ ਤੇ ਡੌਲੇ ਕੱਸੇ ਜਾਂਦੇ ਹਨ ਤੇ ਮਨੁੱਖ ਵਿਚ ਇਹ ਵਿਸ਼ਵਾਸ ਜਗ ਪੈਂਦਾ ਹੈ, ਜਿਸ ਨਾਲ ਉਹ ਕਹਿ ਉਠਦਾ ਹੈ:

**ਭਾਰੀ ਭੁਜਾਨ ਕੋ ਭਾਰੀ ਭਰੋਸੋ ॥**

ਸ੍ਰੀ ਮੁਖਵਾਕ ਪਾ: ੧੦

– – –  – – –  – – –

ਜੇ ਜਵਾਨਾਂ ਦੇ ਸਾਹਮਣੇ ਕੋਈ ਉਸਾਰੂ ਕੰਮ ਰਖਿਆ ਜਾਵੇ ਤੇ ਉਨ੍ਹਾਂ ਦੇ ਉਪਰ ਵਿਸ਼ਵਾਸ ਕੀਤਾ ਜਾਵੇ ਤਾਂ ਜ਼ਰੂਰੀ ਹੈ ਕਿ ਉਨ੍ਹਾਂ ਦੇ ਦਿਲ ਵਿਚ ਪੂਰਨ ਉਤਸ਼ਾਹ ਪੈਦਾ ਹੋ ਜਾਵੇ।

ਸਿੱਖ ਵਾਤਾਵਰਨ ਵਿਚ ਪਲੇ ਬੱਚੇ ਜਲਦੀ ਹੀ ਉਸ ਭਰੋਸੇ ਦੀ ਟੇਕ ਲੈਣਗੇ ਜਿਸ ਵਿਚ ਆਪਣੇ ਉਦੇਸ਼ ਦੀ ਪ੍ਰਾਪਤੀ ਲਈ 'ਨਿਸਚਾ' ਅੰਦਰੋਂ ਹੀ ਫੁਟ ਪੈਂਦਾ ਹੈ। ਜਿਸ ਵੇਲੇ ਕੌਮ ਮੰਗ ਕਰੇ ਕੁਰਬਾਨੀ ਦੀ, ਕੋਈ ਬੱਚਾ ਪਿੱਛੇ ਨਹੀਂ ਰਹੇਗਾ। ਪਰ ਕਸੂਰ ਕਿਸਦਾ ਹੈ? ਬੱਚਿਆਂ ਦਾ ਨਹੀਂ। ਜੇ ਉਹ ਅਜ ਮਾਰ-ਤੋੜ ਕਰ ਰਹੇ ਹਨ, ਜੇ ਉਹ ਅਜ ਅੱਗਾਂ ਲਾ ਰਹੇ ਹਨ ਤੇ ਰੇਲਾਂ ਦੇ ਡੱਬੇ ਭੰਨ ਰਹੇ ਹਨ ਤੇ ਢਾਹੂ ਗੱਲਾਂ ਵਿਚ ਪ੍ਰਵਿਰਤ ਹਨ ਤਾਂ ਕਸੂਰ ਕਿਸ ਦਾ ਹੈ ? ਵਡਿਆਂ ਨੂੰ ਦਿਲ ਵਿਚ ਕੰਘੀ ਮਾਰ ਕੇ ਦੇਖਣਾ ਚਾਹੀਦਾ ਹੈ ਕਿ ਨੁਕਸ ਕਿਥੇ ਹੈ? ਪ੍ਰੋਫੈਸਰਾਂ ਨੂੰ, ਪ੍ਰਿੰਸੀਪਲਾਂ ਨੂੰ, ਠੰਡੇ ਦਿਮਾਗ਼ ਨਾਲ ਸੋਚਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਫਰਜ਼ ਕੀ ਹਨ ? ਤੇ ਕਿਸ ਤਰ੍ਹਾਂ ਉਲਝੀ ਹੋਈ ਤਾਣੀ ਸੁਲਝਾਈ ਜਾਣੀ ਚਾਹੀਦੀ ਹੈ। ਉਸਤਾਦਾਂ ਲਈ ਇਕ ਗੱਲ ਦਾ ਧਿਆਨ ਰਖਣਾ ਅਤਿ ਜ਼ਰੂਰੀ ਹੈ। ਉਨ੍ਹਾਂ ਲਈ ਆਵੱਸ਼ਕ ਹੈ ਕਿ ਜਿਸ ਵੇਲੇ ਉਹ ਆਪਣੀ ਪ੍ਰਯੋਜਨ ਸਿਧੀ ਲਈ ਕੋਈ ਕਦਮ ਚੁੱਕਦੇ ਹਨ ਤਾਂ ਦੇਖਣ ਕਿ ਉਨ੍ਹਾਂ ਦੇ ਅਮਲੀ ਉਪਾਵਾਂ ਵਿਚ ਕੋਈ ਐਸੀ ਗੱਲ ਤਾਂ ਨਹੀਂ ਜੋ ਵਿਦਿਆਰਥੀਆਂ ਲਈ ਅਯੋਗ ਮਿਸਾਲ ਹੈ। ਉਸਤਾਦ ਸਰਬਰਾਹ ਹਨ। ਉਹ ਨਵੀਂ ਸੰਤਾਨ ਦੇ ਟ੍ਰਸਟੀ (Trustees) ਹਨ। ਉਨ੍ਹਾਂ ਦੇ ਹਰ ਕਦਮ ਵਿਚ ਜ਼ਿੰਮੇਵਾਰੀ ਦੇ ਅਹਿਸਾਸ ਦੀ ਝਿਜਕ ਜ਼ਰੂਰੀ ਹੈ। ਅਜੇ ਵੇਲਾ ਹੈ। ਕੋਈ ਵੀ ਸਿੱਖ ਲੜਕਾ ਐਸਾ ਨਹੀਂ ਹੋਵੇਗਾ ਜਿਸ ਦੇ ਸਾਹਮਣੇ ਜੇਕਰ ਇਕ ਉੱਚਾ ਅਮਲੀ ਆਦਰਸ਼ ਰਖਿਆ ਜਾਏ ਤਾਂ ਉਸ ਦੇ ਦਿਲ ਵਿਚ ਉਤਸ਼ਾਹ ਦਾ ਵੇਗ ਨਾ ਠਾਠਾਂ ਮਾਰਨ ਲਗ ਜਾਏ। ਇਸ ਵਿਚ ਕੌਮੀ ਉਸਾਰੂ ਕੰਮ ਬੜੀ ਜਲਦੀ ਸਿੱਧ ਹੋ ਸਕਦੇ ਹਨ।

– – –   – – –   – – –

'ਖਾਲਸਾ ਟ੍ਰੈਕਟ ਸੁਸਾਇਟੀ' ਦੀ ਨੀਂਹ 1893 ਵਿਚ ਰਖੀ ਗਈ ਸੀ। ਇਸ ਕੰਮ ਨੂੰ ਚਲਾਉਣ ਵਾਲੇ ਸਾਰੇ ਨਵਯੁਵਕ ਸਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਉਮਰ ਉਸ ਵੇਲੇ ਕੇਵਲ 21 ਸਾਲ ਦੀ ਸੀ। ਉਨ੍ਹਾਂ ਦੇ ਹੋਰ ਸਾਥੀ ਵੀ ਸਰਦਾਰ ਤ੍ਰਿਲੋਚਨ ਸਿੰਘ ਜੀ ਤੇ ਦੂਜੇ, ਇਸੇ ਹਾਣ ਦੇ ਸਨ। ਉਸ ਸਾਹਿਤਜ ਨੇ ਜੋ 'ਖਾਲਸਾ ਟ੍ਰੈਕਟ ਸੁਸਾਇਟੀ' ਨੇ ਵਜੂਦ ਵਿਚ ਲਿਆਂਦਾ, ਇਕ ਨਵਾਂ ਰੰਗ ਪੈਦਾ ਕਰ ਦਿਤਾ। ਇਸ ਨਾਲ, ਲਿਖਣ ਦੀ ਇਕ ਨਵੀਂ ਸ਼ੈਲੀ ਨੇ ਜਨਮ ਲਿਆ, ਜਿਸ ਨੇ ਭਾਈਚਾਰਕ ਸੁਧਾਰ ਦੇ ਕੰਮ ਨੂੰ ਬਹੁਤ ਸੌਖਾ ਕਰ ਦਿਤਾ। ਟ੍ਰੈਕਟ ਸੁਸਾਇਟੀ ਦੇ ਸਾਹਿਤਕ ਰਸ ਨੇ ਉਹ ਗੱਲ ਬਹੁਤ ਆਸਾਨੀ ਨਾਲ ਹਾਸਲ ਕਰਨ ਦਾ ਰਾਹ ਕੱਢ ਦਿਤਾ ਜਿਸ ਲਈ ਬੜੇ-ਬੜੇ ਜ਼ਬਰਦਸਤ ਸੁਧਾਰਕਾਂ ਦੀ ਧੂਆਂਧਾਰ ਲੈਕਚਰਬਾਜ਼ੀ ਦਾ ਸਾਹ ਖਰਚ ਹੁੰਦਾ ਹੈ। ਇਸ ਤਰ੍ਹਾਂ ਸਾਰੀਆਂ ਗੱਲਾਂ ਦੇਖ ਲਓ, 'ਚੀਫ਼ ਖਾਲਸਾ ਦੀਵਾਨ' ਦੀ ਬਣਤਰ, ਐਜੂਕੇਸ਼ਨ ਕਮੇਟੀ ਦਾ ਬਣਨਾ, ਇਹ ਸਾਰੀਆਂ ਚੀਜ਼ਾਂ

ਜਵਾਨੀ ਦੇ ਤਰੰਗਾਂ ਦੇ ਉਸਾਰੂ ਕ੍ਰਿਸ਼ਮੇ ਹਨ। ਬੁੱਢਿਆਂ ਨੂੰ ਹੁਣ ਪਿੱਛੇ ਹਟ ਜਾਣਾ ਚਾਹੀਦਾ ਹੈ ਤੇ ਜਵਾਨਾਂ ਦੇ ਮੋਢੇ ਕੰਮ ਦੀ ਛੱਟ ਪਾਉਣੀ ਚਾਹੀਦੀ ਹੈ। ਯੂਨੀਵਰਸਿਟੀ ਬਣਾਉਣ ਦਾ ਸਹਿਲ ਤਰੀਕਾ ਇਹੋ ਹੈ।

--- --- ---

ਇਹ ਯੂਨੀਵਰਸਟੀ, ਜਿਸ ਦਾ ਜ਼ਿਕਰ ਹੋ ਰਿਹਾ ਹੈ, ਗੁਰੂ ਨਾਨਕ ਦੇਵ ਜੀ ਦੇ ਨਾਮ ਉਪਰ ਬਣਨ ਦੀ ਤਜਵੀਜ਼ ਹੈ। ਇਹ ਦਰੁਸਤ ਗੱਲ ਹੈ। ਇਹ ਪੰਜਾਬ ਦੀ ਧਰਤੀ ਗੁਰੂ ਨਾਨਕ ਦੀ ਧਰਤੀ ਹੈ। ਇਹ ਗੱਲ ਕੋਈ ਮੈਂ ਨਵੀਂ ਨਹੀਂ ਕਹਿ ਰਿਹਾ। ਇਹ ਬੜੀ ਪੁਰਾਣੀ ਚਲੀ ਆ ਰਹੀ ਹੈ। ਇਹੋ ਗੱਲ ਏਕਾ ਅੰਗਰੇਜ਼ ਨੇ ਕਹੀ ਸੀ। ਉਸ ਦੇ ਕਹਿਣ ਨੂੰ ਸੌ ਵਰੇ ਤੋਂ ਉਪਰ ਹੋ ਗਿਆ ਹੈ। ਉਸ ਨੇ ਕਿਹਾ ਸੀ ਕਿ ਬਿਆਸ ਤੋਂ ਲੈ ਕੇ ਚਨਾਬ ਤੱਕ ਇਹ ਬਾਬੇ ਨਾਨਕ ਦਾ ਦੇਸ਼ ਹੈ। ਉਸ ਦਾ ਬਿਆਸ ਤੋਂ ਮਤਲਬ ਸਤਲੁਜ ਦਰਿਆ ਸੀ, ਕਿਉਂਕਿ ਬਿਆਸ ਤੇ ਸਤਲੁਜ ਮਿਲ ਜਾਂਦੇ ਹਨ ਤੇ ਇਕ ਵੱਡੀ ਨਦੀ ਪੰਜਾਬ ਦੇ ਹਲਕੇ ਦੇ ਵਿਚ ਵਿਚ ਹੀ ਬਣ ਜਾਂਦੀ ਹੈ। ਕਹਿਣ ਵਾਲੇ ਦਾ ਨਾਮ ਨੀਡਮ ਕਸਟ (Needham Cust) ਸੀ ਤੇ ਜਿਸ ਮਜ਼ਮੂਨ ਵਿਚ ਉਸ ਨੇ ਆਪਣੇ ਖ਼ਿਆਲ ਪ੍ਰਗਟ ਕੀਤੇ ਉਸ ਦਾ ਸਿਰਲੇਖ ਸੀ 'Sikh Land or The Country of Baba Nanak'. ਇਹ 1859 ਈ: ਦੀ ਗੱਲ ਹੈ। ਉਸ ਦੇ ਲਫ਼ਜ਼ ਇਹ ਸਨ :

> The life of Nanak is so intimately connected with the provinces which lie betwixt the Chenab and Beas, that we must briefly detail it. There he was born, and there he died, their he formed his school; there dwell his descendants and followers, and the very name by which they distinguish their nationality is that the being his 'Sikhs' or disciples. The proper name by which the country ought to be known is 'Sikh Land'.

ਇਨ੍ਹਾਂ ਲਫ਼ਜ਼ਾਂ ਦਾ ਭਾਵ ਸਪਸ਼ਟ ਹੈ ਕਿ ਇਸ ਧਰਤੀ ਦਾ ਦਰੁਸਤ ਨਾਮ 'ਸਿੱਖ ਲੈਂਡ' ਹੋਣਾ ਚਾਹੀਦਾ ਹੈ। ਉਹ ਇਸ 'ਸਿੱਖ ਲੈਂਡ' ਨੂੰ 'ਇੰਗਲੈਂਡ' ਦੇ ਮੁਕਾਬਲੇ ਦੇ ਲਫ਼ਜ਼ ਉਪਰ ਨਿਰਧਾਰਿਤ ਕਰ ਰਿਹਾ ਸੀ। ਅਜ ਜਿਸ ਵੇਲੇ ਕੋਈ 'ਸਿੱਖ ਹੋਮਲੈਂਡ' ਦਾ ਜ਼ਿਕਰ ਕਰਦਾ ਹੈ ਤਾਂ ਸਾਰੇ ਕੰਨ ਖੜੇ ਹੋ ਜਾਂਦੇ ਹਨ, ਇਹ ਸਮਝ ਕੇ ਕਿ ਇਹ ਕੋਈ ਨਵੀਂ ਗੱਲ ਹੈ। ਪਰ ਇਹ ਖ਼ਿਆਲ ਪੁਰਾਣਾ ਹੈ ਤੇ ਇਸ ਦੀ ਵਿਰੋਧਤਾ ਵੀ ਪੁਰਾਣੀ ਹੈ। ਸੰਨ 1849

ਈ: ਵਿਚ ਸਿੱਖ ਰਾਜ ਖਤਮ ਹੋ ਗਿਆ ਸੀ ਪਰ ਉਸ ਵੇਲੇ ਵੀ ਇਹ ਸੁਆਲ ਖੜਾ ਹੋ ਗਿਆ ਸੀ। ਇਕ ਫ਼ੌਜੀ ਅਫਸਰ ਨੇ ਇਸ ਬਾਰੇ ਜ਼ੋਰਦਾਰ ਮਜ਼ਮੂਨ ਲਿਖਿਆ ਸੀ, ਉਸ ਦਾ ਨਾਮ ਸੀ ਮੇਜਰ ਜਨਰਲ ਬ੍ਰਿੱਗਜ਼ (Briggs)। ਉਸ ਦੇ ਮਜ਼ਮੂਨ ਦਾ ਸਿਰਲੇਖ ਸੀ "What are we to do with the Punjab." ਕਿ ਅਸੀਂ ਪੰਜਾਬ ਨੂੰ ਕੀ ਕਰੀਏ ? ਇਹ ਮਜ਼ਮੂਨ 1849 ਵਿਚ ਹੀ ਛਪ ਗਿਆ ਸੀ। ਉਸ ਦਾ ਆਪਣਾ ਸਿਧਾਂਤ ਸੀ ਕੇ ਅੰਗਰੇਜ਼ਾਂ ਨੂੰ ਪੰਜਾਬ ਨਹੀਂ ਸੰਭਾਲਣਾ ਚਾਹੀਦਾ, ਤੇ ਅੰਗਰੇਜ਼ੀ ਹਦ ਸਤਲੁਜ ਦਾ ਉਰਲਾ ਕੰਢਾ ਹੀ ਠੀਕ ਹੈ। ਉਸ ਦਾ ਖ਼ਿਆਲ ਫੌਜੀ ਨੁਕਤਾ ਨਿਗਾਹ ਤੋਂ ਸੀ। ਉਹ ਸਮਝਦਾ ਸੀ ਕਿ ਫੌਜੀ ਰਖਿਆ ਲਈ ਸਤਲੁਜ ਦਾ ਕੰਢਾ ਬਚਾਉ ਦਾ ਅੱਛਾ ਟਿਕਾਣਾ ਹੈ ਤੇ ਇਸ ਦੇ ਮੁਕਾਬਲੇ ਉਪਰ ਅਟਕ ਦਰਿਆ ਕੰਨੀ ਹਿਫਾਜ਼ਤ ਦੇ ਉਪਾਉ ਕਰਨੇ ਕਮਜ਼ੋਰੀ ਪੈਦਾ ਕਰ ਦੇਣਗੇ। ਖਤਰਾ ਉਸ ਵੇਲੇ ਰੂਸ ਵਾਲੇ ਪਾਸੇ ਤੋਂ ਸਮਝਿਆ ਜਾਂਦਾ ਸੀ। ਬ੍ਰਿੱਗਜ਼ ਨੇ ਆਪਣੇ ਮਜ਼ਮੂਨ ਵਿਚ ਕਈ ਹੋਰ ਸਿਆਣਿਆਂ ਦੀਆਂ ਤਜਵੀਜ਼ਾਂ ਵੀ ਦਿਤੀਆਂ ਸਨ, ਜਿਨ੍ਹਾਂ ਵਿਚੋਂ ਭਾਂਤਿ-ਭਾਂਤਿ ਦੇ ਇਸ਼ਾਰੇ ਨਿਕਲਦੇ ਹਨ। ਇਹ ਵੀ ਉਸ ਵੇਲੇ ਕਿਹਾ ਗਿਆ ਕਿ ਪੰਜਾਬ ਨੂੰ ਵੰਡ ਕੇ ਮੁਸਲਮਾਨਾਂ ਨੂੰ ਦੇ ਦਿਤਾ ਜਾਵੇ, ਖ਼ਾਸ ਕਰਕੇ ਉਨ੍ਹਾਂ ਹੀ ਨਵਾਬਾਂ ਨੂੰ, ਜਿਨ੍ਹਾਂ ਕੋਲੋਂ ਮਹਾਰਾਜਾ ਰਣਜੀਤ ਸਿੰਘ ਨੇ ਜਿੱਤਿਆ ਸੀ। ਪੰਜਾਬ ਨੂੰ ਛੋਟੇ-ਛੋਟੇ ਟੁਕੜਿਆਂ ਵਿਚ ਵੰਡਣ ਦੇ ਹੋਰ ਵੀ ਕਈ ਮਨਸੂਬੇ ਸਨ। ਮਤਲਬ ਇਹ ਸੀ ਕਿ ਜੇ ਅੰਗਰੇਜ਼ ਆਪਣੇ ਕਬਜ਼ੇ ਵਿਚ ਇਸ ਨੂੰ ਨਾ ਲੈਣ ਤੇ ਇਹ ਮੁਲਕ ਨਿੱਕੀਆਂ-ਨਿੱਕੀਆਂ ਰਿਆਸਤਾਂ ਵਿਚ ਵੰਡਿਆ ਰਹੇ, ਜਿਸ ਨਾਲ ਇਸ ਦੀ ਤਾਕਤ ਕਮਜ਼ੋਰ ਰਹੇ, ਪਰ ਜਿਸ ਵੇਲੇ ਬਾਹਰੋਂ ਕੋਈ ਖ਼ਤਰਾ ਹੋਵੇ, ਜੈਸਾ ਕਿ ਰੂਸ ਵਾਲੇ ਪਾਸਿਓਂ, ਤਾਂ ਆਪਣੇ ਬਚਾਉ ਲਈ ਇਹ ਸਾਰੇ ਇਕੱਠੇ ਹੋ ਜਾਣ ਮੁਕਾਬਲੇ ਲਈ, ਤੇ ਇਸ ਤਰ੍ਹਾਂ ਅੰਗਰੇਜ਼ੀ ਇਲਾਕੇ ਦੀ ਹਿਫਾਜ਼ਤ (ਸਤਲੁਜ ਤੋਂ ਹੇਠਾਂ) ਆਪਣੇ ਆਪ ਹੋ ਜਾਵੇ। ਇਹ ਗੱਲਾਂ ਪੁਰਾਣੀਆਂ ਹਨ, 1849 ਦੀਆਂ। ਇਨ੍ਹਾਂ ਉਪਰ ਉਸ ਵੇਲੇ ਅਮਲ ਨਾ ਹੋਇਆ ਪਰ ਸੌ ਵਰ੍ਹਾ ਪਿੱਛੋਂ ਜਦੋਂ ਅੰਗਰੇਜ਼ ਹਿੰਦ ਨੂੰ ਛਡ ਗਏ ਤਾਂ ਇਹ ਗੱਲਾਂ ਬਟਵਾਰੇ ਦੇ ਸਵਾਲ ਵੇਲੇ ਅਰਥ ਭਰਪੂਰ ਹੋ ਗਈਆਂ।

ਐਸ ਵੇਲੇ ਸਾਡੇ ਪਾਸ ਉਹ ਧਰਤੀ ਨਹੀਂ ਜਿਥੇ ਬਾਬੇ ਨਾਨਕ ਨੇ ਜਨਮ ਲਿਆ ਸੀ, ਨਾ ਹੀ ਉਹ ਇਲਾਕਾ ਹੈ ਜਿਥੇ ਉਹ ਜੋਤੀ-ਜੋਤਿ ਸਮਾਏ। ਸਾਡਾ ਘੇਰਾ ਬਹੁਤ ਘਟ ਗਿਆ ਹੈ। ਮੁਲਕ ਤੱਛਿਆ ਮੁੱਛਿਆ ਗਿਆ ਹੈ। ਅਸੀਂ ਕਈ ਹਾਰਾਂ ਖਾ ਚੁਕੇ ਹਾਂ। ਹੁਣ ਪੋਲਿਟਿਕਸ (ਰਾਜਨੀਤੀ) ਦੀ ਸ਼ਤਰੰਜ ਵਿਚ ਵੀ ਸਾਡੀ ਬਾਜ਼ੀ ਮਾਤ ਹੈ। ਕੇਵਲ ਇਕ ਗੱਲ ਹੈ ਜੋ ਸਾਡੇ ਭਲੇ ਦੀ ਹੈ। ਉਹ ਹੈ ਮੌਜੂਦਗੀ ਸ੍ਰੀ ਦਰਬਾਰ ਸਾਹਿਬ ਦੀ, ਜਿਸ ਨੇ ਅੰਮ੍ਰਿਤਸਰ ਦੀ ਰੌਣਕ

ਬਣਾਈ ਹੋਈ ਹੈ। ਇਹ ਜ਼ਿੰਦਗੀ ਦਾ ਸੋਮਾ ਹੈ, ਇਹ ਤਾਕਤ ਦਾ ਚਸ਼ਮਾ ਹੈ, ਇਹ ਰੂਹਾਨੀਅਤ ਦਾ ਸ੍ਰੋਤ ਹੈ। ਅੰਗਰੇਜ਼ ਵੀ ਇਸ ਤੋਂ ਡਰਦੇ ਸਨ। ਉਨ੍ਹਾਂ ਨੂੰ ਖ਼ਤਰਾ ਸੀ ਕਿ ਸਿੱਖਾਂ ਦੇ ਮਿਲ ਬੈਠਣ ਦੀ ਥਾਂ ਹੈ ਤੇ ਇਥੋਂ ਹੀ ਇਕੱਠੇ ਹੋ ਕੇ ਅੰਗਰੇਜ਼ਾਂ ਲਈ ਉਹ ਔਕੜ ਪੈਦਾ ਕਰ ਦੇਣਗੇ। ਨੀਡਮ ਕਸਟ ਨੇ ਲਿਖਿਆ ਸੀ ਕਿ ਇਸ ਗੱਲ ਦਾ ਖ਼ਿਆਲ ਰਖਣਾ ਚਾਹੀਦਾ ਹੈ ਕਿ ਸਰਕਾਰ ਵਲੋਂ ਜੋ ਦਰਬਾਰ ਸਾਹਿਬ ਨੂੰ ਮਦਦ ਮਿਲਦੀ ਹੈ ਉਹ ਬੰਦ ਹੋਣੀ ਚਾਹੀਦੀ ਹੈ, ਤੇ ਉਹ ਸਾਰੀਆਂ ਜ਼ਮੀਨਾਂ ਵਾਪਸ ਲੈ ਲੈਣੀਆਂ ਚਾਹੀਦੀਆਂ ਹਨ ਜੋ ਇਸ ਮੰਦਰ ਦੀ ਸੰਭਾਲ ਹਿਤ ਵਖਰੀਆਂ ਰਖੀਆਂ ਹੋਈਆਂ ਹਨ। ਨੀਡਮ ਕਸਟ ਦੇ ਆਪਣੇ ਲਫ਼ਜ਼ ਇਹ ਸਨ :

> Such is the great Temple of the Sikhs, protected and endowed by the paternal government, the centre of the hope and aspirations of a great people, and which way some day prove the rallying point of our enemies. Leave it to itself and withdraw from in the patronage of the State resume the lands set aside for the support...

– – – – – – – – –

ਸਾਨੂੰ ਪਤਾ ਹੈ ਕਿ ਦਰਬਾਰ ਸਾਹਿਬ ਵਿਚ ਕੀ ਤਾਕਤ ਹੈ। ਪਰ ਸਾਡੇ ਨਾਲੋਂ ਵਧ ਸਾਡੇ ਦੁਸ਼ਮਣਾਂ ਨੂੰ ਇਸ ਗੱਲ ਦਾ ਜ਼ਿਆਦਾ ਅਹਿਸਾਸ ਹੈ। ਮੁਗ਼ਲਾਂ ਨੂੰ ਵੀ ਇਸ ਗੱਲ ਦਾ ਪਤਾ ਸੀ। ਅਬਦਾਲੀ ਨੂੰ ਵੀ ਇਸ ਗੱਲ ਦੀ ਸਮਝ ਸੀ। ਕੇਵਲ ਇਕ ਆਦਮੀ ਨੇ ਇਸ ਗੱਲ ਨੂੰ ਨਹੀਂ ਸਮਝਿਆ, ਉਹ ਸੀ ਮੱਸਾ ਰੰਘੜ। ਪਰ ਇਸ ਬੇਸਮਝੀ ਦੀ ਕੀਮਤ ਉਸ ਨੂੰ ਪੂਰੀ ਚੁਕਾਉਣੀ ਪਈ ਸੀ।

– – – – – – – – –

ਵੇਲਾ ਹੈ ਕਿ ਅਸੀਂ ਸੰਭਲੀਏ। ਅੰਮ੍ਰਿਤਸਰ ਵਿਚ ਇਕ ਯੂਨੀਵਰਸਿਟੀ ਨਹੀਂ ਦੋ ਚਲ ਸਕਦੀਆਂ ਹਨ। ਇਕ ਯੂਨੀਵਰਸਿਟੀ ਤਾਂ ਦਰਬਾਰ ਸਾਹਿਬ ਵਲੋਂ ਹੀ ਚਲਣੀ ਚਾਹੀਦੀ ਹੈ ਤੇ ਦੂਜੀ ਖਾਲਸਾ ਕਾਲਜ ਵਿਚ। ਰੁਪਏ ਦੀ ਕੋਈ ਕਮੀ ਨਹੀਂ, ਸਿਦਕ ਦੀ ਲੋੜ ਹੈ। ਪੁਰਾਣੀ ਗੱਲ ਹੈ, ਜਦੋਂ ਖਾਲਸਾ ਕਾਲਜ ਬਣਨ ਦੀਆਂ ਤਜਵੀਜ਼ਾਂ ਉਤੇ ਵਿਚਾਰ ਹੁੰਦੇ ਸਨ, ਉਦੋਂ ਵੀ ਰੁਪਏ ਦਾ ਸਵਾਲ ਖੜਾ ਹੋ ਜਾਂਦਾ ਸੀ। ਉਸ ਵੇਲੇ ਇਕ ਮੀਟਿੰਗ ਵਿਚ ਗਿਆਨੀ ਹਜ਼ਾਰਾ ਸਿੰਘ ਨੇ ਇਕ ਦੋ ਫਿਕਰੇ ਕਹੇ ਸਨ। ਗਿਆਨੀ ਹਜ਼ਾਰਾ ਸਿੰਘ ਜੀ ਭਾਈ ਵੀਰ

ਸਿੰਘ ਜੀ ਦੇ ਬਜ਼ੁਰਗ ਨਾਨਾ ਜੀ ਸਨ। ਗਿਆਨੀ ਜੀ ਨੇ ਕਿਹਾ ਸੀ ਕਿ ਸੰਸਥਾਵਾਂ, ਧਰਮਸਾਲਾਂ, ਗੁਰਦੁਆਰੇ ਤੇ ਕਾਲਜ ਆਦਿਕ ਰੁਪਏ ਨਾਲ ਨਹੀਂ ਚਲਦੇ, ਇਹ ਚਲਦੇ ਹਨ 'ਸਿਦਕ' ਨਾਲ। ਜੇ ਸਿਦਕ ਹੈ ਤਾਂ ਰੁਪਿਆ ਆਪਣੇ ਆਪ ਪਹੁੰਚਦਾ ਹੈ। ਇਹ ਗੱਲ ਪੁਰਾਣੀ ਕਹੀ ਹੋਈ ਹੈ, ਪਰ ਅਜ ਵੀ ਠੀਕ ਹੈ। ਸਾਨੂੰ ਭਰੋਸੇ ਨਾਲ ਕੰਮ ਅਰੰਭਣਾ ਚਾਹੀਦਾ ਹੈ। ਸਾਡੀ ਸਭ ਤੋਂ ਵੱਡੀ ਦੌਲਤ ਸਾਡੇ ਜਵਾਨ ਮੁੰਡੇ ਹਨ। ਇਹ ਅਮੁੱਕ ਧਨ ਹੈ। ਇਨ੍ਹਾਂ ਦੇ ਬਲ ਉਪਰ ਇਹ ਖੇਡ ਖੇਡਣੀ ਚਾਹੀਦੀ ਹੈ। ਇਨ੍ਹਾਂ ਦਾ ਭਲਾ ਵੀ ਏਸੇ ਗੱਲ ਵਿਚ ਹੈ।

# ਇਕ ਮਿਤ੍ਰ ਨਾਲ ਗੱਲ ਬਾਤ

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਬਤ ਗੱਲਾਂ ਕਰਦੇ ਹੋਏ ਜਦ ਭੰਗਾਣੀ ਦੇ ਯੁੱਧ ਦਾ ਜ਼ਿਕਰ ਆਇਆ ਤਾਂ ਇਕ ਨੁਕਤਾਚੀਨ ਮਿਤ੍ਰ ਨੇ ਕਿਹਾ ਕਿ ਇਹ ਯੁੱਧ ਵੀ ਖਾਹਮਖਾਹ ਦੀ ਲੜਾਈ ਸਹੇੜੀ ਗਈ, ਗੁਰੂ ਜੀ ਨੂੰ ਚਾਹੀਦਾ ਸੀ ਕਿ ਭੀਮ ਚੰਦ ਰਾਜੇ ਦੇ ਪੁੱਤਰ ਦੇ ਵਿਆਹ ਦੇ ਮੌਕੇ ਤੇ ਉਸ ਦੀ ਜੰਞ ਨੂੰ ਬੇਖਟਕੇ ਜਮਨੋਂ ਪਾਰ ਲੰਘਣ ਦੇਂਦੇ ਤੇ ਵਿਆਹ ਸ਼ਾਂਤੀ ਪੂਰਬਕ ਸਮਾਪਤ ਹੋ ਜਾਂਦਾ; ਨਾ ਲੜਾਈ ਛਿੜਦੀ ਨਾ ਝਗੜਾ ਪੈਂਦਾ।

ਮੈਂ ਉਤਰ ਵਿਚ ਬੇਨਤੀ ਕੀਤੀ ਕਿ ਰਾਜਪੂਤ ਰਾਜਿਆਂ ਦੇ ਵਿਆਹ ਬਹੁਤ ਵੇਰ ਯੁੱਧ ਦੇ ਘਮਸਾਨਾਂ ਵਿਚ ਹੀ ਖਤਮ ਹੋਏ ਹਨ ਤੇ ਸੁਖ ਪੂਰਬਕ ਕਦੇ ਵੀ ਨਹੀਂ ਮੁੱਕੇ। ਲੜਾਕੇ ਆਦਮੀਆਂ ਦਾ ਵਿਆਹ ਦੇ ਸਮੇਂ ਦਾ ਵਧਿਆ ਹੋਇਆ ਜੋਸ਼ ਕਿਸੇ ਵੀ ਤਰ੍ਹਾਂ ਆਪਣੇ ਆਪ ਨੂੰ ਸ਼ਾਂਤ ਨਹੀਂ ਕਰ ਸਕਦਾ, ਜਦ ਤਕ ਕਿ ਲੜ ਭਿੜ ਕੇ ਥੱਕ ਨਾ ਜਾਵੇ ਤੇ ਇਸ ਸ਼ਾਦੀ ਵਾਂਙੂ ਰਾਜਪੂਤ ਰਾਜਿਆਂ ਦੀਆਂ ਸ਼ਾਦੀਆਂ ਤਾਂ ਹੁੰਦੀਆਂ ਹੀ ਸਨ ਅਨੇਕ ਪ੍ਰਕਾਰ ਦੀਆਂ ਵਿੰਗੀਆਂ ਟੇਢੀਆਂ ਰਾਜਸੀ ਚਾਲਾਂ ਦੀ ਖਿਚੜੀ। ਦੇਖੋ ਜੀ, ਜਦ ਸੰਯੋਗਤਾ ਦਾ ਵਿਆਹ ਰਚਿਆ ਗਿਆ ਤਾਂ ਪ੍ਰਿਥੀ ਰਾਜ ਤੇ ਸਮਰ ਸਿੰਘ ਦੇ ਬੁੱਤ ਬਣਾ ਕੇ ਖੜੇ ਕੀਤੇ ਗਏ। ਵਿਆਹ ਦੇ ਨਿਰਮਲ ਵਾਯੂ-ਮੰਡਲ ਵਿਚ ਨਫਰਤ ਦਾ ਗੁਲਾਬੀ ਰੰਗ ਛਿੜਕਿਆ ਗਿਆ ਜੋ ਝੱਟ-ਪੱਟ ਹੀ ਯੁੱਧ ਦੀ ਰੰਗਭੂਮੀ ਵਿਚ ਲਾਲ ਸੂਹਾ ਹੋ ਗਿਆ।

ਫੇਰ ਦੇਖੋ, ਕਾਂਗੜੇ ਦੇ ਰਾਜੇ ਅਨਰੁਧ ਚੰਦ ਨੇ ਆਪਣੀਆਂ ਭੈਣਾਂ ਦੇ ਵਿਆਹ ਦੇ ਬਖੇੜੇ ਵਿਚ ਆਪਣਾ ਬਚਿਆ ਖੁਚਿਆ ਰਾਜ ਭਾਗ ਕਿਸ ਤਰ੍ਹਾਂ ਗਵਾ ਦਿਤਾ :

ਰਾਜਾ ਧਿਆਨ ਸਿੰਘ (ਮਹਾਂਰਾਜਾ ਰਣਜੀਤ ਸਿੰਘ ਦੇ ਵਜ਼ੀਰ) ਨੇ ਇਕ ਲੜਕੀ ਆਪਣੇ ਪੁੱਤਰ ਰਾਜਾ ਹੀਰਾ ਸਿੰਘ ਲਈ ਵਿਆਹ ਲਈ ਮੰਗੀ। ਅਨਰੁਧ ਚੰਦ ਨੇ ਉਸ ਵੇਲੇ ਇਨਕਾਰ ਨਹੀਂ ਕੀਤਾ ਪ੍ਰੰਤੂ ਲਿਖ ਕੇ ਕੁੜਮਾਈ ਪੱਕੀ ਕਰ ਦਿਤੀ, ਪਰ ਪਿਛੋਂ ਚੋਰੀ-ਚੋਰੀ ਆਪਣਾ ਟੱਬਰ ਸਤਲੁਜੋਂ ਪਾਰ ਭੇਜ ਦਿਤਾ। ਅਨਰੁਧ ਚੰਦ ਨੂੰ ਜਦ ਪਤਾ ਲਗਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਲਾਹੌਰੋਂ ਟੁਰ ਕੇ ਨਦੌਂਣ ਵਲ ਜਾ ਰਹੀ ਹੈ ਤਾਂ ਉਹ ਡਰ ਕੇ ਅੰਗਰੇਜ਼ੀ ਇਲਾਕੇ ਵਿਚ ਨੱਸ ਗਿਆ ਤੇ ਜਲਦੀ ਨਾਲ ਹੀ ਆਪਣੀਆਂ ਦੋਨਾਂ ਭੈਣਾਂ ਦੀ ਸ਼ਾਦੀ ਟੀਹਰੀ ਗੜ੍ਹਵਾਲ ਦੇ ਰਾਜੇ ਨਾਲ ਕਰ ਦਿਤੀ। ਰਾਜਾ ਧਿਆਨ ਸਿੰਘ ਗੁੱਸੇ ਨਾਲ ਲਾਲ ਪੀਲਾ ਹੋ ਰਿਹਾ ਸੀ ਤੇ ਪਤਾ ਨਹੀਂ ਕੀ ਭਾਣਾ ਵਰਤ ਜਾਂਦਾ ਕਿ ਅਨਰੁਧ ਚੰਦ ਦੇ

ਚਾਚੇ ਮੀਆਂ ਫਤਹ ਚੰਦ ਨੇ ਆਪਣੀ ਲੜਕੀ ਨਦੌਣ ਵਿਚ ਹੀ ਰਾਜਾ ਹੀਰਾ ਸਿੰਘ ਨੂੰ ਦੇ ਕੇ ਠੰਢ ਵਰਤਾ ਦਿਤੀ।

ਫੇਰ ਹੋਰ ਦੇਖੋ, ਉਦੈਪੁਰ ਦੀ ਰਾਜ ਕੰਨਜਾਂ ਕ੍ਰਿਸ਼ਨ ਕੁਮਾਰੀ ਦੇ ਵਿਆਹ ਉਪਰ ਜੋ ਘਮਸਾਨ ਚੌਦੇਂ ਮੱਚੀ ਉਹ ਹਿੰਦੁਸਤਾਨ ਦੀ ਤ੍ਵਾਰੀਖ਼ ਵਿਚ ਇਕ ਸ਼ਰਮਨਾਕ ਪੱਤ੍ਰਾ ਹੈ। ਉਸ ਦੀ ਵਿਥਿਆ ਇਹ ਹੈ :

ਕ੍ਰਿਸ਼ਨਾ ਕੁਮਾਰੀ ਬੜੀ ਭੋਲੀ ਭਾਲੀ ਨਿਰਛਲ ਰਾਜ ਕੰਨਿਆਂ ਸੀ। ਜਦ ਇਹ ਮਾਂ ਪਿਉ ਦੇ ਰਾਜਸੀ ਲਾਡ ਵਿਚ ਪਲ ਕੇ ਜੁਆਨ ਹੋਈ ਤਾਂ ਇਸ ਦੀ ਠਹਿਰੀ ਹੋਈ ਖ਼ੂਬਸੂਰਤੀ ਦੀ ਝਾਲ ਝੱਲੀ ਨਹੀਂ ਜਾਂਦੀ ਸੀ। ਇਸ ਦੀ ਉੱਜਲ ਕਾਇਆ ਇਕ ਗੁਲਾਬੀ ਸ਼ੋਭਾ ਵਿਚ ਲੱਸਦੀ ਸੀ। ਜੋ ਇਸ ਗੱਲ ਦਾ ਪਤਾ ਦੇਂਦੀ ਸੀ ਕਿ ਏਸ ਦੰਦ ਖੰਦ ਦੇ ਰੂਪ ਦੀ ਘਾੜਤ ਦੇ ਅੰਦਰ ਛੇ ਪੀੜ੍ਹੀਆਂ ਦਾ ਸੁੱਚਾ ਰਾਜਸੀ ਖ਼ੂਨ ਚਲ ਰਿਹਾ ਹੈ।

ਕ੍ਰਿਸ਼ਨਾ ਕੁਮਾਰੀ ਦੀ ਮੰਗਣੀ ਜੋਧਪੁਰ ਦੇ ਰਾਜਾ ਜੀਤ ਸਿੰਘ ਨਾਲ ਹੋ ਗਈ। ਕਿਸਮਤ ਦਾ ਚੱਕਰ ਉਲਟਾ ਸੀ, ਰਾਜਾ ਜੀਤ ਸਿੰਘ ਗੁਜ਼ਰ ਗਿਆ ਤੇ ਉਸ ਦੀ ਜਗ੍ਹਾ ਉਸ ਦਾ ਭਰਾ ਮਾਨ ਸਿੰਘ ਗੱਦੀ 'ਤੇ ਬੈਠਾ, ਜੋ ਕੁਦਰਤੀ ਤੌਰ 'ਤੇ ਇਹ ਚਾਹਵੇ ਕਿ ਕ੍ਰਿਸ਼ਨਾ ਕੁਮਾਰੀ ਦਾ ਵਿਆਹ ਉਸ ਨਾਲ ਹੋ ਜਾਵੇ। ਪਰ ਕ੍ਰਿਸ਼ਨਾ ਕੁਮਾਰੀ ਦੇ ਪਿਤਾ ਰਾਣਾ ਭੀਮ ਸਿੰਘ ਜੋ ਉਦੈਪੁਰ ਦਾ ਰਾਜਾ ਸੀ, ਨੂੰ ਇਹ ਗੱਲ ਅੱਛੀ ਨਹੀਂ ਲਗਦੀ ਸੀ। ਉਹ ਮਾਨ ਸਿੰਘ ਨੂੰ ਜੀਤ ਸਿੰਘ ਦੇ ਪੁੱਤਰ ਦੀ ਥਾਵੇਂ ਮੰਨਦਾ ਸੀ ਤੇ ਏਸ ਕਰਕੇ ਏਸ ਸਾਕ ਨੂੰ ਮਰਯਾਦਾ ਵਿਰੁੱਧ ਸਮਝਦਾ ਸੀ।

ਉਧਰ ਜੈਪੁਰ ਦਾ ਰਾਜਾ ਜਗਤ ਸਿੰਘ ਕ੍ਰਿਸ਼ਨਾ ਕੁਮਾਰੀ ਲਈ ਲਲਚਾ ਰਿਹਾ ਸੀ।

ਰਾਜਾ ਮਾਨ ਸਿੰਘ ਉਦੈਪੁਰ ਉੱਪਰ ਚੜ੍ਹਾਈ ਕਰਨ ਨੂੰ ਤਿਆਰੀ ਕਰਨ ਲਗਾ, ਇਧਰ ਜਗਤ ਸਿੰਘ ਨੇ ਇਕ ਲਖ ਵੀਹ ਹਜ਼ਾਰ ਆਦਮੀ ਇਕੱਠੇ ਕਰ ਲਏ।

ਕ੍ਰਿਸ਼ਨਾ ਕੁਮਾਰੀ ਦੀ ਖ਼ਾਤਰ ਇਹ ਲੜਾਈ ਦਾ ਘਮਸਾਨ ਕੇਵਲ ਉਦੈਪੁਰ, ਜੈਪੁਰ ਤੇ ਜੋਧਪੁਰ ਦੇ ਤਿੰਨਾਂ ਰਾਜਿਆਂ ਵਿਚ ਹੀ ਨਹੀਂ ਸੀ, ਇਕ ਚੌਥਾ ਝੇੜਾ ਹੋਰ ਖੜਾ ਹੋ ਗਿਆ। ਇੰਦੌਰ ਦਾ ਰਾਜਾ ਜਸਵੰਤ ਰਾਓ ਹੁਲਕਰ ਵੀ ਮੈਦਾਨ ਵਿਚ ਕੁੱਦ ਪਿਆ। ਹੁਲਕਰ ਜੈਪੁਰ ਦੇ ਰਾਜਾ ਜਗਤ ਸਿੰਘ ਦੇ ਬਰਖ਼ਿਲਾਫ ਸੀ। ਉਹ ਰਾਜਾ ਮਾਨ ਸਿੰਘ (ਜੋਧਪੁਰ) ਦੀ ਮਦਦ ਕਰਨਾ ਚਾਹੁੰਦਾ ਸੀ।

ਹਜ਼ਾਰਾਂ ਘੋੜੇ ਰਣਭੂਮੀ ਵਿਚ ਕੁੱਦ ਪਏ। ਅਜ ਕੌਣ ਸਮਝ ਸਕਦਾ ਹੈ ਕਿ ਲੱਖਾਂ ਘੋੜਿਆਂ ਦੇ ਬੇਅਦਬ ਖੁਰ ਉਸ ਰਾਜ ਕੰਨਿਆਂ ਦੇ ਨਿਕੇ ਜਿਹੇ ਦਿਲ ਵਿਚ ਕਿਸ ਤਰ੍ਹਾਂ

ਠਪ-ਠਪ ਵੱਜ ਰਹੇ ਸਨ। ਕਿਸੇ ਨੇ ਉਸ ਨੂੰ ਨਹੀਂ ਪੁੱਛਿਆ, ਕਿ ਤੂੰ ਕੀ ਚਾਹੁੰਦੀ ਹੈ। ਪਰ ਜੇ ਕੋਈ ਪੁੱਛਦਾ ਤਾਂ ਉਹ ਏਹੋ ਕਹਿੰਦੀ, ਮੈਂ ਚਾਹੁੰਦੀ ਹਾਂ, 'ਮੌਤ'।

ਪਹਿਲੀ ਮੁੱਠ ਭੇੜ, ਹੁਲਕਰ ਤੇ ਜਗਤ ਸਿੰਘ (ਜੈਪੁਰ) ਦੀ ਹੋਈ। ਇੰਦੌਰ ਦੀ ਅੱਠ ਹਜ਼ਾਰ ਫੌਜ ਰੁਕਾਵਟਾਂ ਜਿੱਤ ਕੇ ਜੈਪੁਰ ਸ਼ਹਿਰ ਦੇ ਸਰ੍ਹਾਣੇ ਪਹੁੰਚ ਗਈ।

ਦੂਜੀ ਭੇੜ ਜੈਪੁਰ ਤੇ ਜੋਧਪੁਰ ਦੀ ਪ੍ਰਬਧ ਸਰ ਦੀ ਸਰਹੱਦ ਉਪਰ ਹੋਈ। ਇਸ ਵੇਲੇ ਦੋ ਲੱਖ ਦੇ ਕਰੀਬ ਜੋਧੇ ਮੈਦਾਨ ਵਿਚ ਸਨ।

ਪਰ ਇਨ੍ਹਾਂ ਲੜਾਈਆਂ ਨਾਲ ਕੁਝ ਫੈਸਲਾ ਨਾ ਹੋਇਆ, ਮਾਮਲੇ ਬਹੁਤ ਪੇਚੀਦਾ ਹੁੰਦੇ ਗਏ। ਛੋਟੀਆਂ-ਛੋਟੀਆਂ ਹਾਰਾਂ ਜਿੱਤਾਂ ਨਾਲ ਮਹੀਨੇ ਲੰਘ ਗਏ। ਅਹਿਲਕਾਰ ਆਪਣੇ ਮਾਲਕਾਂ ਨਾਲ ਨਿਮਕ ਹਰਾਮੀ ਕਰਨ ਲਗ ਪਏ। ਬੇਈਮਾਨੀਆਂ ਤੇ ਸਾਜਸ਼ਾਂ ਦਾ ਦੌਰਾ ਸ਼ੁਰੂ ਹੋ ਗਿਆ। ਜਿਸ ਵਿਚ ਵਧ ਚੜ੍ਹ ਕੇ ਹਿਸਾ ਟੋਂਕ ਦੇ ਨਵਾਬ ਅਮੀਰ ਖਾਂ ਨੇ ਲੀਤਾ।

ਅਮੀਰ ਖਾਂ ਨੇ ਛੇਕੜ ਉਦੇਪੁਰ ਦੇ ਰਾਣੇ ਨੂੰ ਇਹ ਧਮਕੀ ਦਿਤੀ ਕਿ ਉਹ ਆਪਣੀ ਲੜਕੀ ਦੀ ਸ਼ਾਦੀ ਜਾਂ ਰਾਜਾ ਮਾਨ ਸਿੰਘ (ਜੋਧਪੁਰ) ਨਾਲ ਕਰ ਦੇਵੇ ਜਾਂ ਲੜਕੀ ਮਾਰ ਦੇਵੇ, ਤਾਂਕਿ ਲੜਾਈ ਦਾ ਮੁੱਦਾ ਖਤਮ ਹੋ ਜਾਵੇ ਤੇ ਰਾਜਪੂਤਾਨੇ ਵਿਚ ਸ਼ਾਂਤੀ ਵਰਤ ਜਾਵੇ। ਅਮੀਰ ਖਾਂ ਜਾਬਰ ਆਦਮੀ ਸੀ, ਉਸ ਕੋਲ ਆਪਣੀ ਗੱਲ ਮਨਵਾਉਣ ਲਈ ਲੁੱਚਪੁਣੇ ਦਾ ਕਾਫ਼ੀ ਸਾਮਾਨ ਸੀ।

ਕ੍ਰਿਸ਼ਨ ਕੁਮਾਰੀ ਦੇ ਮਰਨ ਵਾਲੀ ਸਲਾਹ ਹੋਰ ਰਾਜਿਆਂ ਨੂੰ ਵੀ ਪਸੰਦ ਆਈ। ਉਹ ਨਿਰਲੱਜ ਰਾਜੇ ਜਿਹੜੇ ਉਸ ਰਾਜ ਕੁਮਾਰੀ ਲਈ ਆਪਣੀਆਂ ਜਾਨਾਂ ਤਲੀ ਉਪਰ ਰੱਖ ਕੇ ਖੜੇ ਸਨ ਤੇ ਲੱਖਾਂ ਸਿਪਾਹੀਆਂ ਦਾ ਖ਼ੂੰਨ ਵਹਾਉਣ ਲਈ ਮਨਸੂਬੇ ਬੰਨ੍ਹ ਰਹੇ ਸਨ ਹੁਣ ਤਿਆਰ ਹੋ ਗਏ ਕਿ ਉਸ ਬੇ-ਗੁਨਾਹ ਨੂੰ ਮਾਰ ਮੁਕਾ ਦਿਤਾ ਜਾਵੇ। ਐਸੀ ਬੇਸ਼ਰਮੀ ਦੀ ਮਿਸਾਲ ਕਿਸੇ ਹੋਰ ਮੁਲਕ ਦੀ ਤ੍ਵਾਰੀਖ ਵਿਚ ਨਹੀਂ ਹੈ। ਨਾ ਹੀ ਕਿਸੇ ਕਹਾਣੀ ਲਿਖਣ ਵਾਲੇ ਜਾਂ ਕਿੱਸੇ ਠੱਪਣਹਾਰੇ ਨੇ ਆਪਣੇ ਆਪ ਨੂੰ ਬੇਸ਼ਰਮੀ ਦੀ ਏਸ ਹਦ ਤਕ ਜਾਣ ਦੀ ਆਗਿਆ ਦਿਤੀ ਹੈ।

ਕ੍ਰਿਸ਼ਨਾ ਕੁਮਾਰੀ ਨੂੰ ਮਾਰਨ ਲਈ ਤਰਕੀਬ ਸੋਚੀ ਜਾਣ ਲਗੀ। ਪਿਤਾ ਦੇ ਦਿਲ ਵਿਚ ਇਹ ਖ਼ਿਆਲ ਲੰਘਿਆ ਕਿ ਇਹ ਰਾਜ ਦੁਲਾਰੀ ਹੈ ਕਿਸੇ ਨੌਕਰ ਜਾਂ ਕਮੀਨ ਦੇ ਹਥੋਂ ਨਹੀਂ ਮਰਨੀ ਚਾਹੀਦੀ, ਇਸ ਦਾ ਜੱਲਾਦ ਕੋਈ ਰਾਜ ਕੁਲ ਦਾ ਖ਼ਾਨਦਾਨੀ ਬੰਦਾ ਚਾਹੀਦਾ ਹੈ। ਮਹਾਰਾਜਾ ਦੌਲਤ ਸਿੰਘ ਨੂੰ ਟੋਹਿਆ ਗਿਆ। ਇਹ ਮਹਾਰਾਜਾ ਰਾਣਾ ਭੀਮ ਸਿੰਘ ਦੇ ਸ਼ਰੀਕੇ ਵਿਚੋਂ ਸੀ। ਚੌਥੀ ਪੀੜੀਓਂ ਇਕੋ ਵਡੇ ਨਕੜ ਦਾਦੇ ਦੀ ਔਲਾਦ ਸਨ। ਦੌਲਤ ਸਿੰਘ

ਨੂੰ ਕਿਹਾ ਗਿਆ ਕਿ ਖ਼ਾਨਦਾਨ ਦੀ ਇੱਜ਼ਤ ਤੇ ਉਦੈਪੁਰ ਦਾ ਰਾਜ ਕੇਵਲ ਇਸ ਤਰ੍ਹਾਂ ਬਚਦਾ ਹੈ ਜੇ ਉਹ ਇਸ ਕੰਮ ਦਾ ਬੀੜਾ ਚੁਕੇ, ਪਰ ਦੌਲਤ ਸਿੰਘ ਨੂੰ ਇਹ ਗੱਲ ਸੁਣ ਕੇ ਸਤੀਂ ਕਪੜੀਂ ਅੱਗ ਲਗ ਗਈ। ਰਾਣੇ ਨੂੰ ਕਹਿਣ ਲਗਾ, ''ਲਾਹਨਤ ਹੈ ਤੈਨੂੰ, ਤੇਰੀ ਜੀਭ ਸੜ ਜਾਏ ਜੋ ਐਸਾ ਹੁਕਮ ਦੇ ਰਹੀ ਹੈ, ਭੱਠ ਪਏ ਮੇਰੀ ਫਰਮਾਂ ਬਰਦਾਰੀ ਨੂੰ ਜੇ ਐਸਾ ਹੁਕਮ ਮੰਨੇ ਤਾਂ''। ਰਾਣੇ ਨੇ ਫੇਰ ਖਵਾਸ ਬਾਲ ਭਰਾ ਮਹਾਰਾਜੇ ਜਵਾਨ ਦਾਸ ਨੂੰ ਬੁਲਾ ਕੇ ਇਹ ਕੰਮ ਉਸ ਦੇ ਸਪੁਰਦ ਕੀਤਾ।

ਜਵਾਨ ਦਾਸ ਬਰਛਾ ਲੈ ਕੇ ਜਾਂਦਾ ਹੈ। ਕ੍ਰਿਸ਼ਨਾ ਕੁਮਾਰੀ ਸਾਹਮਣੇ ਆਉਂਦੀ ਹੈ। ਏਸ ਦੁਖ ਵਿਚ ਕੰਨਿਆਂ ਦੇ ਚਿਹਰੇ ਦੀ ਚਿੱਟੀ ਫਟਕ ਸੁੰਦਰਤਾ ਉਸੇ ਤਰ੍ਹਾਂ ਅਡੋਲ ਹੈ ਜਿਸ ਤਰ੍ਹਾਂ ਚਿਕੜ ਵਿਚ ਉਗੇ ਹੋਏ ਕੌਲ ਫੁਲ ਦੀ। ਬਰਛਾ ਹੱਥ ਵਿਚੋਂ ਢੈ ਪੈਂਦਾ ਹੈ। ਜਵਾਨ ਦਾਸ ਅਤਜੰਤ ਦੁਖ ਵਿਚ ਚੀਕਾਂ ਮਾਰਦਾ ਨੱਸ ਜਾਂਦਾ ਹੈ।

ਬੱਚੀ ਅਡੋਲ ਖੜੋਤੀ ਹੈ। ਰਾਣੀ ਮਾਂ ਡਰ ਨਾਲ ਚੀਕਾਂ ਮਾਰਦੀ ਹੈ। ਚੀਕਾਂ ਨਾਲ ਸਾਰਾ ਮਹਿਲ ਕੰਬ ਉਠਦਾ ਹੈ।

ਕਿਸੇ ਦੀ ਹਿੰਮਤ ਨਹੀਂ ਪੈਂਦੀ ਇਸ ਸੁੰਦਰਤਾ ਦੀ ਨਾਜ਼ਕ ਕਲੀ ਨੂੰ ਵਲੂੰਧਰਨ ਦੀ। ਓਹੋ ਖੂਬਸੂਰਤੀ ਜੋ ਇਸ ਦੇ ਮਰਨ ਦਾ ਕਾਰਣ ਬਣ ਰਹੀ ਸੀ ਐਸ ਵੇਲੇ ਓਹੋ ਬਚਾ ਕਰ ਰਹੀ ਹੈ, ਪਰ ਬਚਾ ਕਿਥੇ? ਵਾਰ ਖਾਲੀ ਜਾਣ ਨਾਲ ਇਹ ਸੋਚਿਆ ਗਿਆ ਕਿ ਜ਼ਹਿਰ ਦਾ ਘੁੱਟ ਦੇਣ ਨਾਲ ਕੰਮ ਜ਼ਰੂਰ ਸਿਰੇ ਚੜ੍ਹ ਜਾਵੇਗਾ। ਇਕ ਗੋਲੀ ਨੇ ਕਟੋਰਾ ਤਿਆਰ ਕਰ ਦਿਤਾ। ਆਦਮੀ ਕੋਈ ਇਹ ਹੱਤਿਆ ਲੈਣ ਲਈ ਤਿਆਰ ਨਹੀਂ ਸੀ। ਦੇਣ ਵਾਲੀ ਨੇ ਕਟੋਰਾ ਹੱਥ ਵਿਚ ਦਿਤਾ ਤੇ ਆਖਿਆ ਕਿ ਬੱਚੀ, ਇਹ ਜ਼ਹਿਰ ਹੈ ਪਰ ਤੇਰੇ ਪਿਤਾ ਦਾ ਹੁਕਮ ਹੈ, ਤੂੰ ਇਕੋ ਘੁਟ ਕਰਕੇ ਪੀ ਲੈ।

ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਦਿਤਾ ਗਿਆ ਸੀ। ਉਸ ਨੇ ਬਗੈਰ ਘਬਰਾਹਟ ਦੇ ਪੀ ਲੀਤਾ ਸੀ ਪਰ ਉਹ ਪਿਆਲਾ ਦੁਸ਼ਮਨਾਂ ਵਲੋਂ ਸੀ ਜਿਨ੍ਹਾਂ ਨੇ ਰਾਜ ਪ੍ਰਬੰਧ ਦੇ ਭੇਖ ਹੇਠ ਇਹ ਸਜ਼ਾ ਦੁਆਈ ਸੀ। ਕ੍ਰਿਸ਼ਨਾ ਕੁਮਾਰੀ ਦਾ ਪਿਆਲਾ ਪ੍ਰਾਣ ਪਿਆਰੇ ਪਿਤਾ ਨੇ ਭੇਜਿਆ ਹੈ, ਇਹ ਕਿਸੇ ਜੁਰਮ ਦੀ ਸਜ਼ਾ ਨਹੀਂ, ਕੇਵਲ ਖੂਬਸੂਰਤੀ ਦਾ ਮੁੱਲ ਹੈ।

ਕੁਮਾਰੀ ਨੇ ਪਿਆਲਾ ਤਕੜੇ ਹੱਥਾਂ ਨਾਲ ਫੜ ਲਿਆ ਤੇ ਅਡੋਲ ਚਿੱਤ ਨਾਲ ਪੀ ਲੀਤਾ, ਪਰ ਜ਼ਹਿਰ ਹਜ਼ਮ ਨ ਹੋਇਆ, ਥੋੜ੍ਹੇ ਚਿਰ ਪਿਛੋਂ ਉਲਟੀ ਆ ਗਈ। ਕੁਦਰਤ ਏਸ ਸੁੰਦਰਤਾ ਦੀ ਰੱਖਿਆ ਕਰ ਰਹੀ ਸੀ।

ਜ਼ਹਿਰ ਦਾ ਕਟੋਰਾ ਫੇਰ ਨਵੇਂ ਸਿਰੇ ਬਣਾਇਆ ਗਿਆ, ਪਰ ਉਹ ਵੀ ਹਜ਼ਮ ਨਹੀਂ ਹੋਇਆ। ਜ਼ਹਿਰ ਹੋਰ ਤਿਆਰ ਹੋ ਰਹੀ ਹੈ ਮਾਂ ਚੀਖਾਂ ਮਾਰ ਰਹੀ ਤੇ ਸਾਰਿਆਂ ਨੂੰ ਗਾਹਲਾਂ ਕੱਢ ਰਹੀ ਹੈ, ਕ੍ਰਿਸ਼ਨ ਕੁਮਾਰੀ ਅਡੋਲ ਹੈ ਮਾਂ ਨੂੰ ਸਮਝਾਉਂਦੀ ਹੈ :

''ਮਾਂ, ਤੂੰ ਕਿਉਂ ਦੁਖ ਕਰ ਰਹੀ ਹੈ, ਮੈਂ ਦੁਖੀ ਨਹੀਂ ਹਾਂ, ਮੈਂ ਤੇਰੀ ਬੱਚੀ ਜੋ ਹੋਈ। ਅਸੀਂ ਕੁੜੀਆਂ ਜੰਮੀਆਂ ਹੀ ਮਰਨ ਵਾਸਤੇ ਹਾਂ। ਅਸੀਂ ਜੰਮਦੀਆਂ ਹੀ ਮਾਰ ਦਿਤੀਆਂ ਜਾਂਦੀਆਂ ਹਾਂ। ਮੈਂ ਆਪਣੇ ਪਿਤਾ ਉਪਰ ਬੜੀ ਖੁਸ਼ ਹਾਂ ਕਿ ਉਸ ਨੇ ਮੈਨੂੰ ਵਰ੍ਹੇ ਜੀਉਣ ਦਿਤਾ ਹੈ''। ਛੇਕੜ ਕਸੁੰਭੇ ਦਾ ਸ਼ਰਬਤ ਬਣਾਇਆ ਗਿਆ। ਏਸ ਮਿਠਾਸ ਵਿਚ ਅਫੀਮ ਘੋਲੀ ਗਈ। ਕ੍ਰਿਸ਼ਨ ਕੁਮਾਰੀ ਨੇ ਇਹ ਸ਼ਰਬਤ ਖਿੜੇ ਮੱਥੇ ਪੀ ਲੀਤਾ। ਪੀ ਕੇ ਨੀਂਦਰ ਆ ਗਈ ਤੇ ਸਦਾ ਲਈ ਸੌਂ ਗਈ।

– – – – – – – – –

ਨੁਕਤਾਚੀਨ ਦੋਸਤ ਨੇ ਇਹ ਗੱਲਾਂ ਸੁਣ ਕੇ ਇਕ ਠੰਢਾ ਸਾਹ ਭਰਿਆ ਤੇ ਕਿਤਨਾ ਚਿਰ ਕ੍ਰਿਸ਼ਨ ਕੁਮਾਰੀ ਦੇ ਦੁਖ ਵਿਚ ਸਜਲ ਨੇਤਰ ਚੁੱਪ ਬੈਠਾ ਰਿਹਾ। ਮੈਂ ਕਿਹਾ, ਆਓ ਪ੍ਰਸ਼ਾਦ ਛਕੀਏ, ਪਰ ਉਹ ਕਹਿਣ ਲਗਾ ਕਿ ਕਿਸੇ ਹੋਰ ਦਾ ਦੁਖ ਦੇਖ ਕੇ ਅਜ ਜ਼ਿੰਦਗੀ ਵਿਚ ਦੂਜੀ ਵੇਰ ਹੈ ਕਿ ਮੇਰੀ ਭੁੱਖ ਸੁੱਕ ਗਈ ਹੈ। ਮੈਂ ਪੁੱਛਿਆ ਪਹਿਲੀ ਵੇਰ ਭੁੱਖ ਕਦ ਸੁੱਕੀ ਸੀ, ਤਾਂ ਉਸ ਕਿਹਾ ਕਿ ਪਹਿਲੀ ਵੇਰ ਜਦੋਂ ਬਨਾਰਸ ਦੇ ਰਾਜਾ ਕਵੀ ਪ੍ਰਿਥਵੀ ਰਾਜ ਦੀ ਭੁੱਖ ਸੁੱਕ ਗਈ ਸੀ। ਮੇਰੇ ਵਧੇਰੇ ਪੁੱਛ ਕਰਨ ਤੇ ਉਸ ਨੇ ਗੱਲ ਸੁਣਾਈ ਕਿ ਏਸ ਕਵਿ ਰਾਜੇ ਦੀ ਪਿਆਰੀ ਰਾਣੀ ਲੀਲਾ ਦੇਈ ਜੋ ਇਸ ਦੇ ਕਵਿ ਮਨ ਦੀ ਸਥਿਰਤਾ ਦਾ ਆਧਾਰ ਸੀ ਗੁਜ਼ਰ ਗਈ, ਤਦ ਇਸ ਨੇ ਪੱਕੀ ਹੋਈ ਰੋਟੀ ਖਾਣ ਤੋਂ ਇਨਕਾਰ ਕਰ ਦਿਤਾ ਤੇ ਚੁੱਪ ਕਰਕੇ ਬੈਠ ਗਿਆ। ਜਦ ਮਿਤ੍ਰਾਂ ਤੇ ਘਰ ਦੇ ਸੰਬੰਧੀਆਂ ਨੇ ਬਹੁਤ ਜ਼ੋਰ ਪਾਇਆ ਤਦ ਰਾਜੇ ਨੇ ਅੱਗ ਵਲ ਇਸ਼ਾਰਾ ਕਰਕੇ ਡਿੰਗਲ ਭਾਸ਼ਾ ਵਿਚ ਦੋਹਾ ਕਿਹਾ :

**ਤੋ ਰਾਂਧਯੋ ਨਹੀਂ ਖਾਂਵ ਸੱਯਾਂਰੇ, ਬਾਸ ਦੇ ਨਿਸੱਡ।**
**ਮੋਂ ਦੇਖਤ ਤੂੰ ਬਾਲਿਯਾ ਲੀਲ ਰਹੰਦ੍ਰਾ ਹੱਡ।**

ਅਰਥਾਤ– ਹੇ ਅਗਨੀ ਤੇਰਾ ਰਿੱਧਾ ਹੋਇਆ ਭੋਜਨ ਅਜ ਤੋਂ ਕਦੇ ਵੀ ਮੈਂ ਨਹੀਂ ਖਾਵਾਂਗਾ, ਕਿਉਂਕਿ ਤੂੰ ਮੇਰੇ ਦੇਖਦੇ ਦੇਖਦੇ ਲੀਲ੍ਹਾ ਨੂੰ ਜਲਾ ਸੁੱਟਿਆ, ਹੁਣ ਉਸ ਦੀਆਂ ਕੇਵਲ ਹੱਡੀਆਂ ਹੀ ਬਾਕੀ ਰਹਿ ਗਈਆਂ ਹਨ।

– – – – – – – – –

ਅਸਾਂ ਗੱਲਾਂ ਕੁਛ ਹੋਰ ਸ਼ੁਰੂ ਕੀਤੀਆਂ ਸਨ ਪਰ ਕਿੱਸਾ ਕੁਛ ਹੋਰ ਛਿੜ ਪਿਆ। ਅਸੀਂ ਕਰਨ ਤਾਂ ਲਗੇ ਸਾਂ, ਗੁਰੂ ਗੋਬਿੰਦ ਸਿੰਘ ਦੇ ਬੀਰ-ਰਸ ਉਪਰ ਟੀਕਾ-ਟਿੱਪਣੀ ਪਰ ਮਾਰੂ ਰਾਗ ਦੀ ਤ੍ਰਾਣ ਦੀ ਉਲਝਣ ਵਿਚ ਆਪ ਮੁਹਾਰੇ ਫਸ ਗਏ। ਏਸ ਵਿਚੋਂ ਨਿਕਲਣ ਲਈ ਮੈਨੂੰ ਇਕ ਹਿਕਮਤ ਸੁੱਝੀ। ਮੈਂ ਕਿਹਾ ਰੋਟੀ ਨਾ ਖਾਣ ਦੀ ਖਾਤਰ ਤੁਸੀਂ ਮੈਨੂੰ ਪ੍ਰਿਥੀ ਰਾਜ ਦਾ ਘੜਿਆ ਹੋਇਆ ਡਿੰਗਲ ਦਾ ਇਕ ਦੋਹਾ ਸੁਣਾਇਆ ਹੈ ਜੋ ਬਹੁਤ ਹੀ ਸੁਹਣਾ ਹੈ। ਮੈਂ ਤੁਹਾਨੂੰ ਅਪਿਭ੍ਰੰਸ਼ (ਭਾਸ਼ਾ) ਦਾ ਇਕ ਦੋਹਾ ਸੁਣਾਉਂਦਾ ਹਾਂ ਜਿਸ ਨੂੰ ਸੁਣ ਕੇ ਭੁੱਖ ਮਲੋ-ਮਲੀ ਚਮਕ ਉਠੇਗੀ, ਲਓ ਸੁਣੋ ਤੇ ਨਾਲ ਹੀ ਅਰਥ ਕਰੋ :

**ਮੈਂ ਢੋਲਾ ਤੁਧ ਵੱਜਿਆ ਰੱਖ ਨ ਡਿੰਗੀ ਮੱਨ।**
**ਅੱਤੋਂ ਡਿੱਗੀ ਰਤੜੀ ਦੜ ਵੜ ਹੁਈ ਵਿਹੱਨ।**

ਆਖਰ ਇਸ ਦੇ ਅਰਥ ਮੈਨੂੰ ਆਪ ਹੀ ਕਰਨੇ ਪਏ ਜੋ ਮੇਰਾ ਖ਼ਿਆਲ ਹੈ ਕਿ ਠੀਕ ਹੀ ਸਨ :

ਹੇ ਢੋਲਾ ਮੈਂ ਤੈਨੂੰ ਵਰਜਿਆ ਸੀ ਤੂੰ ਲੰਮਾ ਮਾਨ ਨਾ ਰਖ, ਅਤਿਯੰਤ ਲੰਮੀ ਰਾਤ ਝੱਟ-ਪੱਟ ਲੰਘ ਗਈ (ਤੇ ਤੂੰ ਨਖਰੇ ਹੀ ਕਰਦਾ ਰਿਹੋਂ)।

ਇਹ ਸੁਣ ਕੇ ਨੁਕਤਾ-ਚੀਨ ਮਿਤ੍ਰ ਹੱਸ ਪਿਆ ਤੇ ਅਸੀਂ ਗੱਲਾਂ-ਬਾਤਾਂ ਕਰਦੇ ਰੋਟੀ ਖਾਣ ਲਗ ਪਏ।

ਗੱਲਾਂ ਬਾਤਾਂ ਵਿਚ ਬਹੁਤ ਸਮਾਂ ਲੰਘ ਗਿਆ, ਅਨੇਕ ਪ੍ਰਕਾਰ ਦੇ ਆਪਸ ਵਿਚ ਸਵਾਲ ਜੁਵਾਬ ਹੋਏ, ਉਨ੍ਹਾਂ ਵਿਚੋਂ ਜੋ ਕੁਛ ਯਾਦ ਰਿਹਾ ਉਸ ਨੂੰ ਇਕ ਸਿੱਧ ਪੱਧਰੇ ਨੋਟ ਦੀ ਸ਼ਕਲ ਵਿਚ ਲਿਖਿਆ ਜੋ ਇਸੇ ਲੇਖ ਦਾ ਆਧਾਰ ਹੈ।

ਗੱਲ ਬਾਤ ਚੂੰਕਿ ਗੁਰੂ ਗੋਬਿੰਦ ਸਿੰਘ ਜੀ ਦੇ ਭੰਗਾਣੀ ਦੇ ਯੁੱਧ ਤੋਂ ਸ਼ੁਰੂ ਹੋਈ ਸੀ ਏਸ ਕਰਕੇ ਸਾਰੀ ਗੱਲ ਦੇ ਹੇਠ ਦੱਬੀ ਹੋਈ ਸੁਰ, ਧਰਮ ਕਰਮ ਦੀ ਜ਼ਰੂਰਤ ਦੀ ਰਹੀ। ਮੇਰੇ ਮਿੱਤਰ ਦਾ ਇਕ ਸਵਾਲ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ 'ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤ' ਵਾਲਾ ਆਦਰਸ਼ ਕੀ ਸੀ ? ਆਪਣੀਆਂ ਗਲਾਂ ਦੀ ਖਿਚੜੀ ਵਿਚ ਅਸੀਂ ਏਸ ਗੱਲ ਦਾ ਕੋਈ ਸਪਸ਼ਟ ਸਿੱਟਾ ਨ ਕੱਢ ਸਕੇ। ਬਹਿਸ ਦੀ ਮਧਾਣੀ ਨਾਲ ਨਿਖਰ ਕੇ ਜੋ ਦੋ ਚਾਰ ਚੁਣਵੇਂ ਖ਼ਿਆਲ ਉਪਰ ਤਰ ਕੇ ਆਏ, ਉਹ ਹੋਰ ਵਿਚਾਰਾਂ ਦੇ ਅਧਰਿੜਕੇ ਤੋਂ ਪੂਰੀ ਤਰ੍ਹਾਂ ਅੱਡ ਨਾ ਹੋ ਸਕੇ।

– – –  – – –  – – –

ਪ੍ਰਾਚੀਨ ਮਾਲਵੇ ਦੇ ਇਕ ਰਾਜੇ ਨੇ ਕਿਸੇ ਭਗਤ ਜਨ ਕੋਲੋਂ ਪਰਮੇਸ਼ਰ ਦੇ ਹਜ਼ਾਰ ਨਾਮ ਸੁਣੇ। ਦੂਜੇ ਦਿਨ ਰਾਜੇ ਨੇ ਆਪਣੇ ਵਜ਼ੀਰ ਨੂੰ ਪੁੱਛਿਆ ਕਿ ਇਨ੍ਹਾਂ ਹਜ਼ਾਰ ਨਾਵਾਂ ਵਿਚੋਂ ਉਸ ਦਾ ਕਿਹੜਾ ਇਕ ਐਸਾ ਨਾਮ ਹੈ ਜਿਸ ਤੋਂ ਉਸ ਦੀ ਪੂਰੀ ਅਸਲੀਅਤ ਤੇ ਉਸ ਦੇ ਸਾਰੇ ਗੁਣ ਦਿਸ ਪੈਣ। ਵਜ਼ੀਰ ਨੇ ਉਤਰ ਦੇਣ ਲਈ ਇਕ ਦਿਨ ਦੀ ਮੋਹਲਤ ਮੰਗੀ। ਅਗਲੇ ਦਿਨ ਜਦ ਰਾਜੇ ਨੇ ਆਪਣੇ ਸੁਆਲ ਦਾ ਜਵਾਬ ਫੇਰ ਮੰਗਿਆ ਤਦ ਵਜ਼ੀਰ ਨੇ ਆਪਣੀ ਸੋਚ ਨੂੰ ਪੂਰਾ ਕਰਨ ਲਈ ਦੋ ਦਿਨ ਹੋਰ ਮੰਗੇ। ਇਹ ਦਿਨ ਵੀ ਲੰਘ ਗਏ, ਰਾਜੇ ਦੇ ਪੁੱਛ ਕਰਨ ਉਪਰ ਵਜ਼ੀਰ ਨੇ ਹੁਣ ਚਾਰ ਦਿਨ ਦੀ ਹੋਰ ਮੋਹਲਤ ਮੰਗੀ। ਇਹ ਵਕਤ ਵੀ ਗੁਜ਼ਰ ਗਿਆ, ਪਰ ਵਜ਼ੀਰ ਅਜੇ ਵੀ ਤਿਆਰ ਨਹੀਂ ਸੀ। ਰਾਜਾ ਕਾਹਲਾ ਪੈ ਰਿਹਾ ਸੀ ਤੇ ਵਜ਼ੀਰ ਹੁਣ ਅਠ ਦਿਨ ਹੋਰ ਸੋਚਣ ਲਈ ਅਰਜ਼ ਕਰ ਰਿਹਾ ਸੀ। ਰਾਜੇ ਨੇ ਛੇਕੜ ਛਿੱਥੇ ਹੋ ਕੇ ਕਿਹਾ ਕਿ ਇਹ ਅਜਬ ਮਾਮਲਾ ਹੈ ਕਿ ਬਜਾਏ ਉਤਰ ਦੇਣ ਦੇ ਤੂੰ ਹਰ ਵੇਰ ਦੁੱਗਣਾ ਹੋਰ ਸਮਾਂ ਮੰਗ ਲੈਂਦਾ ਹੈਂ। ਤਦ ਵਜ਼ੀਰ ਨੇ ਕਿਹਾ, ਹੇ ਰਾਜਨ ਇਹ ਵਿਸ਼ਾ ਹੀ ਐਸਾ ਹੈ ਕਿ ਜਿਤਨਾ ਵਕਤ ਮੈਂ ਸੋਚਦਾ ਹਾਂ ਮੈਨੂੰ ਹਰ ਵੇਰ ਪਤਾ ਲਗਦਾ ਹੈ ਕਿ ਇਸ ਤੋਂ ਦੂਣਾ ਵਕਤ ਸੋਚਣਾ ਸੀ।

– – –     – – –     – – –

ਰੱਬ ਦੀ ਅਸਲੀਅਤ ਜਾਂ ਉਸ ਦੇ ਅਸਲੀ ਨਾਮ ਦਾ ਪਤਾ ਵਜ਼ੀਰ ਵਿਚਾਰੇ ਨੂੰ ਕੀ ਲਗ ਸਕਦਾ ਸੀ। ਇਹ ਚੀਜ਼ ਵਡੇ-ਵਡੇ ਪੀਰ ਪੈਗੰਬਰਾਂ ਤੇ ਔਲੀਆਵਾਂ ਦੀ ਸੋਚ ਤੋਂ ਬਾਹਰ ਹੈ ਵਜ਼ੀਰ ਤੇ ਵਜ਼ੀਰ ਹੀ ਸੀ, ਮੂਸਾ ਨੇ ਇਕ ਵੇਰ ਖੁਦ ਰੱਬ ਨੂੰ ਇਹ ਸਵਾਲ ਪੁੱਛਿਆ ਕਿ ਤੇਰਾ ਕੀ ਨਾਮ ਹੈ?

ਮੂਸਾ ਭੇਡਾਂ ਚਰਾ ਰਿਹਾ ਸੀ ਕਿ ਉਸ ਨੇ ਕੀ ਤੱਕਿਆ ਕਿ ਇਕ ਝਾੜੀ ਵਿਚੋਂ ਅੱਗ ਦੀ ਲਾਟ ਨਿਕਲੀ ਹੈ। ਝਾੜੀ ਬਲਨ ਲਗ ਪਈ, ਪਰ ਸੜ ਕੇ ਸੁਆਹ ਨਾ ਹੋਈ, ਉਸੇ ਤਰ੍ਹਾਂ ਹਰੀ ਭਰੀ ਰਹੀ।

ਇਹ ਤਮਾਸ਼ਾ ਦੇਖਣ ਲਈ ਮੂਸਾ ਅਗਾਂਹ ਵਧਿਆ ਪਰ ਇਹ ਜਾਦੂਗਰੀ ਦਾ ਤਮਾਸ਼ਾ ਨਹੀਂ ਸੀ, ਇਹ ਰੱਬੀ ਕ੍ਰਿਸ਼ਮਾ ਸੀ। ਝਾੜੀ ਦੇ ਵਿਚੋਂ ਦੀ ਰੱਬ ਨੇ ਆਵਾਜ਼ ਦਿਤੀ ਤੇ ਕਿਹਾ, ਐ ਮੂਸਾ, ਐ ਮੂਸਾ[1]।

ਰੱਬ ਨੇ ਕਿਹਾ ਐ ਮੂਸਾ ਤੂੰ ਹੋਰ ਨੇੜੇ ਨਾ ਆ, ਆਪਣੇ ਪੈਰਾਂ ਤੋਂ ਜੁੱਤੀ ਉਤਾਰ ਦੇ ਕਿ ਜਿਸ ਜਗ੍ਹਾ ਉਪਰ ਤੂੰ ਖੜੋਤਾ ਹੈਂ ਉਹ ਪਵਿਤ੍ਰ ਅਸਥਾਨ ਹੈ।

1. God called unto him out of the midst of the bush and said Moses Moses. (Exodus III,4.)

ਇਹ ਵਾਕਿਆ ਉਸ ਸਮੇਂ ਦਾ ਹੈ ਜਦਕਿ ਇਸਰਾਈਲਾਂ (ਯਹੂਦੀਆਂ) ਦੀ ਕੌਮ ਜੋ ਰੱਬ ਨੂੰ ਸਭ ਤੋਂ ਪਿਆਰੀ ਸੀ ਮਿਸਰ ਦੇ ਫਰਾਊਨ ਬਾਦਸ਼ਾਹ ਦੀ ਕੈਦ ਪੀੜ੍ਹੀ ਦਰ ਪੀੜ੍ਹੀ ਕੱਟ ਰਹੀ ਸੀ।

ਕੈਦੀ ਦੁਖੀ ਸਨ ਪਰ ਬੇਬਸ ਸਨ, ਰੋਂਦੇ ਸਨ ਤੇ ਉਨ੍ਹਾਂ ਦੇ ਹਾਵੇ ਅਸਮਾਨ ਤਕ ਪਹੁੰਚਦੇ ਸਨ। ਇਹ ਕੈਦ ਕੋਈ ਉਮਰ ਕੈਦ ਨਹੀਂ ਸੀ। ਹੁਣ ਗੁਲਾਮੀ ਨਸਲ-ਬਨਸਲ ਚਲ ਰਹੀ ਸੀ। ਹੁਣ ਰੱਬ ਨੂੰ ਤਰਸ ਆਇਆ ਤੇ ਉਸ ਨੇ ਮੂਸਾ ਨੂੰ ਹੁਕਮ ਦਿਤਾ ਕਿ ਤੂੰ ਜਾਹ ਤੇ ਮੇਰੇ ਬਚਿਆਂ ਨੂੰ ਕੈਦ ਵਿਚੋਂ ਛੁਡਾ। ਤੂੰ ਉਨ੍ਹਾਂ ਨੂੰ ਜਾ ਕੇ ਦਸ ਕਿ ਤੁਹਾਡੇ ਪਿਉ ਦਾਦੇ ਦਾ ਜੋ ਰੱਬ ਹੈ ਉਸ ਨੇ ਮੈਨੂੰ ਘੱਲਿਆ ਹੈ। ਤਦ ਮੂਸਾ ਨੇ ਪੁੱਛਿਆ ਕਿ ਤੇਰਾ ਕੀ ਨਾਮ ਹੈ ਜੋ ਉਨ੍ਹਾਂ ਦੇ ਪੁੱਛਣ ਉੱਪਰ ਮੈਂ ਉਨ੍ਹਾਂ ਨੂੰ ਦੱਸ ਸਕਾਂ ਕਿ ਮੈਨੂੰ ਫਲਾਣੇ ਨੇ ਘਲਿਆ ਹੈ।

'ਤੇਰਾ ਕੀ ਨਾਮ ਹੈ?' ਏਸ ਸਵਾਲ ਦੇ ਜਵਾਬ ਲਈ ਰੱਬ ਆਪ੍ਹੂੰ ਉਸ ਘੜੀ ਸ਼ਾਇਦ ਤਿਆਰ ਨਹੀਂ ਸੀ। ਤਦ ਰੱਬ ਨੇ ਆਖਿਆ ਐ ਮੂਸਾ, ਮੈਂ ਹਾਂ ਜੋ ਮੈਂ ਹਾਂ ਤੂੰ ਜਾ ਕੇ ਇਸਰਾਈਲਾਂ ਦੇ ਬੱਚਿਆਂ ਨੂੰ ਇਹ ਕਹੁ ਕਿ 'ਮੈਂ ਹਾਂ' ਨੇ ਤੈਨੂੰ ਉਨ੍ਹਾਂ ਪਾਸ ਘੱਲਿਆ ਹੈ[1]।

– – –  – – –  – – –

ਰੱਬ ਦੇ ਨਾਵਾਂ ਦੀ ਫਹਿਰਿਸਤ ਬਹੁਤ ਲੰਮੀ ਚੌੜੀ ਹੈ। ਸਹੰਸਰਨਾਮਿਆਂ ਦੇ ਸਹੰਸਰਨਾਮੇ ਲਿਖੇ ਗਏ ਹਨ, ਪਰ ਕੋਈ ਨਾਮ ਐਸਾ ਨਹੀਂ ਜਿਸ ਨਾਮ ਦੇ ਠਾਠਾਕਾਰ ਵਿਚ ਉਸ ਦਾ ਸਰੂਪ ਬੱਝ ਸਕੇ, ਕਿਉਂਕਿ ਨਾ ਉਸ ਦਾ ਚਕਰ ਚਿਹਨ ਹੈ, ਨਾ ਉਸ ਦੀ ਵਰਣ ਜ਼ਾਤ ਹੈ, ਨਾ ਉਸ ਦਾ ਰੂਪ ਰੰਗ ਹੈ ਤੇ ਨਾ ਉਸ ਦਾ ਰੇਖ ਭੇਖ ਹੈ। ਇਸ ਕਰਕੇ ਉਸ ਦਾ ਕੋਈ ਵੀ ਨਾਮ ਨਹੀਂ ਰਖਿਆ ਜਾ ਸਕਦਾ। ਕੀ ਉਹ ਅਚਲ ਮੂਰਤ ਨਹੀਂ? ਹਾਂ ਉਹ ਭਾਵੇਂ ਅੱਚਲ ਮੂਰਤ ਹੈ ਪਰ ਬਲਹੀਨ ਨਹੀਂ, ਉਸ ਦਾ ਓਜ (ਬਲ) ਅਮਿਤ ਹੈ। ਉਸ ਦੀ ਸ਼ਕਤੀ ਅਪਾਰ ਹੈ। ਉਹ ਕੰਮ ਕਰਨ ਵਾਲੀ ਚੀਜ਼ ਹੈ ਏਸ ਕਰਕੇ ਕੇਵਲ ਉਸ ਦੇ ਕਰਮ ਨਾਮ ਵਰਨਣ ਹੋ ਸਕਦੇ ਹਨ[2]।

– – –  – – –  – – –

---

1. And God said unto Moses, I am that I am and he said thus shall hou say unto the children of Israel, I Am hath sent me unto you. (Exodus, III,14.)
2. ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥ ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥ ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ॥ (...ਚਲਦਾ)

ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੇ ਕਰਮ ਨਾਮ ਕਿਸ ਤਰ੍ਹਾਂ ਵਰਨਣ ਕੀਤੇ। ਕੇਵਲ ਲਿਖ ਕੇ ਨਹੀਂ ਬਲਕਿ ਉਸ ਦੇ ਕਰਮ ਗੁਣ ਨੂੰ ਆਪਣੀ ਕ੍ਰਿਆ ਦੇ ਸੰਚੇ ਵਿਚ ਢਾਲ ਕੇ ਉਸ ਦੇ ਅਨਭਉ ਪ੍ਰਕਾਸ਼ ਦਾ ਇਕ ਝਲਕਾ ਦਿਖਾ ਦਿਤਾ ਹੈ।

– – –    – – –    – – –

ਸਾਡੀ ਸਾਰੀ ਘਾਲ ਦਾ ਸਿੱਟਾ, ਸਾਡੇ ਸਾਰੇ ਸਾਧਨਾਂ ਦਾ ਮੰਤਵ, ਮੁਕਤੀ ਹੈ। ਏਸ ਦੀ ਪ੍ਰਾਪਤੀ ਸਾਡਾ ਮੁੱਖ-ਕਰਤੱਵ ਹੈ। ਜਿਨ੍ਹਾਂ ਕਦੇ ਕੈਦ ਨਹੀਂ ਕੱਟੀ, ਉਨ੍ਹਾਂ ਨੂੰ ਕੀ ਪਤਾ ਕਿ ਬਾਹਾਂ ਵਿਚ ਪਈਆਂ ਹੱਥਕੜੀਆਂ ਦਾ ਲੋਹਾ ਗੁਟ ਦੇ ਮਾਸ ਨੂੰ ਗਾਲ ਕੇ ਕਿਸ ਤਰ੍ਹਾਂ ਰੂਹ ਵਿਚ ਧਸਣ ਦੀ ਕੋਸ਼ਸ਼ ਕਰਦਾ ਹੈ। ਅਸੀਂ ਕੈਦੀ ਹਾਂ, ਅਸੀਂ ਆਪਣੇ ਆਪੇ ਦੇ ਕੈਦੀ ਹਾਂ, ਅਸੀਂ ਅੰਧਕਾਰ ਦੇ ਕੈਦੀ ਹਾਂ। ਅਸੀਂ ਆਪਣੀ ਸੰਗੀਨ ਕੈਦ ਨੂੰ ਆਪਣੀਆਂ ਚਤੁਰ ਗੱਲਾਂ ਦੇ ਭੁਲੇਖੇ ਨਾਲ ਕਦੇ ਭੁਲਾ ਤਾਂ ਲੈਂਦੇ ਹਾਂ ਤੇ ਕਦੇ ਆਪਣੇ ਸੂਖਮ ਧਿਆਨ ਨਾਲ ਆਪਣੇ ਕਸ਼ਟ ਨੂੰ ਸੁਪਨਾ ਮਾਤ੍ਰ ਸਮਝ ਕੇ ਹਲਕੇ ਹੋ ਸੌਂਦੇ ਹਾਂ, ਪਰ ਜ਼ਰਾ ਕੁ ਪਾਸਾ ਪਰਤਿਆਂ ਜ਼ਰਾ ਕੁ ਕਰਵਟ ਲੈਂਦਿਆਂ ਗਲੇ ਵਿਚ ਪਏ ਹੋਏ ਲੋਹੇ ਦੇ ਸੰਗਲ ਖੜਕ ਪੈਂਦੇ ਹਨ, ਸੁਪਨਾ ਖੁਲ੍ਹ ਜਾਂਦਾ ਹੈ ਅਤੇ ਆਪਣੀ ਬੇਬਸੀ ਦੀ ਅਸਲੀਅਤ ਦਿਸ ਪੈਂਦੀ ਹੈ ਤੇ ਆਪਣੀ ਕੈਦ ਦੇ ਨਸ਼ਤਰ ਦੀ ਚੋਭ ਮਨ ਦੇ ਅੰਦਰਲੇ ਪੜਦੇ ਤਕ ਚੀਸ ਮਾਰ ਜਾਂਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਦਸਿਆ ਹੋਇਆ ਮੁਕਤੀ ਦਾ ਰਸਤਾ ਇਕ ਬਚਿਤ੍ਰ ਮਾਰਗ ਹੈ। ਇਹ ਇਕ ਉੱਦਮ ਦਾ ਹੰਭਲਾ ਹੈ, ਇਹ ਇਕ ਤਾਕਤ ਪਕੜਨ ਦਾ ਵਸੀਲਾ ਹੈ, ਇਹ ਇਕ ਅੰਦਰ ਦਾ ਜੋਸ਼ ਹੈ, ਜਿਸ ਨਾਲ ਬਾਹੂ-ਬਲ ਹੱਥਾਂ ਵਿਚ ਇਸ ਤਰ੍ਹਾਂ ਉਭਰਦਾ ਹੈ ਕਿ ਪਈਆਂ ਹੱਥਕੜੀਆਂ ਕੜਕ-ਕੜਕ ਟੁੱਟਣ ਲਗ ਜਾਂਦੀਆਂ ਹਨ ਤੇ ਬੰਦਾ ਆਜ਼ਾਦ ਹੋ ਖੜੋਂਦਾ ਹੈ।

– – –    – – –    – – –

ਜਿਸਮ ਨੂੰ ਦਲਿੱਦਰੀ ਕਰਕੇ, ਧਿਆਨ ਨੂੰ ਸੰਕੋਚ ਕੇ, ਘੁੱਗੂ ਮੱਠਵਾਸੀ ਬਣ ਕੇ ਲੋਕ ਹਜ਼ਾਰਾਂ ਸਾਲਾਂ ਤੋਂ ਬੈਠੇ ਹੋਏ ਹਨ। ਜੋ ਪੂਜਾ ਵਿਚ ਲਗੇ ਉਨ੍ਹਾਂ ਸਭ ਤੋਂ ਵਡੀ ਗੱਲ ਇਹ ਜਾਤੀ ਕਿ- ਪੱਥਰ ਦੇ ਠਾਕਰ ਨੂੰ ਦੁੱਧ ਪਿਲਾ ਕੇ ਹੀ ਰਹਿਣਾ ਹੈ। ਜੋ ਕਰਮ-ਕਾਂਡ

---

(...ਪਿਛਲੇ ਪੰਨੇ ਦਾ ਬਾਕੀ) ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿਜੈ॥ ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਤ॥ ਤੂ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥

ਵਿਚ ਗਏ ਉਹ ਐਸੇ ਧਸ ਗਏ ਕਿ ਬਜਾਏ ਸ਼ੁਭ ਕਰਮ ਕਰਨ ਦੇ ਉਹ ਹੋਮ ਯਗ ਦੀਆਂ ਆਹੂਤੀਆਂ ਦੇਣ ਲਗ ਪਏ ਜਿਸ ਨਾਲ ਕਿ ਅਧਿਸ਼ਟਾਤਾ ਦੇਵਤੇ ਖ਼ੁਸ਼ ਹੋ ਜਾਣ।

ਗੁਰੂ ਗੋਬਿੰਦ ਸਿੰਘ ਨੇ ਉਸ ਕਰਮ ਪੱਧਤਿ ਨੂੰ ਜੋ ਸ਼ੁਰੂ ਤੋਂ ਹੀ ਆਪਣੀ ਪਟੜੀ ਤੋਂ ਉਖੜ ਗਈ ਸੀ, ਮੁੜ ਅਰੋਗ ਲੀਕਾਂ ਉਪਰ ਚਾੜ੍ਹਿਆ ਤੇ ਉਸ ਨੁਕਸ ਨੂੰ ਰਫ਼ਾ ਕੀਤਾ, ਜੋ ਕਰਮ ਕਰਦਿਆਂ ਹੋਇਆਂ ਵੀ ਕਰਮਕਾਂਡੀ ਨੂੰ ਦੇਵਤਿਆਂ ਦੀ ਕੈਦ ਵਿਚ ਰਖਦਾ ਹੈ।

ਕੀ ਧਰਮ ਦੇ ਕੰਮ ਕੀਤੇ ਬਗੈਰ ਅਸੀਂ ਧਿਆਨ-ਮਾਤ੍ਰ ਨਾਲ ਰੱਬ ਨੂੰ ਪਕੜ ਸਕਦੇ ਹਾਂ, ਕਦਾਚਿਤ ਨਹੀਂ। ਜਿਸ ਛਿਨ ਅਸੀਂ ਉਸ ਨੂੰ ਆਪਣੇ ਧਿਆਨ ਵਿਚ ਲਿਆਉਂਦੇ ਹਾਂ, ਅਸੀਂ ਸਮਝਦੇ ਹਾਂ, ਉਸ ਨੂੰ ਪਕੜ ਲਿਆ, ਪਰ ਏਨੇ ਨੂੰ ਉਹ ਛਿਨ ਅਗਾਂਹ ਲੰਘ ਗਈ ਹੁੰਦੀ ਹੈ ਤੇ ਪਕੜਨ ਵਾਲਾ ਤਾਂ ਖਲੋਤਾ ਹੀ ਛਿਨ ਦੀ ਹੱਦ ਤੋਂ ਪਰੇ ਸੀ। ਨਾ ਛਿਨ ਪਕੜੀ ਗਈ ਨਾ 'ਉਹ'। ਫੇਰ ਅਗਲੀ ਛਿਨ ਉਸ ਨੂੰ ਪਕੜਨ ਦਾ ਯਤਨ ਹੁੰਦਾ ਹੈ, ਉਸ ਦਾ ਵੀ ਏਹੋ ਸਿੱਟਾ। ਜਿਸ ਯਤਨ ਨੂੰ ਅਸੀਂ ਧਿਆਨ-ਮਾਤ੍ਰ ਸਮਝਦੇ ਸਾਂ, ਜਿਸ ਸਾਧਨ ਨੂੰ ਅਸੀਂ ਅਕ੍ਰਿਯ ਰੂਪ ਸਮਝਦੇ ਸਾਂ ਉਹ ਅਸਲ ਵਿਚ ਛਿਨ ਛਿਨ ਦੀ ਕ੍ਰਿਆ ਨਿਕਲੀ। ਸਾਡੀ ਅਚਲ ਸਮਾਧੀ ਹੇਠ ਅਤਯੰਤ ਥ੍ਰਾਹਟ ਵਾਲੀ ਕ੍ਰਿਆ ਛੁਪੀ ਹੋਈ ਹੈ।

ਅਸੀਂ ਹਾਂ ਹੀ ਕ੍ਰਿਆ ਸਰੂਪ, ਅਸਾਂ ਆਪਣੇ ਏਸ ਗੁਣ ਨੂੰ ਪਛਾਣਨਾ ਹੈ, ਫੇਰ ਅਸੀਂ ਸਮਝ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਣੀ-ਬਹਿਣੀ ਤੇ ਕਰਤਵ ਦੇ ਕੀ ਅਰਥ ਸਨ। ਸਾਡੀ ਮੁਕਤੀ ਆਪਣੀ ਕ੍ਰਿਆ ਨੂੰ ਦਰੁਸਤ ਕਰਨ ਵਿਚ ਹੈ, ਆਪਣੀ ਕੈਦ ਨੂੰ ਆਪਣੇ ਹੱਥਾਂ ਨਾਲ ਕੱਟਣ ਵਿਚ ਹੈ। ਜੇ ਅਸਾਂ ਆਪਣੇ ਦਲਿੱਦਰ ਨੂੰ ਛਡ ਕੇ ਆਪਣੇ ਚਲਦੇ ਟੁਰਦੇ ਫਿਰਦੇ ਕਾਰਜ ਸਾਧਕ ਸਰੂਪ ਨੂੰ ਲਖ ਲਿਆ ਤਾਂ ਕੌਣ ਹੈ, ਜੋ ਸਾਨੂੰ ਕੈਦ ਪਾ ਸਕਦਾ ਹੈ। ਕੌਣ ਹੈ, ਜੋ ਦਰਿਆ ਦੇ ਵਹਿਣ ਨੂੰ ਰੋਕੇ। ਸਭ ਰੁਕਾਵਟਾਂ ਸਾਡੇ ਉਠੇ ਹੋਏ ਹੜ੍ਹ ਦੀ ਤੀਬ੍ਰਤਾ ਨਾਲ ਰੁੜ੍ਹ ਪੈਣਗੀਆਂ। ਕੌਣ ਹੈ ਜੋ ਅੰਦਰ ਦੀ ਬਲ ਰਹੀ ਅੱਗ ਨੂੰ ਚਾਰ ਦੀਵਾਰੀ ਦੀ ਕੈਦ ਵਿਚ ਡੱਕ ਸਕਦਾ ਹੈ। ਸਾਡੀ ਭੜਕ ਰਹੀ ਜਵਾਲਾ ਦੀ ਸਹੰਸਰ ਜੀਭਾ ਕੈਦਖ਼ਾਨੇ ਦੇ ਲੱਕੜ ਕਾਠ ਨੂੰ ਆਪੇ ਚੱਟ ਲਵੇਗੀ।

– – – – – – – – –

ਜਦ ਗੱਲ ਬਾਤ ਏਸ ਟਿਕਾਣੇ ਤਕ ਅੱਪੜੀ ਤਦ ਮੇਰੇ ਨੁਕਤਾਚੀਨ ਮਿਤ੍ਰ ਨੇ ਕਿਹਾ ਕਿ ਇਹ ਕਿਸ ਤਰ੍ਹਾਂ ਪਤਾ ਲਗੇ ਕਿ ਜੋ ਕੁਛ ਅਸੀਂ ਕਰ ਰਹੇ ਹਾਂ ਦਰੁਸਤ ਹੈ, ਜਾਂ ਗਲਤ। ਏਸ ਦੇ ਉਤਰ ਵਿਚ ਜੋ ਕੁਛ ਮੈਂ ਆਖਿਆ ਉਹ ਇਕ ਟਾਲਮਟੋਲੇ ਦੀ ਵਿਦਕ ਗੱਲ ਸੀ

ਕੋਈ ਨਿਜ ਦਾ ਅਜ਼ਮਾਇਸ਼ੀ ਤਜਰਬਾ ਨਹੀਂ ਸੀ, ਪਰ ਬਹਿਸ ਨੂੰ ਕਿਸੇ ਟਿਕਾਣੇ ਪੁਚਾਉਣ ਖ਼ਾਤਰ ਮੈਂ ਕਿਹਾ, ਇਹ ਗਲ ਬਾਹਰਲੇ ਅੰਦਾਜ਼ਿਆਂ ਤੋਂ ਸਿੱਧ ਕਰਨੀ ਖਰੀ ਕਠਨ ਹੈ। ਨਾ ਹੀ ਕਿਸੇ ਕੰਮ ਦੀ ਚੰਗਿਆਈ ਬੁਰਿਆਈ ਉਸ ਦੇ ਨਤੀਜਿਆਂ ਤੋਂ ਨਿਕਲ ਸਕਦੀ ਹੈ। ਹਰ ਪੁਰਸ਼ ਨੂੰ ਆਪਣੀ ਅੰਦਰਲੀ ਕਸਵਟੀ ਵਰਤਣੀ ਚਾਹੀਦੀ ਹੈ। ਕਿਸੇ ਅੰਦਰਲੇ ਨਿਖਾਰ ਤੋਂ ਨਿਕਲੇ ਹੋਏ ਸਾਰੇ ਕੰਮ ਇਕ ਗੰਗਾ ਦਾ ਪਰਵਾਹ ਹਨ ਜਿਸ ਵਿਚ ਸ਼ਕਤੀ ਹੈ ਕਿ ਬਾਹਰੋਂ ਪੈ ਰਹੀ ਮੈਲ ਨੂੰ ਨਾਲ-ਨਾਲ ਕੱਟਦਾ ਜਾਵੇ। ਪਰ ਅਸੀਂ ਤਾਂ ਕਰਮ ਪਰਵਾਹ ਵਿਚੋਂ ਨਿਕਲ ਕੇ ਕਿਸੇ ਬ੍ਰੇਤੇ ਵਿਚ ਫਸੇ ਹੋਏ ਹਾਂ। ਬ੍ਰੇਤੇ ਦਾ ਟਿੱਬਾ ਏਸ ਗੱਲ ਦਾ ਬਣਿਆ ਹੋਇਆ ਹੈ ਕਿ ਜੋ ਅਸੀਂ ਕਰਨਾ ਚਾਹੁੰਦੇ ਹਾਂ ਉਹ ਕਰ ਨਹੀਂ ਸਕਦੇ ਤੇ ਜੋ ਅਸੀਂ ਕਰ ਸਕਦੇ ਹਾਂ ਉਹ ਕਰਨਾ ਨਹੀਂ ਚਾਹੁੰਦੇ। ਸਾਡੀ ਇਹ ਦੁਚਿਤੀ ਅਨੰਤ ਦੀ ਕਰਮ ਧਾਰਾ ਦੇ ਵਿਚ ਇਕ ਬੇਬਸੀ ਦਾ ਟਿੱਬਾ ਹੈ।

ਆਓ ਇਕ ਹੰਭਲਾ ਮਾਰੀਏ ਤੇ ਅਸੀਂ ਉਹ ਕੁਛ ਕਰ ਸਕੀਏ ਜੋ ਅਸੀਂ ਚਾਹੁੰਦੇ ਹਾਂ ਏਹੋ ਹੀ ਸੁੱਚਾ ਕਰਮ ਹੈ, ਏਹੋ ਹੀ ਧਰਮ ਕ੍ਰਿਆ ਹੈ। ਕਰਮ ਬਣਦਾ ਹੈ ਕਾਲ ਤੋਂ, ਕਾਲ ਦਾ ਦੂਜਾ ਨਾਮ ਹੀ ਕਰਮ ਹੈ ਤੇ ਕੇਵਲ ਏਹੋ ਹੀ, ਹਾਂ ਕੇਵਲ ਏਹੋ ਹੀ,

'ਕੇਵਲ ਕਾਲ ਈ ਕਰਤਾਰ' ਹੈ। *(ਦਸਮ ਗ੍ਰੰਥ)*

# ਅਮੁੱਲ ਵਾਦ

**ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥**

ਗੂਜਰੀ, ਮ: ੫, ਪੰਨਾ ੫੦੫

ਇਹ ਸਾਧਾਰਨ ਪੰਡਤਾਈ ਦੀ ਗੱਲ ਹੈ ਕਿ :

**ਈਸ ਜੀਵ ਮੇਂ ਭੇਦ ਨ ਜਾਨੋ ॥**
**ਸਾਧ ਚੋਰ ਸਭ ਬ੍ਰਹਮ ਪਛਾਨੋ ॥**

ਬਾਹਰਲੀ ਬਾਣੀ

ਪਰ ਕੀ ਏਹੋ ਹੀ ਬ੍ਰਹਮ ਗਿਆਨ ਹੈ ਕਿ ਜੀਵ, ਸਾਧ, ਚੋਰ, ਬ੍ਰਹਮ ਇਕ ਰੂਪ ਪਛਾਣੇ ਜਾਣ ਤੇ ਇਨ੍ਹਾਂ ਵਿਚ ਅਭੇਦਤਾ ਮੰਨੀ ਜਾਏ। ਕੀ ਇਸ ਗੱਲ ਨੂੰ ਪਛਾਣਨਾ ਹੀ ਤਤ ਗਿਆਨ ਹੈ ? ਜੇ ਇਹ ਹੈ ਤਾਂ ਇਹ ਗੱਲ ਵੀ ਕੋਈ ਸੌਖੀ ਨਹੀਂ, ਕੇਵਲ ਵਰਤੋਂ ਵਿਚ ਲਿਆਉਣੀ ਹੀ ਔਖੀ ਨਹੀਂ ਬਲਕਿ ਥੋੜ੍ਹੀ ਜਿਹੀ ਖ਼ਤਰਨਾਕ ਵੀ ਹੈ।

ਇਸ ਅਮਲੀ ਜ਼ਿੰਦਗੀ ਦੇ ਹਲਕੇ ਵਿਚ ਜਿਸ ਵਿਚ ਅਸੀਂ ਰਹਿੰਦੇ ਹਾਂ ਇਹ ਜ਼ਿਆਦਾ ਸੰਭਵ ਹੈ ਕਿ ਬ੍ਰਹਮ ਨੂੰ ਚੋਰ ਸਮਝ ਲਿਆ ਜਾਵੇ, ਬਜਾਇ ਇਸ ਦੇ ਕਿ ਚੋਰ ਨੂੰ ਬ੍ਰਹਮ ਦੀ ਪਦਵੀ ਦੇ ਦਿਤੀ ਜਾਵੇ ਤੇ ਇਹ ਧੋਖਾ ਦੁਨੀਆਂ ਨੂੰ ਕਿੰਨੀ ਵਾਰੀ ਲਗ ਚੁਕਾ ਹੈ। ਅਰਜਨ ਵਰਗੇ ਤਤਵੇਤਾ ਨੇ ਕਿੰਨੀ ਮੁਸ਼ਕਿਲ ਨਾਲ ਸ੍ਰੀ ਕ੍ਰਿਸ਼ਨ ਨੂੰ ਭਗਵਾਨ ਸਮਝਿਆ, ਪਰ ਸਾਰੀ ਗੋਕਲ ਨੇ ਝੱਟ ਉਸ ਭਗਵਾਨ ਨੂੰ 'ਮੱਖਣ ਚੋਰ' ਮੰਨ ਲਿਆ।

ਸੰਸਾਰ ਦੇ ਗਿਆਨ ਮੰਡਲ ਵਿਚ ਵੇਦਾਂਤ ਨੂੰ ਆਦਿ ਤੋਂ ਲੈ ਕੇ ਹੁਣ ਤਕ ਸਨਮਾਨ ਨਾਲ ਦੇਖਿਆ ਜਾਂਦਾ ਹੈ। ਭਗਤੀ ਮਾਰਗ ਵਿਚ ਚਲ ਰਹੇ ਵਿਵੇਕਵਾਨ ਪ੍ਰਾਣੀ ਇਸ ਦਾ ਤ੍ਰਿਸਕਾਰ ਨਹੀਂ ਕਰਦੇ ਪ੍ਰੰਤੂ ਇਸ ਦੇ ਕਿਸੇ ਉਪਯੋਗੀ ਸਰੂਪ ਤੋਂ ਲਾਭ ਲੈ ਲੈਂਦੇ ਹਨ। ਰਾਮਾਨੁਜ ਵਰਗੇ ਭਗਤ ਨੇ ਆਪਣੇ ਵੇਦਾਂਤ ਭਾਸ਼ ਨੂੰ ਹੀ ਆਪਣੀ ਅਰਾਧਨਾ ਦਾ ਸਹਾਰਾ ਬਣਾ ਲਿਆ ਸੀ। ਹੋਰ ਭਗਤ ਸੰਪ੍ਰਦਾਵਾਂ ਦੇ ਸ਼ਰਧਾਵਾਨ ਮੁਖੀਏ ਵੀ ਵੇਦਾਂਤ ਦੇ ਦਾਇਰੇ ਤੋਂ ਪੂਰਵ ਤੌਰ 'ਤੇ ਬਾਹਰ ਨਹੀਂ ਜਾ ਸਕੇ। ਇਤਨਾ ਜ਼ਰੂਰ ਹੋਇਆ ਕਿ ਉਪਾਸਨਾ ਦੇ ਮਿਲਾਪ ਨਾਲ ਸ਼ੰਕਰ ਦੇ ਅਦ੍ਵੈਤ (Monism) ਨੇ ਆਪਣਾ ਬਹੁਤ ਸਾਰਾ ਬਾਹਰਲਾ ਤੇ ਥੋੜ੍ਹਾ ਜਿਹਾ ਅੰਦਰਲਾ ਰੰਗ ਬਦਲਿਆ ਹੈ।

ਰਾਮਾਨੁਜ ਦੇ ਹੱਥ ਵਿਚ ਜਾ ਕੇ ਜੋ ਅਦ੍ਵੈਤ ਸੀ ਉਹ ਵਸ਼ਿਸ਼ਟ ਅਦ੍ਵੈਤ (Qualified Monism) ਬਣ ਗਿਆ ਤੇ ਇਸ ਅਵਸਥਾ ਵਿਚ ਇਹ ਰਾਮਾਨੰਦੀ ਬੈਰਾਗੀਆਂ ਦੇ ਹੱਥ ਕਿਸਮ-ਕਿਸਮ ਦੇ ਰੂਪ ਧਾਰਣ ਕਰਦਾ ਰਿਹਾ। ਜੋ ਚੀਜ਼ ਅਦ੍ਵੈਤ ਰੂਪ ਵਿਚ, 'ਦਸਨਾਮੀ ਸੰਨਿਆਸੀਆਂ' ਦੀ ਸੀ ਹੁਣ ਬੈਰਾਗੀਆਂ ਦੇ ਕਬਜ਼ੇ ਵਿਚ 'ਵਸ਼ਿਸ਼ਟ ਅਦ੍ਵੈਤ' ਭੇਖ ਵਿਚ ਹੈ। ਇਸ ਤੋਂ ਅਗਲਾ ਕਦਮ ਮਾਧਵਾਚਾਰਯ ਤੇ ਨਿੰਬਾਰਕ ਦਾ ਹੈ। ਇਨ੍ਹਾਂ ਦੇ ਕੋਲ ਵੇਦਾਂਤ ਨੇ ਜੋ ਰੂਪ ਪਲਟਿਆ ਉਸ ਰੂਪ ਦਾ ਨਾਮ 'ਦ੍ਵੈਤ ਅਦ੍ਵੈਤ' ਰਖਿਆ ਗਿਆ। ਜਿਸ ਦੇ ਰੂਪਾਂਤਰ ਹੁਣ ਦੱਖਣ ਵਿਚ ਨੀਮਾਨੰਦੀ ਸਾਧਾਂ ਦੀ ਓਟ ਹਨ। ਵੱਲਭ ਦੇ ਹੱਥ ਵਿਚ ਤਾਂ ਵੇਦਾਂਤ ਨੇ ਪੂਰੀ ਉਲਟਬਾਜ਼ੀ ਲਾ ਲਿਤੀ। ਜੋ 'ਅਦ੍ਵੈਤ' ਸੀ ਉਹ 'ਸ਼ੁਧ ਦ੍ਵੈਤ' ਹੋ ਕੇ ਪ੍ਰਚਲਤ ਹੋ ਗਿਆ।

ਪਰ ਸਭ ਤੋਂ ਵਧੀਕੀ ਗੋਰੰਗ ਸਵਾਮੀ ਨੇ ਕੀਤੀ ਸੀ। ਬ੍ਰਹਮ ਜਿਸ ਦਾ ਲੱਛਣ 'ਗਿਆਨ ਸਰੂਪ' ਸੀ ਉਹ ਗੋਰੰਗ ਜੀ ਕੋਲ ਜਾ ਕੇ 'ਪ੍ਰੇਮ ਸਰੂਪ' ਬਣ ਗਿਆ ਤੇ ਪਤਾ ਨਹੀਂ ਇਹ ਗੱਲ ਕਿਥੋਂ ਤਕ ਠੀਕ ਹੈ ਜੋ ਵਿਵੇਕਾਨੰਦ ਨੇ ਕਹੀ ਸੀ ਤੇ ਜਿਸ ਦਾ ਭਾਵ ਇਹ ਸੀ ਕਿ ਹਿੰਦੂ ਫਿਲਾਸਫੀ ਦੇ ਸਾਰੇ ਮੱਤ ਇਕ ਦੂਸਰੇ ਦੇ ਵਿਰੁਧ ਨਹੀਂ ਪ੍ਰੰਤੂ ਇਕ ਹੀ ਵਿਕਾਸ ਪਾਂਦੇ ਹੋਏ ਸਿਧਾਂਤ ਦੇ ਨਾਨਾ ਰੂਪ ਹਨ ਤੇ ਸਾਰੇ ਵਾਦ 'ਅਦ੍ਵੈਤ ਵਾਦ' ਦੀ ਅਨੂਪਮ ਏਕਤਾ ਵਿਚ ਇਕ ਹੋ ਜਾਂਦੇ ਹਨ।

ਕਈ ਵਾਰੀ ਇਹ ਸਵਾਲ ਪੈਦਾ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਵੇਦਾਂਤ ਦਾ ਆਸਰਾ ਕਿਤਨਾ ਕੁ ਹੈ ? ਤੇ ਕੀ ਇਹ ਆਸਰਾ ਸਿਧਾਂਤਕ ਹੈ ਜਾਂ ਕੇਵਲ ਸਾਹਿਤ ਦੀ ਸ਼ਕਲ ਵਿਚ ਉਦਾਹਰਨ ਮਾਤਰ ਹੈ ਜਾਂ ਸਾਹਿਤ ਤੇ ਸਿਧਾਂਤ ਦੀ ਮਿਲਵੀਂ ਝਲਕ ਹੈ। ਇਹ ਪ੍ਰਸ਼ਨ ਖ਼ਰਾ ਕਠਨ ਹੈ ਤੇ ਖ਼ਾਸ ਕਰਕੇ ਜਦੋਂ ਖੋਜ ਨੂੰ ਇਸ ਪਾਸੇ ਲੈ ਜਾਈਏ ਕਿ ਵੇਦਾਂਤ ਦੇ ਰੂਪਾਂਤਰਾਂ ਵਿਚੋਂ ਉਨ੍ਹਾਂ ਨੇ ਕਿਸ ਨੂੰ ਜ਼ਿਆਦਾ ਰੌਚਕ ਮੰਨਿਆ ਹੈ। ਮੈਂ ਜਦ ਇਸ ਵਿਸ਼ੇ 'ਤੇ ਧਿਆਨ ਦਿਤਾ ਤਾਂ ਇਸ ਖੋਜ ਵਿਚੋਂ ਇਕ ਵਿਲੱਖਣ ਚੀਜ਼ ਝਲਕਦੀ ਨਜ਼ਰ ਆਈ। ਖੋਜ ਦੇ ਸਾਰੇ ਵਿਸਤਾਰ ਨੂੰ ਤਾਂ ਫੇਰ ਕਦੇ ਪਾਠਕਾਂ ਦੀ ਸੇਵਾ ਵਿਚ ਅਰਪਨ ਕਰਾਂਗਾ ਪਰ ਜੋ ਨਵੀਨ ਨੁਕਤਾ ਦਿਸਿਆ ਉਸ ਦਾ ਵਰਨਨ ਇਸ ਲੇਖ ਵਿਚ ਕਰਨ ਦਾ ਸਾਹਸ ਕੀਤਾ ਹੈ। ਇਸ ਨਵੇਂ ਮਸਲੇ ਨੂੰ ਮੈਂ ਨਾਓਂ 'ਅਮੁੱਲ ਵਾਦ' (Doctrine of Values) ਦਾ ਦਿਤਾ ਹੈ।

ਪੱਛਮ ਵਿਚ 'ਅਮੁੱਲ ਵਾਦ' ਦਾ ਸਭ ਤੋਂ ਪਹਿਲੇ ਖ਼ਿਆਲ ਜਰਮਨੀ ਦੇ ਇਕ ਫਿਲਾਸਫਰ ਨੂੰ ਆਇਆ ਸੀ, ਜਿਸ ਦਾ ਨਾਮ ਲੋਤਜ਼ੇ (Lotze) ਸੀ ਤੇ ਇਸ ਦਾ ਜਨਮ 1817 ਈ: ਦਾ ਹੈ । ਲੋਤਜ਼ੇ ਨੇ ਵਿਕੋਲਿੱਤਰੇ ਖ਼ਿਆਲ ਇਸ ਪ੍ਰਕਾਰ ਦੇ ਦਿਤੇ ਹਨ :

"All our analysis of the cosmic order ends in leaidng our......Conscience to the recognition of an absolute standard of determinations of worth."

ਜਿਸ ਦਾ ਮਤਲਬ ਇਹ ਹੈ ਕਿ 'ਸਾਡੀ ਸਾਰੀ ਛਾਣਬੀਣ ਜਿਸ ਨਾਲ ਅਸੀਂ ਕੁਲ ਬ੍ਰਹਿਮੰਡ ਦੀ ਪੜਤਾਲ ਕਰਦੇ ਹਾਂ ਸਾਡੇ ਅੰਤਹਕਰਣ ਨੂੰ ਛੇਕੜ ਏਸ ਨੁਕਤੇ 'ਤੇ ਲੈ ਜਾਂਦੀ ਹੈ ਕਿ ਪਦਾਰਥਾਂ ਦੇ ਮੁੱਲ ਦਾ ਕੋਈ ਸੁਤੰਤਰ ਪੈਮਾਨਾ ਹੈ ਜੋ ਸਾਡੀ ਰੁਚੀ ਤੇ ਜ਼ਰੂਰਤਾਂ ਦੇ ਅਧੀਨ ਨਹੀਂ।' ਲੋਤਜ਼ੇ ਤੋਂ ਮਗਰੋਂ ਜਰਮਨੀ ਵਿਚ ਵਿੰਡਲਬਾਂਡ (Windleband) ਨੇ ਤੇ ਫੇਰ ਰਿਕਰਟ (Rickert) ਨੇ ਏਸ 'ਮੁੱਲ' ਦੇ ਵਿਸ਼ੇ ਉਪਰ ਵਿਚਾਰ ਕੀਤੀ ਹੈ ਪਰ ਇਨ੍ਹਾਂ ਵਿਚਾਰਵਾਨਾਂ ਨੂੰ ਇਹ ਪਤਾ ਨਹੀਂ ਸੀ ਕਿ ਏਸ ਮਸਲੇ ਉਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਡੂੰਘੀ ਛਾਣਬੀਣ ਸਦੀਆਂ ਪਹਿਲੇ ਕੀਤੀ ਸੀ।

ਲੋਕ ਲੱਛਮੀ ਦੀ ਪੂਜਾ ਕਰਦੇ ਹਨ ਪਰ ਪੈਸੇ ਦੀ ਖ਼ਾਤਰ ਕਰਦੇ ਹਨ ਤੇ ਜਦ ਪੈਸੇ ਦੀ ਪੂਜਾ ਕਰਦੇ ਹਨ ਤਾਂ ਓਹ ਪੈਸੇ ਦੀ ਖ਼ਾਤਰ ਹੀ ਹੁੰਦੀ ਹੈ। ਪਰ ਜੇ ਪੈਸੇ ਦੀ ਪੂਜਾ ਲੱਛਮੀ ਦੀ ਖ਼ਾਤਰ ਕਰਨ ਤਾਂ ਪੈਸੇ ਦਾ ਮੁੱਲ ਪੈਸਾ ਨਹੀਂ ਰਹੇਗਾ - ਪੈਸੇ ਦਾ ਮੁੱਲ ਅਮੁੱਲ ਹੋ ਜਾਏਗਾ।

ਜਦ ਇਹ ਸਵਾਲ ਪੈਦਾ ਹੁੰਦਾ ਹੈ ਕਿ ਮੈਂ ਕੀ ਹਾਂ ਤਾਂ ਕਈ ਇਹ ਕਹਿੰਦੇ ਹਨ ਕਿ ਤੂੰ ਆਪਣੇ ਕਰਮਾਂ ਦਾ ਫਲ ਹੈਂ। ਤੇਰਾ ਜੀਵਨ ਤੇਰੇ ਕਰਮਾਂ ਦਾ ਭੋਗ ਹੈ। ਕਈ ਇਹ ਕਹਿੰਦੇ ਹਨ ਕਿ ਤੂੰ ਆਪਣੇ ਸੰਕਲਪ ਵਿਕਲਪਾਂ ਦਾ ਸਰੂਪ ਹੈਂ ਤੇ ਇਹ ਜੀਵਨ ਤੇਰੇ ਆਸ਼ਿਆਂ ਦੀ ਪੂਰਨਤਾ ਦਾ ਵਸੀਲਾ ਹੈ। ਕਈ ਇਹ ਆਖਦੇ ਹਨ ਕਿ ਤੇਰੀ ਇੱਛਾ ਸ਼ਕਤੀ ਨੇ ਤੈਨੂੰ ਹੋਂਦ ਵਿਚ ਲੈ ਆਂਦਾ ਹੈ ਤੇ ਜਦ ਤਕ ਇਹ ਸ਼ਕਤੀ ਖੀਣ ਨਹੀਂ ਹੁੰਦੀ ਤਦ ਤਕ ਇਹ 'ਜੀਵਨ-ਮਰਨ' ਦਾ ਪਾਜ ਟੁਰਿਆ ਰਹੇਗਾ।

ਪਰ ਮੈਂ ਕੀ ਹਾਂ? ਏਸ ਗੱਲ ਦਾ ਪਤਾ ਨਹੀਂ ਲਗਾ, ਭਾਵੇਂ ਏਸ ਤਲਾਸ਼ ਵਿਚ ਸਦੀਆਂ ਲੰਘ ਗਈਆਂ ਹਨ । ਪਤਾ ਤਦ ਲਗਦਾ ਜੇ ਏਸ ਸਵਾਲ ਦੀ ਸ਼ਕਲ ਜ਼ਰਾ ਕੁ ਬਦਲ ਦਿਤੀ ਜਾਂਦੀ। ਇਹ ਪ੍ਰਸ਼ਨ ਕਿ ਮੈਂ ਕੀ ਹਾਂ ? ਉਚਿਤ ਪ੍ਰਸ਼ਨ ਨਹੀਂ। ਇਹ ਸਿੱਧਾ ਸਵਾਲ ਕੋਝਾ ਸਵਾਲ ਹੈ। ਇਹ ਸਵਾਲ ਉੱਤਰ ਦੀ ਤਲਾਸ਼ ਵਿਚ ਮਦਦ ਦੇਣ ਵਾਲਾ ਨਹੀਂ ਬਲਕਿ ਨਿਰਉਤਰ ਕਰਨ ਵਾਲਾ ਹੈ। ਉਰਦੂ ਦਾ ਕਵੀ ਮੀਰ ਏਸ ਤਰ੍ਹਾਂ ਨਿਰਉਤਰ ਹੋ ਕੇ ਬੈਠ ਗਿਆ ਸੀ :

**ਅਪਨੇ ਹੀ ਖਯਾਲ ਮੇਂ ਗੁਜ਼ਰਤੀ ਹੈ ਅਪਨੀ ਉਮਰ**
**ਪਰ ਕੁਛ ਨ ਪੂਛੋ ਸਮਝੇ ਨਹੀਂ ਜਾਤੇ ਹਮ ਸੇ ਹਮ।**

ਗ਼ਾਲਿਬ ਦਾ ਹਾਲ ਇਸ ਤੋਂ ਕੁਛ ਜ਼ਿਆਦਾ ਚੰਗਾ ਨਹੀਂ ਸੀ :

**ਹਮ ਵਹਾਂ ਹੈ ਜਹਾਂ ਸੇ ਹਮ ਕੋ ਭੀ**

**ਕੁਛ ਹਮਾਰੀ ਖ਼ਬਰ ਨਹੀਂ ਆਤੀ ।**

ਮੈਂ ਕੀ ਹਾਂ ? ਮੈਂ ਓਹੋ ਹੀ ਹਾਂ ਜੋ ਮੇਰਾ ਮੁੱਲ ਹੈ। ਤਾਂ ਤੇ ਸਵਾਲ ਇਹ ਹੋ ਜਾਂਦਾ ਹੈ ਕਿ ਮੇਰਾ ਮੁੱਲ ਕੀ ਹੈ, ਮੇਰੀ ਕੀਮਤ ਕੀ ਹੈ, ਤਾਂ ਇਸ ਸ਼ਕਲ ਵਿਚ ਇਸ ਦਾ ਜਵਾਬ ਲੱਭ ਪੈਣਾ ਕੋਈ ਮੁਸ਼ਕਲ ਗੱਲ ਨਹੀਂ ਸੀ।

ਮੈਂ ਆਪਣਾ ਮੁੱਲ ਆਪ ਪਾਉਣਾ ਹੈ। ਪਰ ਆਪਣੇ ਮਨ ਨਾਲ ਨਹੀਂ ਪਾਉਣਾ ਕਿਉਂਕਿ ਮਨ ਅਜੇ ਪਰਵਿਰਤੀ ਵਿਚ ਹੈ ਤੇ ਏਸ ਨੂੰ ਪਾਰਖੂ ਬਣਨ ਦੀ ਫੁਰਸਤ ਨਹੀਂ। ਮਨ ਨੇ ਤਾਂ ਅਜੇ ਆਪ ਕਸਵੱਟੀ 'ਤੇ ਚੜ੍ਹਨਾ ਹੈ :

**ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥**

ਸਿਰੀ., ਮ: ੧, ਪੰਨਾ ੨੨

ਕਸਵੱਟੀ 'ਤੇ ਨਾ ਚੜ੍ਹਿਆ ਹੋਇਆ ਮਨ ਮੈਲਾ ਹੁੰਦਾ ਹੈ ਤੇ ਵਿਧੀਹੀਣ ਹੁੰਦਾ ਹੈ :

**ਮਨੁ ਚੰਚਲੁ ਬਿਧਿ ਨਾਹੀ ਜਾਣੈ ॥**

**ਮਨਮੁਖਿ ਮੈਲਾ ਸਬਦੁ ਨ ਪਛਾਣੈ ॥** ਆਸਾ, ਮ: ੧, ਪੰਨਾ ੪੧੫

ਮੈਂ ਆਪਣਾ ਮੁੱਲ ਮਤਿ ਨਾਲ ਵੀ ਨਹੀਂ ਪਾਉਣਾ, ਕਿਉਂਕਿ :

**ਮਨ ਮਤਿ ਹਉਲੀ ਬੋਲੇ ਬੋਲੁ ॥**

ਗਉੜੀ, ਮ: ੧, ਪੰਨਾ ੧੫੧

ਮੈਂ ਆਪਣਾ ਮੁੱਲ ਹੰਕਾਰ ਨਾਲ ਵੀ ਨਹੀਂ ਪਾਉਣਾ। ਹੰਕਾਰ ਨੂੰ ਵਧਾ ਕੇ ਗੱਲ ਕਰਨ ਦੀ ਆਦਤ ਪੈ ਗਈ ਹੈ, ਜੋ ਬੰਧਨ ਦਾ ਕਾਰਣ ਹੈ :

**ਹਉ ਹਉ ਕਰਤ ਬੰਧਨ ਮਹਿ ਪਰਿਆ**

**ਨਹ ਮਿਲੀਐ ਇਹ ਜੁਗਤਾ ॥** ਸੋਰਠਿ, ਮ: ੫ ਪੰਨਾ ੬੪੨

ਹੰਕਾਰ ਤਾਂ ਮੁੱਲ ਪਾਉਣ ਵਾਲਾ ਸੌਦਾਗਰ ਹੈ ਹੀ ਨਹੀਂ, ਇਹ ਚੌਪੜ ਖੇਡਣ ਵਾਲਾ ਜਵਾਰੀਆ ਹੈ :

**ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥**

ਆਸਾ, ਮ: ੧, ਪੰਨਾ ੪੨੨

ਮੈਂ ਮੁੱਲ ਨੂੰ ਬੁਧਿ ਨਾਲ ਵੀ ਨਹੀਂ ਜਾਚ ਸਕਦਾ ਕਿਉਂਕਿ ਬੁਧਿ ਚਪਲ ਹੈ ਤੇ ਆਪਣੀ ਚਪਲਤਾ ਵਿਚ ਸਾਰੀ ਚੇਤਨ ਖੇਡ ਨੂੰ ਕੇਵਲ ਪਵਣ ਪਾਣੀ ਅਗਨੀ ਦਾ ਮੇਲ ਸਮਝਦੀ ਹੈ :

**ਪਉਣੈ ਪਾਣੀ ਅਗਨੀ ਕਾ ਮੇਲੁ ॥**
**ਚੰਚਲ ਚਪਲ ਬੁਧਿ ਕਾ ਖੇਲੁ ॥**

ਗਉੜੀ, ਮ: ੧, ਪੰਨਾ ੧੫੨

ਬੁਧਿ ਅਸਲ ਮੁੱਲ ਪਾਉਣੋਂ ਅਸਮਰੱਥ ਹੈ, ਕਿਉਂਕਿ ਪਰਖਣ ਲਗਿਆਂ ਇਹ ਹਰ ਇਕ ਚੀਜ਼ ਨੂੰ ਤੋੜ ਫੋੜ ਦੇਂਦੀ ਹੈ, ਸਾਬਤ ਵਸਤਾਂ ਨੂੰ ਖਰਲ ਵਿਚ ਪੀਸ-ਪੀਸ ਕੇ ਦੇਖਦੀ ਹੈ । ਜੀਉਂਦੇ ਜੀਅ ਜੰਤ ਨੂੰ ਨਸ਼ਤਰ ਨਾਲ ਕਟ ਕੇ ਜਾਨ ਲੱਭਣਾ ਚਾਹੁੰਦੀ ਹੈ। ਏਸ ਦੀਆਂ ਸਹਸ ਸਿਆਣਪਾਂ ਏਸ ਨੂੰ ਕਿਸੇ ਸਥਿਰ ਨਤੀਜੇ ਉਪਰ ਪਹੁੰਚਣ ਨਹੀਂ ਦੇਂਦੀਆਂ :

**ਬੁਧੀ ਬਾਜੀ ਉਪਜੈ ਚਾਉ ॥**
**ਸਹਸ ਸਿਆਣਪ ਪਵੈ ਨ ਤਾਉ ॥**

ਗਉੜੀ, ਮ: ੧, ਪੰਨਾ ੧੫੧

ਮੈਂ ਜੋ ਮੁੱਲ ਪਾਉਣਾ ਹੈ ਤਾਂ ਕੇਵਲ ਇਕ ਚੀਜ਼ ਨਾਲ, ਓਹ ਚਿੱਤ ਹੈ।

**ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥**

ਸਿਰੀ., ਮ: ੧, ਪੰਨਾ ੫੭

ਚਿੱਤ ਇਕ ਸ਼ਕਤੀ ਹੈ। ਉਹ ਪਰਖ ਦਾ ਆਧਾਰ ਹੈ, ਉਹ ਖੁਦ ਪਰਖ ਹੈ। ਪਰਖਨਾ ਹੀ ਮੁੱਲ ਪਾਉਣਾ ਹੈ। ਪਰਖ ਹੀ ਮੁੱਲ ਹੈ, ਇਸ ਕਰਕੇ ਚਿੱਤ ਮੁੱਲ ਹੈ। ਪਰ ਚਿੱਤ ਦਾ ਮੁੱਲ ਕਿਸੇ ਹੋਰ ਪੈਮਾਨੇ ਉਤੇ ਨਿਰਭਰ ਨਹੀਂ। ਇਹ ਆਪਣੇ ਆਧਾਰ ਉਤੇ ਹੈ। ਇਹ ਸੁਤੰਤਰ ਹੈ। ਇਸ ਕਰਕੇ ਇਹ ਮੁੱਲ ਅਮੁੱਲ ਹੈ।

ਜਿਸ ਵੇਲੇ 'ਚਿੱਤ' ਪਰਖ ਕਰਦਾ ਹੈ ਉਹ ਅਸਲ ਪਰਖ ਹੁੰਦੀ ਹੈ। ਰਾਗ ਦ੍ਵੈਖ ਹੋਣ ਕਰਕੇ ਮੁੱਲ ਸੁਤੰਤਰ ਨਹੀਂ ਰਹਿੰਦਾ। ਪਰਵਿਰਤੀ ਵਿਚ ਲਗੇ ਹੋਏ ਮਨ ਦਾ ਆਪਣਾ ਮੁੱਲ ਕੌਡੀ ਹੋ ਜਾਂਦਾ ਹੈ :

**ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥**

ਸਿਰੀ., ਮ: ੧, ਪੰਨਾ ੨੨

ਮਨ ਨੂੰ ਰਾਗ ਦ੍ਵੈਖ ਤੋਂ ਹੋੜੋ ਤਾਂ ਇਹ ਸਮਦਰਸੀ ਨਹੀਂ ਹੁੰਦਾ, ਪ੍ਰੰਤੂ ਇਸ ਦੇ ਐਨ ਉਲਟ ਇਸ ਵਿਚ ਵੈਰਾਗ ਦੀ ਬੀਮਾਰੀ ਪੈਦਾ ਹੋ ਜਾਂਦੀ ਹੈ। ਜੇਕਰ ਕਿਸੇ ਨਾ ਕਿਸੇ ਤਰ੍ਹਾਂ ਬੁਧਿ ਨੂੰ ਮੁੱਲ ਪਾਉਣ ਵਲ ਲੈ ਜਾਈਏ ਤਾਂ ਇਹ ਧਰਮ ਤੇ ਅਧਰਮ ਦੇ ਵਿਤ੍ਰੇਕ ਵਿਚ ਫਸ ਜਾਂਦੀ ਹੈ। ਤਾਂ ਤੇ ਮੁੱਲ ਕੇਵਲ ਚਿੱਤ ਨਾਲ ਪੈਣਾ ਹੈ। ਚਿੱਤ ਜੋ ਹੈ ਉਹ ਪਰਖ ਦੀ ਚੇਤਨਤਾ ਦਾ ਨਾਮ ਹੈ। ਚਿੱਤ ਆਪ ਮੁੱਲ ਹੈ, ਚਿੱਤ ਕੀਮਤ ਹੈ ; ਜੇ ਇਹ ਕੀਮਤ ਦੇ ਦਿਤੀ ਤਾਂ ਏਸ ਭਾ ਸਾਨੂੰ ਇਕ ਚੀਜ਼ ਮਿਲਣੀ ਹੈ ਜੋ ਅਮੁੱਲ ਹੈ, ਜੋ ਅਮੋਲਕ ਹੈ। ਉਸ ਚੀਜ਼ ਦਾ ਨਾਂ 'ਸੱਚ' ਹੈ। ਚਿੱਤ ਨੂੰ ਮੁੱਲ ਵਜੋਂ ਦੇ ਦੇਣਾ ਇਹ ਚਿੱਤ ਦਾ ਨਿਰੋਧ ਹੈ, ਇਹ ਅਸ਼ਟਾਂਗ ਯੋਗ ਦੀ ਸਫਲਤਾ ਹੈ :

**ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥**

ਆਸਾ, ਮ: ੧, ਪੰਨਾ ੪੩੩

ਪਰ ਇਹ ਰਸਤਾ ਯੋਗ ਮਾਰਗ ਨਹੀਂ, ਨਾ ਇਹ ਭਗਤੀ ਮਾਰਗ ਹੈ। ਨਾ ਇਹ ਗਜਾਨ ਮਾਰਗ ਹੈ, ਨਾ ਇਹ ਕਰਮ ਧਰਮ ਦੀ ਚੌੜੀ ਸੜਕ ਹੈ। ਨਾ ਇਹ ਪ੍ਰੇਮ ਦੀ ਭੀੜੀ ਗਲੀ ਹੈ। ਇਹ ਇਕ ਬਚਿਤ੍ਰ ਰਾਹ ਮੁੱਲ ਦੀ ਪਰਖ ਦਾ ਰਸਤਾ ਹੈ। ਇਸ ਦੇ ਅਨੁਸਾਰ ਮੁੱਲ ਦੀ ਪਰਖ ਕਰਨੀ, ਇਹ ਗਜਾਨ ਹੈ। ਮੁੱਲ ਨੂੰ ਦੇਖ ਕੇ ਆਪਣੀ ਨਿਰਧਨਤਾ ਦੀ ਜਾਂਚ ਕਰਨੀ ਤੇ ਫਿਰ ਯਾਚਕ ਹੋ ਕੇ ਦਾਨ ਮੰਗਣਾ, ਇਹ ਭਗਤੀ ਹੈ। ਮੁੱਲ ਨੂੰ ਦੇਖ ਕੇ ਬਿਗਸਨਾ ਤੇ ਅਸਚਰਜ ਹੋਣਾ ਤੇ ਭਾਵ ਪੂਰਤ ਵਿਕਾਸ ਵਿਚ ਚਲੇ ਜਾਣਾ, ਇਹ ਹੁਨਰ ਹੈ। ਮੁੱਲ ਨਾਲ ਬੁਰੇ ਭਲੇ ਦਾ ਵਿਤ੍ਰੇਕ ਕਰਨਾ, ਇਹ ਧਰਮ ਹੈ । ਮੁੱਲ ਨੂੰ ਅਮੁੱਲ ਸਮਝਨਾ ਤੇ ਉਸ ਦੇ ਵਿਚ ਸਮਾ ਜਾਣਾ, ਇਹ ਵਿਸਮਾਦ ਹੈ, ਇਹ ਪਰਮ ਗਤਿ ਹੈ।

ਇਬਰਾਨੀ ਮੱਤ ਦੀਆਂ ਦੰਤਕਥਾ ਵਿਚ ਇਸ ਗੱਲ ਦਾ ਵਰਨਣ ਵੀ ਹੈ ਕਿ ਜਦ ਰੱਬ ਦੀ ਤੇ ਸ਼ੈਤਾਨ ਦੀ ਲੜਾਈ ਹੋਈ ਤਾਂ ਕਈ ਫ਼ਰਿਸ਼ਤੇ ਤਾਂ ਰੱਬ ਵਲ ਹੋ ਗਏ ਪਰ ਕਈ ਡੋਲ ਗਏ ਤੇ ਉਨ੍ਹਾਂ ਨੂੰ ਸਮਝ ਨਾ ਆਵੇ ਕਿ ਰੱਬ ਵਲ ਹੋਣਾ ਠੀਕ ਹੈ ਜਾਂ ਸ਼ੈਤਾਨ ਦੀ ਕਹਿਣੀ ਉਚਿਤ ਹੈ। ਕਿਉਂਕਿ ਉਹ ਡੋਲੇ ਹੋਏ ਸਨ, ਇਸ ਕਰਕੇ ਰੱਬ ਨੇ ਉਨ੍ਹਾਂ ਨੂੰ ਏਸ ਦੁਨੀਆਂ ਵਿਚ ਘੱਲ ਦਿਤਾ ਕਿ ਓਥੇ ਜਾ ਕੇ ਆਦਮੀਆਂ ਵਿਚ ਆਦਮੀ ਬਣ ਕੇ ਰਹੋ ਤੇ ਫੇਰ ਸਾਰੇ ਕਰਤਬਾਂ ਦੀ ਖੇਡ ਦੇਖੋ। ਰੱਬ ਦੀ ਲੀਲ੍ਹਾ ਵੀ ਦੇਖੋ, ਸ਼ੈਤਾਨ ਦੇ ਹਾਵ ਭਾਵ ਵੀ ਆਪਣੇ ਅੰਗਾਂ ਵਿਚ ਫੁਰਕਦੇ ਦੇਖੋ ਤੇ ਫੇਰ ਫੈਸਲਾ ਕਰੋ। ਜਦ ਮੈਂ ਮਰਦਾਨੇ ਵਲ ਤੱਕਦਾ ਹਾਂ ਤਦ ਮੈਨੂੰ ਜਚਦਾ ਹੈ ਕਿ ਉਹ ਉਨ੍ਹਾਂ ਫ਼ਰਿਸ਼ਤਿਆਂ ਵਾਂਗੂ ਇਕ ਸੀ ਜੋ ਮਨੁੱਖ ਅਵਸਥਾ ਵਿਚ ਆਪਣਾ

ਪਿੱਛਾ ਭੁੱਲ ਗਏ ਸਨ ਪਰ ਕਿਸੇ ਅਚੇਤ ਚੇਸ਼ਟਾ ਨਾਲ ਆਪਣੀ ਅਸਲੀ ਟਟੋਲ ਵਿਚ ਜਾ ਰਹੇ ਸਨ। ਇਹ ਅਸਲੇ ਦਾ ਫ਼ਰਿਸ਼ਤਾ ਜਦ ਮਰਦ ਬਣਿਆ ਹੈ ਤਾਂ ਇਸ ਦਾ ਨਾਂ ਮਰਦਾਨਾ ਰਖਿਆ ਗਿਆ। ਐਸੇ ਮਰਦ ਦੀ ਜ਼ਿੰਦਗੀ ਦੀ ਹਰ ਇਕ ਘਟਨਾ ਅਰੰਭ ਵਿਚ ਚੱਕੀ ਦੇ ਦੋ ਪੁੜਾਂ ਵਿਚ ਫਸੀ ਦਿਸਦੀ ਹੈ। ਇਨ੍ਹਾਂ ਦਾ ਜੀਵਨ ਬ੍ਰਿਤਾਂਤ ਏਹੋ ਹੀ ਹੈ ਕਿ ਇਕ ਪਾਸੇ ਰੱਬ ਖੜਾ ਹੈ, ਦੂਜੇ ਪਾਸੇ ਅਜ਼ਾਜ਼ੀਲ ਖੜਾ ਹੈ। ਇਕ ਪਾਸੇ ਗੁਰੂ ਨਾਨਕ ਹੈ ਤੇ ਦੂਜੇ ਪਾਸੇ ਕੌਡਾ ਰਾਖਸ਼। ਇਸ ਪਾਸੇ ਸ਼ਬਦ ਗਿਆਨ ਦਾ ਪਹੁ ਫੁਟਾਲਾ ਹੈ ਦੂਜੇ ਪਾਸੇ ਨੂਰਸ਼ਾਹ ਦੇ ਮਾਯਾ ਜਾਲ ਦੀ ਦੋ ਸਾਂਝ ਕਲਾ ਹੈ। ਇਕ ਪਾਸੇ ਨਾਮ ਆਧਾਰ ਦੀ ਨਿੱਝਰਧਾਰਾ ਵਗ ਰਹੀ ਹੈ ਦੂਜੇ ਪਾਸੇ ਭੁੱਖ ਸੰਤਾਪ ਦੀ ਸ਼ੂਕਦੀ ਨੈਂ ਚਲ ਰਹੀ ਹੈ ।

ਕਿਉਂ ਜੋ ਸਾਰੇ ਫ਼ਰਿਸ਼ਤਿਆਂ ਤੋਂ ਵਧ ਮਰਦਾਨਾ ਡੋਲਿਆ ਹੋਇਆ ਸੀ। ਇਸ ਕਰਕੇ ਰੱਬ ਨੂੰ ਲੋੜ ਪਈ ਕਿ ਏਸੇ ਨੂੰ ਸਭ ਤੋਂ ਜ਼ਿਆਦਾ ਨਜ਼ਦੀਕ ਰਖੇ। ਸੋ ਨਾਲ ਹੀ ਰਖਿਆ। ਮਰਦਾਨਾ ਆਪਣੇ ਕਮਾਮ ਕਰਕੇ ਤੰਤ੍ਰ ਵਜਾਉਣ ਵਾਲਾ ਸੀ। ਉਹ ਸ਼ਾਇਦ ਸਵਰਗ ਵਿਚ ਵੀ ਰੱਬ ਦੇ ਦਰਬਾਰ ਦਾ ਕੀਰਤਨੀਆਂ ਸੀ, ਪਰ ਹੁਣ ਉਸ ਦੀ ਰੂਹ ਦਾ ਰਾਗ ਸੁੱਤਾ ਪਿਆ ਸੀ, ਉਸ ਦੇ ਜੰਤ੍ਰ ਦੇ ਤਾਰ ਸਭ ਟੁੱਟੇ ਪਏ ਸਨ ਤੇ ਸਾਧਾਰਨ ਸ਼ਕਲ ਵਿਚ ਉਸ ਦੀ ਅਵਸਥਾ ਇਹ ਸੀ :

**ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥**
**ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ ॥**

ਸਲੋਕ, ਕਬੀਰ, ਪੰਨਾ ੧੩੬੯

ਗੁਰੂ ਨਾਨਕ ਦਾ ਮਰਦਾਨੇ ਨੂੰ ਸਾਲਸਰਾਇ ਜਵਾਹਰੀ ਕੋਲ ਲਾਲ ਦੇ ਕੇ ਭੇਜਣਾ ਇਹ ਇਕ ਰੱਬੀ ਕਰਤੱਵ ਸੀ। ਇਸ ਖੇਡ ਵਿਚ ਨਵੇਂ ਫਲਸਫੇ ਦੀ ਨੀਂਹ ਰਖਣੀ ਸੀ। ਮਰਦਾਨੇ ਨੂੰ 'ਅਮੁੱਲ ਵਾਦ' ਦੀ ਸਾਖੀ ਦਾ ਕਾਰਿੰਦਾ (actor) ਬਨਾਉਣਾ ਸੀ, ਉਸ ਨੂੰ ਪਰਖ ਸਿਖਾਉਣੀ ਸੀ।

ਲਾਲ ਦਾ ਮੁੱਲ ਇਕ ਪਾਰਖੂ ਨੇ ਤਿੰਨ ਪੈਸੇ ਪਾਇਆ ਸੀ, ਪਰ ਮਰਦਾਨੇ ਦੀ ਭੁੱਖ ਤਿੰਨ ਪੈਸੇ ਦੇ ਰੱਜ ਕੋਲੋਂ ਬਹੁਤ ਵਧ ਸੀ। ਮਰਦਾਨੇ ਨੂੰ ਪਤਾ ਨਹੀਂ ਸੀ ਜੋ ਏਸ ਅਮੁੱਲ ਰਤਨ ਦਾ ਕੀ ਮੁੱਲ ਹੈ। ਉਸ ਨੇ ਲਾਲ ਪੱਲੇ ਨਾਲ ਬੱਧਾ ਹੋਇਆ ਸੀ ਤੇ ਉਹ ਗ਼ਰੀਬ ਸੀ। ਉਸ ਨੇ ਰੱਬ ਜੀ ਦੀ ਉਂਗਲ ਫੜੀ ਹੋਈ ਸੀ ਤੇ ਉਹ ਇਕੱਲਾ ਸੀ। ਉਸ ਦੇ ਨਜ਼ਦੀਕ ਤ੍ਰਿਪਤੀ ਦਾ ਮਹਾਂਰਸ ਚੋ ਰਿਹਾ ਸੀ ਪਰ ਉਹ ਤਿਹਾਇਆ ਸੀ, ਉਸ ਵਿਚ ਭਗਤੀ, ਭਾਉ,

ਪ੍ਰੇਮ, ਕੀਰਤਨ ਸਭ ਕੁਝ ਸੀ ਪਰ ਉਸ ਵਿਚ ਇਕ ਘਾਟਾ ਸੀ, ਉਸ ਪਾਸ ਪਰਖ ਨਹੀਂ ਸੀ। ਤੇ ਇਹੋ ਗੱਲ ਮਰਦਾਨੇ ਨੇ ਸਿੱਖਣੀ ਸੀ। ਜਦ ਸਾਲਸਰਾਇ ਪਾਰਖੂ ਆਇਆ ਤਾਂ ਉਸ ਨੇ ਲਾਲ ਨੂੰ 'ਪਰਖਿਆ', ਤੇ ਲਾਲ ਤੋਂ 'ਲਾਲ ਦੇ ਖਾਵਿੰਦ' ਨੂੰ ਵੀ ਪਰਖਿਆ ਤੇ ਲਾਲ ਦਾ ਮੁੱਲ ਉਸ ਨੇ ਵਿਸਮਾਦ ਪਾਇਆ ਤੇ :

> ਫੇਰ ਜਵਾਹਰੀ ਕਹਿਆ ਜੋ ਮੈਂ ਨਹੀਂ ਜਾਣਦਾ ਜੋ ਉਹ ਲਾਲ ਥਾ ਕੇ ਤੁਮ ਹੀ ਲਾਲ ਹੋ ਮੈਂ ਤੇ ਬਹੁਤ ਵਿਸਮਾਦ ਹੋਇ ਗਿਆ ਹੋ।

ਤਾਂ ਗੁਰੂ ਨਾਨਕ ਬੋਲਿਆ :

**ਲਾਲੋ ਲਾਲ ਉਪਾਇਆ ਲਾਲੋ ਲਾਲ ਦਿਸੰਨ ॥**
**ਜਿਨਾ ਲਾਲੀ ਨੇੜ੍ਹ ਮਹਿ ਦੂਜਾ ਨਹਿ ਜਾਣੰਨ ॥**

*(ਜਨਮ ਸਾਖੀ ਭਾਈ ਬਾਲਾ)*

ਤੇ ਸਾਲਸਰਾਇ ਦੀ ਹਾਲਤ ਇਹ ਹੋ ਰਹੀ ਸੀ :

**ਲਾਲੀ ਮੇਰੇ ਲਾਲ ਕੀ ਜਿਤ ਦੇਖੋ ਤਿਤ ਲਾਲੁ ॥**
**ਲਾਲੀ ਦੇਖਨ ਮੈ ਗਈ ਮੈ ਭੀ ਹੋ ਗਈ ਲਾਲ ॥**

*(ਜਨਮ ਸਾਖੀ ਭਾਈ ਬਾਲਾ)*

ਸ੍ਰੀ ਗੁਰੂ ਨਾਨਕ ਨੇ ਇਕੋ ਪਰਮ ਪਦਾਰਥ ਮੰਨਿਆ ਹੈ, ਉਹ ਸਤਿਨਾਮ ਹੈ। ਉਹ ਅਦ੍ਰਿਸ਼ਟ ਸ਼ਕਲ ਵਿਚ ਸੱਤ ਹੈ ਤੇ ਪ੍ਰਗਟ ਰੂਪ ਵਿਚ ਨਾਮ ਹੈ। ਗੁਰੂ ਨਾਨਕ ਦਾ ਨਾਮ ਰੱਬ ਦਾ ਨਾਮ ਨਹੀਂ। ਗੁਰੂ ਨਾਨਕ ਦੇਵ ਦਾ ਤਾਂ **ਨਾਮ ਦਾ ਰੱਬ** ਹੈ। ਗੁਰੂ ਨਾਨਕ ਦਾ 'ਨਾਉਂ' ਨਿਰੰਕਾਰ ਦਾ ਨਾਮ ਨਹੀਂ, ਗੁਰੂ ਨਾਨਕ ਦਾ ਤਾਂ ਨਾਉਂ ਦਾ ਨਿਰੰਕਾਰ ਹੈ :

**ਨਾਉ ਤੇਰਾ ਨਿਰੰਕਾਰੁ ਹੈ**
**ਨਾਇ ਲਇਐ ਨਰਕਿ ਨ ਜਾਈਐ ॥**

ਆਸਾ, ਮ: ੧, ਪੰਨਾ ੪੬੫

ਅਰਥਾਤ – ਗੁਰੂ ਨਾਨਕ ਦਾ ਜੋ ਨਾਮ ਮਾਰਗ ਹੈ ਇਸ ਵਿਚ ਇਹੋ ਹੀ ਵਿਲੱਖਣਤਾ ਹੈ ਕਿ ਓਹ ਨਾਮ ਕੇਵਲ 'ਮਾਰਗ' ਨਹੀਂ ਉਹ **ਮਾਰਗ** ਦਾ ਅਖ਼ੀਰਲਾ ਪੜਾਅ ਵੀ ਹੈ, ਓਹ ਮਨਜ਼ਲੇ ਮਕਸੂਦ ਵੀ ਹੈ। ਨਾਮ ਨੇ ਰੱਬ ਵਲ ਨਹੀਂ ਲੈ ਜਾਣਾ ਇਹ ਤਾਂ ਰੱਬ ਨੇ ਨਾਮ ਵਲ ਲੈ ਜਾਣਾ ਹੈ। ਜੇ ਇਹ ਗੱਲ ਠੀਕ ਹੈ ਕਿ ਨਾਮ ਰੱਬ ਦੀ ਕ੍ਰਿਪਾ ਨਾਲ ਮਿਲਣਾ ਹੈ :

**ਜਿਸੁ ਤੂੰ ਬਖਸਹਿ ਨਾਮੁ ਜਪਾਇ ॥**

ਆਸਾ, ਮਹਲਾ ੧, ਪੰਨਾ ੪੧੬

ਤਾਂ ਇਹ ਵੀ ਠੀਕ ਹੈ ਕਿ ਰੱਬ ਨੇ ਨਾਮ ਵਲ ਲਿਜਾਣਾ ਹੈ। ਇਸ ਹਿਸਾਬ ਜੇ ਐਉਂ ਕਹੀਏ ਕਿ ਰੱਬ ਰਸਤਾ ਹੈ, ਨਾਮ ਮੰਜ਼ਲ ਹੈ, ਨਾਮ ਰੱਬ ਹੈ ਤੇ ਰੱਬ ਨਾਮ ਹੈ।

ਗੁਰੂ ਨਾਨਕ ਦਾ ਨਾਮ ਵਿਲੱਖਣ ਵਸਤੂ ਹੈ, ਇਹ ਨਿਰਾ ਰਟਨ ਮਾਤ੍ਰ ਨਹੀਂ, ਇਹ ਇਸ ਤੋਂ ਅੱਗੇ ਤੇ ਹੋਰ ਅਗੇਰੇ ਹੈ। ਨਾਮ ਤਾਂ ਬੀਜ ਹੈ ਜਿਸ ਨੂੰ ਪਾਤਰ ਧਰਤੀ ਉਪਰ ਬੀਜਨਾ ਹੈ ਤੇ ਕਿਰਸਾਨ ਬਣ ਕੇ ਵਿਧੀ ਪੂਰਬਕ ਪਾਣੀ ਦੇ ਕੇ ਇਸ ਦੀ ਪਾਲਣਾ ਕਰਨੀ ਹੈ :

**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ**
**ਸਚ ਕੀ ਆਬ ਨਿਤ ਦੇਹਿ ਪਾਣੀ ॥**
**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ**
**ਭਿਸਤੁ ਦੋਜਕੁ ਮੂੜੇ ਏਵ ਜਾਣੀ ॥** ਸਿਰੀ., ਮ: ੧, ਪੰਨਾ ੨੪

ਏਸ ਬੀਜ ਨੇ ਫੇਰ ਫੁੱਟ ਪੈਣਾ ਹੈ ਤੇ ਫੁੱਟ ਕੇ ਫੇਰ ਦਰਖ਼ਤ ਬਣ ਜਾਣਾ ਹੈ। ਯਥਾ :

**ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥**

ਸਿਰੀ., ਮ: ੧, ਪੰਨਾ ੫੯

ਏਸ ਦਰਖ਼ਤ ਦੀ ਛਣੀ ਹੋਈ ਕੰਮ ਆਉਣ ਵਾਲੀ ਧੁੱਪ ਸਫਲ ਗਜਾਨ ਦੀਆਂ ਕਿਰਨਾਂ ਹਨ। ਇਸ ਦੀ ਹਵਾਦਾਰ ਖੁਲ੍ਹੀ ਛਾਂ ਪ੍ਰੇਮ ਭਗਤ ਦੀ ਠੰਢ ਹੈ। ਇਸ ਦੇ ਪੱਤੇ ਤੇ ਇਸ ਦੀਆਂ ਹਰੀਆਂ ਭਰੀਆਂ ਸ਼ਾਖ਼ਾਂ ਸਿੱਖੀ ਦੀ ਰਹੁ ਰੀਤ ਹੈ।

ਇਸ ਦਾ ਫਲ ਅੰਤਰਗਤ ਸ਼ਬਦ ਦਾ ਰਸ ਹੈ। ਇਹ ਗੁਰਮੁਖਾਂ ਦਾ ਖਾਜਾ ਹੈ, ਉਨ੍ਹਾਂ ਦਾ ਆਧਾਰ ਹੈ। ਗੁਰਮੁਖ ਫਲ ਚੂਸਦੇ ਹਨ, ਤੇ ਉਸ ਦੇ ਰਸ ਨੂੰ ਜਬਾਨ ਉਪਰ ਰਸਾਉਂਦੇ ਹਨ :

**ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥**

ਸਿਰੀ., ਮ: ੧, ਪੰਨਾ ੫੯

ਉਸ ਫਲ ਦਾ ਬੀਜ ਉਹ ਫਿਰ ਪਾਤਰ ਧਰਤੀ ਨੂੰ ਦਾਨ ਕਰਦੇ ਹਨ। ਇਹ ਬੀਜ ਉਨ੍ਹਾਂ ਦੇ ਮੁਖ ਤੋਂ ਨਿਕਲਦਾ ਹੈ, ਏਸ ਕਰਕੇ ਇਹ ਰਸੀਏ ਗੁਰਮੁਖ ਹਨ। ਗੁਰੂ ਨਾਨਕ ਦਾ ਨਾਮ ਨਿਰਾ ਕਥਨ ਵਾਲੀ, ਨਿਰੀ ਰਟਨ ਮਾਤ੍ਰ ਚੀਜ਼ ਨਹੀਂ। ਇਹ ਹੋਰ ਵਧ ਹੋਰ ਵਧ ਹੈ ਤੇ ਇਹ ਰਸਨੇ ਵਾਲੀ ਚੀਜ਼ ਹੈ।

ਨਿਰਾ ਰਟਨ ਵਾਲੇ ਲੋਕ ਜਿਨ੍ਹਾਂ ਨੂੰ ਜੀਵਣ ਕਣੀ ਨਾਲ ਸੰਬੰਧ ਨਹੀਂ ਸੀ ਤਾਂ ਨਾਮ ਨੂੰ ਏਸ ਹੱਦ ਤਕ ਲੈ ਗਏ ਸਨ :

**ਰੋਮ ਰੋਮ ਮੇ ਰਮ ਗਯਾ ਅਬ ਯੇ ਮੇਰੇ ਰਾਮ ॥**
**ਮਰਨੇ ਕੇ ਉਪ੍ਰਾਂਤ ਭੀ ਨਾਮ ਰਟੇਗੀ ਚਾਮ[1]॥**

ਗੁਰੂ ਨਾਨਕ ਨੇ ਇਕੋ ਪਦਾਰਥ ਮੰਨਿਆ ਹੈ ਉਹ ਸਤਿਨਾਮ ਹੈ। ਉਹ ਪਦਾਰਥ ਅਮਰ ਹੈ :

**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥**

ਮਾਝ ਵਾਰ, ਮ: ੧, ਪੰਨਾ ੧੩੭

ਪਦਾਰਥ ਇਕ ਹੈ ਪਰ ਉਸ ਦੇ ਦੋ ਰੂਪ ਹਨ, ਇਕ ਪਦ ਹੈ ਤੇ ਦੂਜੇ ਉਸ ਦੇ ਅਰਥ ਹਨ :

**ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥**

ਗਉੜੀ, ਮ: ੧, ਪੰਨਾ ੨੨੯

ਪਦ ਜੋ ਹੈ ਓਹ 'ਸਤਿ' ਹੈ ਤੇ ਅਰਥ ਹੈ ਜੋ ਓਹ 'ਨਾਮ' ਹੈ ਤੇ ਪਦਾਰਥ 'ਸਤਿਨਾਮ' ਹੈ।

ਵੇਦਾਂਤ ਖ਼ਿਆਲ ਵਾਲਿਆਂ ਨੇ ਆਪਣੀ ਤਲਾਸ਼ ਵਿਚ ਇਹ ਲੱਭਾ ਕਿ ਕੇਵਲ ਇਕ ਪਦਾਰਥ ਸੱਤ ਵਸਤੂ ਹੈ ਤੇ ਉਸ ਦਾ ਨਾਮ ਬ੍ਰਹਮ ਹੈ, ਆਤਮਾ ਹੈ, ਜਾਂ ਬਾਕੀ ਜੋ ਕੁਝ ਵੀ ਹੈ ਓਹ ਅਨਾਤਮ ਹੈ। ਅਨਾਤਮ ਮਿਥਿਆ ਹੈ, ਮਿਥਿਆ ਮਾਇਆ ਹੈ। ਤੇ ਏਸ ਕਰਕੇ ਫਿਲਾਸਫੀ ਦੇ ਏਸ ਮਸਲੇ ਦਾ ਨਾਮ ਮਾਯਾਵਾਦ ਪੈ ਗਿਆ। ਮਾਯਾਵਾਦ ਅਦ੍ਵੈਤ (monism)

---

1. ਇਸ ਦਾ ਭਾਵ ਸਤਿ ਦੀ ਪ੍ਰਾਪਤੀ ਨਹੀਂ ਜੀਵਨ ਦੀ ਉਪਲਬਧੀ ਨਹੀਂ ਪਰ ਇਹ ਨਿਰੇ ਰਟਨ ਦੀ ਤਾਰੀਫ਼ ਕੀਤੀ ਹੈ। ਜਿਸ ਦਾ ਅਰਥ ਤੇ ਮਨੋਰਥ ਯੋਗ ਦਰਸ਼ਨ ਦੇ ਵਾਕ ਮੁਜਬ ਅਰਥ ਤੇ ਭਾਵਨਾ ਤੋਂ ਵਿਹੂਣੇ ਹੋ ਕੇ ਰਟਨਾ ਸੀ, ਜੋ ਕੇਵਲ ਲੋਕ ਦਿਖਾਵੇ ਲਈ ਹੁੰਦਾ ਹੈ। ਨਾਮ ਨੇ ਜਿੰਦ ਵਿਚ, ਰੂਹ ਵਿਚ ਸਿੰਜਰਨਾ ਸੀ। 'ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ' ਤੇ ਫਲ ਹੋਣਾ ਸੀ : 'ਬਾਹੁੜਿ ਜਨਮਿ ਨ ਆਵਾ ॥' (ਬਿਲਾ: ਮ: ੧, ਪੰਨਾ 795) ਐਸੇ ਨਾਮੀ ਪੁਰਖ ਦੀ ਮੁਰਦਾ ਦੇਹ ਵੀ ਸਤਕਾਰ ਜੋਗ ਹੈ। ਪਰ ਮੁਰਦਾ ਚੰਮ ਦਾ ਰਟਨ ਵਿਚ ਹੋਣਾ ਆਦਰਸ਼ ਨਹੀਂ ਸੀ। ਆਦਰਸ਼ ਸੀ ਮਾਯਾ ਵਿਸਮਾਦ ਵਿਚ ਮੁਰਦਾ ਹੋਈ ਰੂਹ ਦਾ ਬ੍ਰਹਮ ਵਿਸਮਾਦ ਵਿਚ ਜੀ ਉਠਣਾ।

ਦਾ ਸਿਧਾਂਤ ਹੈ। ਇਹ 'ਇਕ ਵਾਦੀ' (monistic) ਮਤ ਦੀਆਂ ਮੁਸ਼ਕਲਾਂ ਦਾ ਹੱਲ ਹੈ। ਈਸ਼ਵਰ ਦੇ ਨਾਲ ਪ੍ਰਕਿਰਤੀ (matter) ਮੰਨ ਕੇ ਇਕ ਵਾਦ (monism) ਸਿੱਧ ਨਹੀਂ ਹੋ ਸਕਦਾ। ਇਸ ਕਰਕੇ ਇਕ ਵਾਦੀਆਂ (monistic) ਨੇ ਪ੍ਰਕਿਰਤੀ ਦੀ ਥਾਂ ਮਾਇਆ (illusion) ਨੂੰ ਮੰਨਿਆ ਹੈ। ਕਈ ਵੇਰ ਮਾਯਾ ਦੀ ਥਾਂ ਲਫ਼ਜ਼ ਛਾਯਾ ਵਰਤਿਆ ਗਿਆ ਹੈ, ਪਰ ਮਾਯਾ ਵਿਚ ਤੇ ਛਾਯਾ ਵਿਚ ਬਹੁਤ ਫ਼ਰਕ ਹੈ, ਉਤਨਾ ਫ਼ਰਕ ਹੈ ਜਿਤਨਾ ਸੁਪਨ ਦੀ ਸ਼ਕਲ ਵਿਚ ਤੇ ਫ਼ੋਟੋ ਦੀ ਤਸਵੀਰ ਵਿਚ, ਜਾਂ ਜਿਤਨਾ ਭਰਮ ਵਿਚ ਤੇ ਪਰਛਾਵੇਂ ਵਿਚ। ਮਾਇਆ ਅਸਲੀਅਤ ਦਾ ਵਿਗੜਿਆ ਹੋਇਆ ਸੁਫ਼ਨਾ ਹੈ, ਛਾਯਾ ਅਸਲ ਦੀ ਹੂ-ਬਹੂ ਨਕਲ ਹੈ। ਮਾਯਾ ਦਾ ਭਰਮ ਮੇਟਨ ਲਈ ਗਿਆਨ ਦੀ ਲੋੜ ਪਈ ਤੇ ਲੋਕ ਗਿਆਨੀ ਹੋਣ ਲਗ ਪਏ। ਛਾਯਾ ਦੀ ਨਾਨਾ ਪ੍ਰਕਾਰ ਦੀ ਛਬਿ ਦੇਖਣ ਲਈ ਕਵਿਤਾ ਦੀ ਲੋੜ ਪਈ ਤੇ ਲੋਕ ਸ਼ਾਇਰ ਹੋਣ ਲਗ ਪਏ।

ਉੱਚੀ ਕਿਸਮ ਦੀ ਕਵਿਤਾ ਵਿਚ ਜਿਥੇ-ਜਿਥੇ ਖ਼ਿਆਲ ਛਾਯਾਵਾਦ ਦੇ ਆਏ ਉਹ ਜ਼ਿਆਦਾ ਰੰਗ ਵਾਲੇ ਹੋ ਗਏ ਹਨ, ਪਰ ਸਭ ਵਿਚ ਝਲਕ ਮਾਯਾਵਾਦੀ ਅਦ੍ਵੈਤ ਦੀ ਹੈ ਜੈਸਾ :

**ਹਿਰਦੇ ਭੀਤਰ ਆਰਸੀ ਮੁਖ ਦੇਖਾ ਨਾ ਜਾਏ ॥**
**ਮੁਖ ਤੌਂ ਪਰ ਦੇਖੀਏ ਜੋ ਮਨ ਕੀ ਦੁਬਿਧਾ ਜਾਏ ॥**

ਕਬੀਰ, ਬਾਹਰਲੀ ਬਾਣੀ

ਛਾਇਆ ਪ੍ਰਤੀਬਿੰਬ ਹੈ, ਪ੍ਰਤਿਬਿੰਬ ਵਿਚ ਲਿਸ਼ਕ ਹੈ। ਲਿਸ਼ਕ ਵਿਚ ਅਸਲ ਦਾ ਸਰੂਪ ਚਮਕਦਾ ਹੈ :

**ਹਰ ਇਕ ਸ਼ੈ ਮੇਂ ਸਮਝ ਤੂੰ ਜ਼ਹੂਰ[1] ਕਿਸਕਾ ਹੈ ॥**
**ਸ਼ਰਰ[2] ਮੇ ਰੋਸ਼ਨੀ ਸ਼ੋਲਾ[3] ਮੇਂ ਕਿਸਕਾ ਨੂਰ ਹੈ ॥** (ਸੌਦਾ)
**ਜਲ ਮੇਂ ਥਲ ਮੇਂ ਗਗਨ ਮੇਂ ਅਨਲ ਅਨਿਲ ਕੇ ਬੀਚ ॥**
**ਰਵਿ ਸਸਿ ਮੈਂ ਉਸ ਏਕ ਕੀ ਤਪਨ ਸੁਧਾ ਕੀ ਸੀਂਚ ॥** (ਦਿਨੇਸ਼)

ਛਾਯਾ ਤੇ ਮਾਇਆ ਦੋਨੋਂ ਅਸਲੀਅਤ ਦੇ ਭੁਲੇਖੇ ਹਨ, ਦੋਨੋਂ ਨਕਲ ਹਨ ਪਰ ਨਕਲ ਨਕਲ ਵਿਚ ਫ਼ਰਕ ਹੈ। ਮਾਯਾਵਾਦੀ ਲਈ ਇਹ ਸੰਸਾਰ ਭਰਮ ਹੈ, ਛਾਯਾਵਾਦੀ

---

1. ਪ੍ਰਕਾਸ਼। 2. ਚੰਗਿਆੜੀ। 3. ਅੱਗ ਦੀ ਲਾਟ।

ਲਈ ਇਹ ਸੰਸਾਰ ਬ੍ਰਹਮ ਦਾ ਪਰਛਾਵਾਂ ਹੈ, ਪ੍ਰਤਿਬਿੰਬ ਹੈ ? ਮਾਯਾਵਾਦੀ ਗਿਆਨੀ ਹਨ, ਤੇ ਉਨ੍ਹਾਂ ਦਾ ਰਸਤਾ ਵਿਦਿਆ ਦੀ ਸੜਕ ਹੈ। ਛਾਯਾਵਾਦੀ ਕਵੀ ਹਨ ਤੇ ਉਨ੍ਹਾਂ ਦਾ ਰਸਤਾ ਗੁੱਝੀ ਰਮਜ਼ ਹੈ। ਛਾਯਾਵਾਦ ਨੁਕਤਾਦਾਨਾਂ ਦਾ ਮਜ਼੍ਹਬ ਹੈ। ਇਹ ਰਿੰਦ ਫ਼ਕੀਰਾਂ ਦੀ ਸੈਨਤ ਹੈ ਤੇ ਆਸ਼ਕਾਂ ਦੀ ਦਿਲਬਰੀ ਹੈ।

**ਕਰੇ ਕਿਉਂਕਰ ਦਿਲ ਕੀ ਨ ਹਮ ਪਾਸਦਾਰੀ[1] ॥**
**ਕਿ ਹਰ ਦਿਲ ਮੈਂ ਤੇਰਾ ਹੀ ਘਰ ਦੇਖਤੇ ਹੈਂ ॥**

ਛਾਯਾਵਾਦ ਦੀ ਕਵਿਤਾ ਅਪਨਾ ਰਸ ਪਰਵਿਰਤੀ ਦੀ ਬ੍ਰਿਤੀ ਤੋਂ ਖਿੱਚਦੀ ਹੈ।ਮਾਯਾਵਾਦ ਦੀ ਕਵਿਤਾ ਕਈ ਵੇਰ ਸਪੱਸ਼ਟ ਨਹੀਂ ਪ੍ਰਗਟਦੀ ਤੇ ਨਿਵਿਰਤੀ ਵਿਚ ਲੁਕੀ ਰਹਿੰਦੀ ਹੈ ਤੇ ਅਨੁਰਾਗ ਨੂੰ ਵੀ ਵੈਰਾਗ ਦੀ ਝੀਣੀ ਬਾਣ ਵਿਚ ਟੁੰਬ ਕੇ ਕੱਢਦੀ ਹੈ :

**ਹਸ ਹਸ ਕੰਤ ਨ ਪਾਇਆ ਜਿਨ ਪਾਇਆ ਤਿਨ ਰੋਏ ॥**
**ਹਾਸੀ ਖੇਡੇ ਪੀਯ ਮਿਲੈ ਕੌਣ ਦੁਹਾਗਿਨਿ ਹੋਏ ॥**

ਮਾਯਾਵਾਦ ਦੀ ਕਵਿਤਾ ਜਿਸ ਵੇਲੇ ਸਪੱਸ਼ਟ ਰੂਪ ਵਿਚ ਪ੍ਰਗਟੇ ਤਾਂ ਉਸ ਵਿਚ ਉਹ ਤਾਣ ਨਹੀਂ ਭਰਦਾ ਜੋ ਛਾਯਾਵਾਦ ਦੀ ਕਵਿਤਾ ਵਿਚ ਹੁੰਦਾ ਹੈ :

**ਅਦਭੁਤ ਮਾਯਾ ਆਪ ਕੀ ਮਿਲਤਾ ਵਾਰ ਨਾ ਪਾਰ ॥**
**ਅੰਧ ਕ੍ਰਿਯਾ ਸੰਸਾਰ ਯਹ ਮੋਹਕ ਅੰਜਨ ਡਾਰ ॥**

ਕਿਤੇ-ਕਿਤੇ ਮਾਯਾ ਤੇ ਛਾਯਾ ਦੀ ਕਵਿਤਾ ਫੇਰ 'ਭਾਵਨਾ' ਦੇ ਨਾਲ ਇਕਮਿਕ ਹੋ ਗਈਆਂ ਹਨ ਭਗਤੀ ਦੀ ਕਵਿਤਾ ਵਿਚ ਜੋ ਪ੍ਰੇਮ ਕਟਾਖਯ ਹੈ ਓਹ ਮਾਯਾ ਛਾਯਾ ਤੇ ਭਾਵਨਾ ਤ੍ਰੈ ਮਿਲ ਕੇ ਬਣਿਆਂ ਹੈ। ਐਸੀ ਕਵਿਤਾ ਨਾ 'ਭਾਵ ਪੂਰਤ' ਕਵਿਤਾ ਹੈ, ਜਿਸ ਦਾ ਨਮੂਨਾ ਤ੍ਰਿਪਾਠੀ ਜੀ ਦੀ ਕਵਿਤਾ ਦੀਆਂ ਚੁਣੀਆਂ ਹੋਈਆਂ ਪੰਗਤੀਆਂ ਤੋਂ ਮਿਲੇਗਾ।

**ਮੈਂ ਢੂੰਡਤਾ ਤੁਝੇ ਥਾ ਜਬ ਕੁੰਜ ਔਰ ਬਨ ਮੇਂ ॥**
**ਤੂ ਖੋਜਤਾ ਮੁਝੇ ਥਾ ਦੀਨ ਕੇ ਵਤਨ ਮੇਂ ॥**
**ਤੂ ਆਹ ਬਨ ਕਿਸੀ ਕੀ ਮੁਝ ਕੋ ਪੁਕਾਰਤਾ ਥਾ,**
**ਮੈਂ ਥਾ ਤੁਝੇ ਬੁਲਾਤਾ ਸੰਗੀਤ ਮੇਂ ਭਜਨ ਮੇਂ ॥**
**ਬਨ ਕੇ ਕਿਸੀ ਕਾ ਆਂਸੂ ਮੇਰੇ ਲੀਏ ਬਹਾ ਤੂ,**

---

1. ਤਰਫ਼ਦਾਰੀ।

**ਮੈਂ ਦੇਖਤਾ ਤੁਝੇ ਥਾ ਮਾਸ਼ੂਕ ਕੇ ਬਦਨ ਮੇਂ ॥**
**ਕੈਸੇ ਤੁਝੇ ਮਿਲੂੰਗਾ ਜਬ ਭੇਦ ਇਸ ਕਦਰ ਹੈ,**
**ਹੈਰਾਨ ਹੋ ਕੇ ਭਗਵਨ ਆਇਆ ਹੂੰ ਮੈਂ ਸ਼ਰਨ ਮੇਂ ॥**

ਮਾਯਾ, ਛਾਯਾ, ਭਾਵਨਾ, ਇਨ੍ਹਾਂ ਸਾਰਿਆਂ ਦੀ ਵਖੋ-ਵਖ ਨਿਖੜਵੀਂ ਝਲਕ ਛੰਭ ਹਾਰਵਨ ਨਾਮੀ ਕਵਿਤਾ ਵਿਚ ਹੈ ਜੋ ਸ੍ਰੀ ਮਾਨ ਭਾਈ ਵੀਰ ਸਿੰਘ ਜੀ ਰਚਿਤ ਹੈ, ਪਹਿਲੇ ਮਾਯਾ ਦੀ ਸ਼ੰਕਾ ਹੈ :

**ਛੰਭ ਹਾਰਵਨ ਲਹਿ ਲਹਿ ਕਰਦਾ,**
**ਪਰਬਤ ਕੁੱਛੜ ਚਾਇਆ ।**
**ਕੀਹ ਤੂੰ ਸਚਮੁਚ ਪਾਣੀ ਹੈਂ**
**ਯਾ ਨੈਣਾਂ ਦੀ ਇਕ ਮਾਇਆ ?**

ਫੇਰ ਛਾਯਾ ਦਾ ਚਿੱਤਰ ਹੈ :

**ਯਾ ਇਕ ਝੁੰਡ ਸਬਜ਼ ਪਰੀਆਂ ਦਾ**
**ਵਿਚ ਅਸਮਾਨਾਂ ਛਾਇਆ,**
**ਜੋਬਨ ਆਪਣਾ ਉਮਡ ਉਮਡ ਵਿਚ,**
**ਇਸ ਦੇ ਚਹਿਣ ਤਕਾਇਆ,**
**ਪਰਤੌਂ[1] ਸਬਜ਼ ਉਹਨਾਂ ਦਾ ਇਸ ਵਿਚ**
**ਦੇਂਦਾ ਸਾਵੀ ਛਾਇਆ ?**

ਅੱਗੇ ਭਾਵਨਾ ਦੀ ਨੁਕਤਾਦਾਨੀ ਮਟਕ ਹੈ ਜਿਸ ਵਰਗੀ ਕਿਸੇ ਹੋਰ ਸਾਹਿਤ ਵਿਚ ਦੁਰਲਭ ਹੈ :

**ਯਾ 'ਹਰਿਆਵਲ ਕੁਦਰਤ' ਨੇ ਇਕ**
**ਤੈਂ ਵਿਚ ਰਾਜ਼[2] ਛੁਪਾਇਆ,**
**ਜੀਅ ਜੰਤ ਨੂੰ ਹਰੇ ਕਰਨ ਦਾ**
**ਇਹ ਹੈ ਇਕ ਕਨਾਇਆ[3] ?**

---

1. ਅਕਸ਼, ਪਰਛਾਵਾਂ। 2. ਭੇਤ। 3. ਸੈਨਤ।

ਇਸ ਲਲਿਤ ਕਵਿਤਾ ਵਿਚ ਛਾਯਾ ਇਤਨੀ ਸਾਫ਼ ਹੋ ਝਲਕੀ ਹੈ ਕਿ ਅਸਲ ਤੇ ਨਕਲ ਇਕ ਦੂਜੇ ਦੇ ਬਹੁਤ ਨੇੜੇ ਆ ਗਏ ਹਨ। ਬਿੰਬ ਅਤੇ ਪ੍ਰਤਿਬਿੰਬ ਨਾਲ ਨਾਲ ਆ ਚੁਕੇ ਹਨ। ਪਰ ਜੇ ਸੋਚੋ ਤਾਂ ਸਬਜ਼ ਪਰੀਆਂ ਵੀ ਅਸਲ ਨਹੀਂ, ਓਹ ਵੀ ਛਾਇਆ ਹੈ, ਤੇ ਉਨ੍ਹਾਂ ਦਾ ਪਰਛਾਵਾਂ, ਛਾਇਆ ਦੀ ਛਾਇਆ ਹੈ, ਇਹ ਕਵਿ ਦੀ ਮਾਇਆ ਹੈ ਜਿਸ ਵਿਚੋਂ ਰਸ ਆਤਮਿਕ ਚੋਂਦਾ ਹੈ :

**ਭਾਵੇਂ ਕੁਛ ਹੈ ਨੀਰ ਹਾਰਵਨ**
**ਜਦ ਤੂੰ ਨਜ਼ਰੀਂ ਆਇਆ।**
**ਧਾ ਸਰੂਰ ਅੱਖਾਂ ਵਿਚ ਵੜਿਆ**
**ਆਪਾ ਝੂਮ ਝੁਮਾਇਆ।** *(ਮਟਕ ਹੁਲਾਰੇ)*

ਇਸ ਕਵੀ ਦੇ ਹੱਥ ਵਿਚ ਛਾਇਆ ਅੰਤ ਵਿਚ ਕਿਸੇ ਸਦਗਤੀ ਨੂੰ ਪ੍ਰਾਪਤ ਹੁੰਦੀ ਹੈ। ਛਾਇਆ ਦੇ ਰੂਪਤ ਹੋ ਰਹੇ ਚਿੱਤਰ ਛੋਪਲੇ ਹੀ 'ਛਾਇਆ' ਤੋਂ 'ਛੋਹ' ਵਿਚ ਪਲਟ ਜਾਂਦੇ ਹਨ। ਤੇ ਇਹ ਛੋਹਵਾਨ ਕਵਿਤਾ ਇਸ ਕਵੀ ਜੀ ਦੇ ਲਿਖੇ ਹੋਏ ਸਾਹਿਤ ਦਾ ਇਕ ਨਵੀਨ ਭੰਡਾਰਾ ਹੈ ਜੋ ਇਸ ਅਧਿਕਤਾ ਵਿਚ, ਇਸ ਵਿਸਤਾਰ ਵਿਚ ਤੇ ਇਸ ਰੂਪ ਵਿਚ ਅੱਗੇ ਨਜ਼ਰੀ ਨਹੀਂ ਆਇਆ। 'ਛੋਹ' ਮਾਇਆ ਤੇ ਛਾਇਆ ਦੋਨਾਂ ਕੋਲੋਂ ਨਿਆਰੀ ਸ਼ੈ ਹੈ। ਛੋਹ ਵਿਚ ਖੂਬੀ ਇਹ ਹੈ ਕਿ ਇਸ ਵਿਚ 'ਅਸਲੀਅਤ' ਦੀ ਤਾਂ ਜਿੰਦ ਹੈ ਤੇ ਛਾਇਆ ਦੀ ਛਿਪਣਹਾਰੀ ਸ਼ਕਲ ਹੈ। ਅਸਲ ਤੇ ਨਕਲ ਦੋਨੋਂ ਹੀ ਛੋਹ ਦੇ ਇਕ ਰੂਪ ਲੁਕ ਜਾਂਦੀਆਂ ਹਨ:

**ਉਸ ਛੁਹ ਦੇ ਪਿਛਵਾਰ ਕਿ ਲੁਕ ਕੇ ਸੁਹਣਿਆ,**
**ਛੁਹ ਅਪਨੀ ਦਾਤਾਰ ! ਅਸਾਂ ਨੂੰ ਬਖਸ਼ਣੀ ।**

*(ਮਟਕ ਹੁਲਾਰੇ)*

ਮਾਯਾ ਦਾ ਮਸਲਾ ਪੂਰਨ ਵਿਸਤਾਰ ਵਿਚ ਸ਼ੰਕਰਾਚਾਰਯ ਦੇ ਵਕਤ ਸ਼ੁਰੂ ਹੋਇਆ। ਇਸ ਮਸਲੇ ਦੇ ਅੰਕੁਰ ਗੌੜ ਪਾਦ ਦੇ ਵੇਲੇ ਸ਼ੁਰੂ ਹੋ ਗਏ ਸਨ। ਗੌੜ ਪਾਦ ਸ਼ੰਕਰ ਦਾ ਦਾਦਾ ਗੁਰੂ ਸੀ। ਉਪਨਿਸ਼ਦਾਂ ਵਿਚ ਜੋ ਬ੍ਰਹਮ ਦਾ ਲੱਛਣ ਹੈ ਓਹ ਇਸ ਕਿਸਮ ਦਾ ਹੈ ਕਿ ਓਹ ਹਰ ਇਕ ਚੀਜ਼ ਵਿਚ ਵਰਤ ਰਿਹਾ ਹੈ, ਜਿਸ ਤਰ੍ਹਾਂ ਬੀਜ ਵਿਚ ਦਰਖ਼ਤ, ਜਿਸ ਤਰ੍ਹਾਂ ਗਹਿਣਿਆਂ ਵਿਚ ਸੋਨਾ, ਜਿਸ ਤਰ੍ਹਾਂ ਫੁੱਲ ਵਿਚ ਖ਼ੁਸ਼ਬੋ।

ਜੱਲਣ ਜਟ ਨੇ ਆਪਣੀ ਕਰਾਰੀ ਤੇ ਖੜਕਦੀ ਬੋਲੀ ਵਿਚ ਬ੍ਰਹਮ ਦੇ ਏਸ ਲੱਛਣ ਨੂੰ ਕਣਕ ਨੂੰ ਢੋਰਾ (ਘੁਣ) ਲਗੇ ਹੋਏ ਦੀ ਉਪਮਾ ਦਿਤੀ ਹੈ :

**ਦਾਣੇ ਅੰਦਰ ਅੰਨ ਕੇ ਰਾਮ ਢੋਰਾ ਹੋਇ ਕੇ ਆਇਆ ॥**

ਜੱਲਣ ਨੂੰ ਫੇਰ ਫ਼ਿਕਰ ਪੈ ਗਿਆ ਕਿ ਦਾਣੇ ਪੀਸਨ ਲਗਿਆਂ ਕਿਤੇ ਰਾਮ (ਢੋਰਾ) ਵਿਚ ਨਾ ਪੀਸਿਆ ਜਾਏ। ਏਸ ਕਰਕੇ ਉਸ ਨੇ ਪੀਹਣਾ ਬੰਦ ਕਰ ਦਿਤਾ :

**ਇਤ ਬਿਧਿ ਠਾਕੁਰ ਰੂਪ ਅਪਿਨਾ ਦਰਸ਼ਨ ਦਿਖਾਇਆ ॥**
**ਤਦ ਦਾ ਜੱਲਣ ਥਾਣੋ ਰਾਮ ਪੀਹਣਾ ਛੁਡਾਇਆ ॥**

ਪਰ ਦਾਦੂ ਜੀ ਦੀ ਵਿਰਾਟ ਬ੍ਰਿਤੀ ਉਨ੍ਹਾਂ ਨੂੰ ਚੱਕੀ ਪੀਸਨ ਦੇ ਉਪਦੇਸ਼ ਵਲ ਲੈ ਗਈ ਸੀ :

**ਪਾਥਰ ਪੂਜੇ ਹਰ ਮਿਲੇ ਮੈਂ ਭੀ ਪੂਜੋਂ ਪਹਾੜ ॥**
**ਤਾਂ ਤੇ ਯੇਹ ਚੱਕੀ ਭਲੀ ਪੀਸ ਖਾਏ ਸੰਸਾਰ[1]॥**

ਹਰ ਇਕ ਚੀਜ਼ ਵਿਚ ਰਵ ਰਿਹਾ ਬ੍ਰਹਮ ਇਹ ਉਪਨਿਸ਼ਦ ਦਾ (ਬ੍ਰਹਮ ਜਾਂ) ਆਤਮਾ ਹੈ। ਇਹ ਵਿਰਾਟ ਮਤ ਹੈ ਤੇ ਪ੍ਰਮੇਸ਼ੁਰ ਦੇ ਵਿਰਾਟ ਰੂਪ ਦਾ ਦਰਸ਼ਨ ਹੈ। ਜਿਸ ਨੂੰ ਇਹ ਦਰਸ਼ਨ ਦ੍ਰਿੜ੍ਹ ਹੋ ਜਾਏ ਓਹ ਫ਼ਕੀਰ, ਉਹ ਆਰਿਫ਼, ਜਿਸ ਨੂੰ ਇਸ ਦੀ ਝਲਕ ਮਿਲੇ ਉਹ ਛਾਯਾਵਾਦੀ ਕਵਿ। ਕਿਤੇ-ਕਿਤੇ ਵਿਰਾਟ ਰੂਪ ਤੇ ਛਾਯਾ ਰੂਪ ਇਕ ਫਬਨ ਵਿਚ ਇਕੱਠੇ ਹੋ ਜਾਂਦੇ ਹਨ :

**ਪੁਹਪ[2] ਮਧਿ ਜਿਉ ਬਾਸੁ ਬਸਤੁ ਹੈ**
**ਮੁਕਰ[3] ਮਾਹਿ ਜੈਸੇ ਛਾਈ ॥**

ਧਨਾ., ਮ: ੯, ਪੰਨਾ ੬੮੪

ਉਪਨਿਸ਼ਦ ਵਿਚ ਮਾਇਆ ਦਾ ਵਿਸਤਾਰ ਨਹੀਂ, ਮਾਇਆ ਦੇ ਮਸਲੇ ਦੇ ਬੀਜ ਹਨ, ਜੋ ਉੱਗਣ ਦੀ ਸੱਤਜਾ ਨਾਲ ਭਰਪੂਰ ਹਨ, ਪ੍ਰੰਤੂ ਆਤਮਾ ਦੇ ਪਰੀ-ਪੂਰਨ ਹੋਣ ਦਾ ਵਿਸਤਾਰ ਹੈ। ਛਾਇਆ ਦੇ ਤੇ ਬਿੰਬ ਪ੍ਰਤਿਬਿੰਬ ਦੇ ਖ਼ਿਆਲ ਸੰਖੇਪ ਮਾਤ੍ਰ ਹਨ। ਪ੍ਰਾਚੀਨ ਯੂਨਾਨ ਦੇ ਆਤਮਵਾਦ (Idealism) ਨੇ ਰੂਪ ਛਾਇਆਵਾਦ ਦਾ ਹੀ ਲੀਤਾ ਸੀ। ਉਥੇ ਮਾਯਾਵਾਦ ਦਾ ਰੰਚਕ ਖ਼ਿਆਲ ਨਹੀਂ ਸੀ। ਪਲਾਤੂਸ (Plato) ਦਾ ਖ਼ਿਆਲ ਸੀ ਕਿ ਅਸਲੀਅਤ ਇਕ ਅਧਿਕ ਦੇਸੀ ਆਤਮਿਕ (Universal ideal) ਸੱਤਾ ਹੈ ਤੇ ਇਹ ਦ੍ਰਿਸ਼ਟਮਾਨ ਸੰਸਾਰ ਉਸ ਦੀ ਅਲਪ ਦੇਸੀ ਛਾਇਆ ਹੈ। ਪਲੋਟਾਈਨਸ (Plotinus) ਜੋ

---

1. ਇਹ ਤੁਕ ਕਬੀਰ ਜੀ ਦੀ ਵੀ ਦੱਸੀ ਜਾਂਦੀ ਹੈ। 2. ਫੁਲ। 3. ਸ਼ੀਸ਼ਾ।

ਪਲਾਤੂਸ ਦਾ ਚੇਲਾ ਸੀ ਅਸਲੀਅਤ ਨੂੰ ਸੂਰਜ ਰੂਪ ਮੰਨਦਾ ਸੀ ਤੇ ਸੰਸਾਰ ਨੂੰ ਉਸ ਦੀਆਂ ਕਿਰਣਾਂ। ਸ਼ੁਰੂ ਵਿਚ ਸੂਫ਼ੀ ਖ਼ਿਆਲਾਂ ਨੂੰ ਰੰਗਣ ਯੂਨਾਨੀ ਛਾਇਆਵਾਦ ਦੀ ਚੜ੍ਹੀ। ਸੂਫ਼ੀਆ ਨੇ ਏਸ ਦੁਨੀਆਂ ਨੂੰ ਆਲਮਿ-ਮਿਸਾਲ ਕਿਹਾ ਹੈ। ਇਸ ਦਾ ਮਤਲਬ ਇਹ ਹੈ ਕਿ ਇਹ ਦੁਨੀਆਂ ਦ੍ਰਿਸ਼ਟਾਂਤ ਮਾਤ੍ਰ ਹੈ। ਅਸਲੀਅਤ ਦਾ ਇਹ ਇਕ ਉਦਾਹਰਨ ਹੈ, ਮਿਸਾਲ ਹੈ। ਮੀਰਾ ਸ਼ਾਹ ਦਾ ਵਾਕ ਹੈ :

**ਰੂਹ ਮਿਸਾਲ ਵਜੂਦ ਮਾਹੀ ਦਾ ਮੈਂ ਹੁਣ ਹੋਈ ਰਾਹੀ ਰੀ ॥**
**ਮੀਰਾ ਸ਼ਾਹ ਸਭ ਪੁੰਨ ਪਾਪ ਦੀ ਸਿਰ ਤੋਂ ਗਠੜੀ ਲਾਹੀ ਰੀ ॥**

ਉਪਨਿਸ਼ਿਦਾਂ ਦਾ ਵਿਰਾਟ ਰੂਪ ਜਿਸ ਵੇਲੇ ਏਕੇ ਦੇ ਸੰਕੋਚ ਵਿਚ ਜਾਂਦਾ ਹੈ ਤਾਂ ਮਾਯਾਵਾਦ ਦਾ ਅਦ੍ਵੈਤ ਬ੍ਰਹਮ ਬਣ ਜਾਂਦਾ ਹੈ, ਪਰ ਜਿਸ ਵੇਲੇ ਓਹ ਏਕੇ ਦੀ ਅਨੇਕਤਾ ਵਿਚ ਖੇਡਦਾ ਹੈ ਤਾਂ ਓਹ ਛਾਯਾਵਾਦ ਦੇ ਕਾਵਯਰਸ ਤੇ ਭਗਤੀ ਦੇ ਪਿਰਮਰਸ ਦਾ ਵਿਸ਼ਯ ਬਣ ਜਾਂਦਾ ਹੈ।

ਉਪਨਿਸ਼ਦ ਦੇ ਵਿਰਾਟ ਰੂਪ ਵਿਚ ਤੇ ਸੂਫ਼ੀਆਂ ਦੇ ਆਲਮੋ-ਮਿਸਾਲ ਵਿਚ ਥੋੜ੍ਹਾ ਜਿਤਨਾ ਫ਼ਰਕ ਹੈ, ਉਤਨਾ ਜਿਤਨਾ ਕਿ ਸਾਹਿਤ ਵਿਚ ਰੂਪਕ ਅਲੰਕਾਰ (metaphor) ਤੇ ਉਪਮਾ ਅਲੰਕਾਰ (similie) ਦਾ ਹੈ।

ਦੁਨੀਆਂ ਦੇ ਪ੍ਰਾਚੀਨ ਸਾਹਿਤ ਵਿਚ ਛਾਇਆਵਾਦ ਦੀ ਝਲਕ ਹੀ ਸੀ, ਪਰ ਜਿਸ ਵੇਲੇ ਦੁਨੀਆਂ ਨੂੰ ਸ਼ੰਕਰ ਨੇ ਮਾਯਾਵਾਦੀ ਮਸਲਾ ਦਿਤਾ ਤਾਂ ਇਹ ਇਕ ਐਸਾ ਰੰਗ ਦਾ ਛਿੜਕਾਉ ਸੀ ਜਿਸ ਨਾਲ ਕਾਵਯ, ਮਜ਼੍ਹਬ, ਨੀਤੀ, ਧਰਮ, ਸਮਾਜ ਸਭ ਰੰਗੇ ਗਏ। ਕੁਛ ਤੇ ਤ੍ਰਿਬੁਡ ਰੰਗੇ ਗਏ, ਪਰ ਡਬ ਖੜੱਬੇ ਬਹੁਤ ਸਾਰੇ ਹੋ ਗਏ। ਅਕਬਰ ਬਾਦਸ਼ਾਹ ਨੇ ਵੀ ਏਸ ਰੰਗ ਦੀ ਹੋਲੀ ਖੇਡ ਲੀਤੀ ਸੀ।

"ਅੱਲਾ ਹੂ ਅਕਬਰ" ਵਾਲੇ ਕਲਮੇ ਉਪਰ ਅਕਬਰ ਨੂੰ ਵਹਿਮ ਹੋ ਗਿਆ ਸੀ ਕਿ ਇਹ ਅੱਲਾ ਦੀ ਤਾਰੀਫ਼ ਨਹੀਂ ਤੇ ਇਸ ਦਾ ਇਹ ਅਰਥ ਨਹੀਂ ਕਿ ਅੱਲਾ ਵਡਾ ਹੈ ਜੋ ਅਸਲ ਅਰਥ ਸੀ। ਉਸ ਇਹ ਸਮਝਿਆ ਕਿ ਇਹ ਅਕਬਰ ਬਾਦਸ਼ਾਹ ਦੀ ਤਾਰੀਫ਼ ਹੈ ਤੇ ਇਸ ਦੇ ਅਰਥ ਇਹ ਹਨ ਕਿ ਅਕਬਰ (ਬਾਦਸ਼ਾਹ) ਅੱਲਾ ਹੈ। ਇਹ ਅਕਬਰ ਦਾ ਹਮਾ ਓਸਤ ਸੀ, ਇਹ ਉਸ ਦਾ ਅਹੰ-ਬ੍ਰਹਮ ਸੀ।

ਗੁਰੂ ਨਾਨਕ ਦੇਵ ਜੀ ਦੇ ਵਾਕਸਿੱਧ ਕਾਵਯ ਵਿਚ ਮਾਇਆ, ਛਾਇਆ, ਤਤ, ਭਾਵ ਇਹ ਸਾਰਾ ਸਾਮਾਨ ਮੌਜੂਦ ਹੈ। ਪਰ ਇਹ ਸਾਹਿਤ ਦੀ ਸਾਮਿੱਗਰੀ ਹੈ, ਇਹ ਉਨ੍ਹਾਂ ਦੇ ਕਿਸੇ

ਉੱਚੇ ਆਸ਼ੇ ਦੀ ਜਗਵੇਦੀ ਪਰ ਸਨਿਗਧ ਅਹੂਤੀ ਹੈ। ਤੇ ਇਨ੍ਹਾਂ ਵਾਦਾਂ ਵਿਚੋਂ ਕਿਸੇ ਨੂੰ ਵੀ ਉਨ੍ਹਾਂ ਦੇ ਸਦਗਤੀ ਦਾ ਰਸਤਾ ਨਹੀਂ ਮੰਨਿਆ। ਉਨ੍ਹਾਂ ਦੇ ਖ਼ਿਆਲ ਦਾ ਟਿਕਾਉ ਛਾਇਆ ਤੇ ਮਾਇਆ ਦੀ ਭਰਮ ਭੂਮੀ ਤੋਂ ਉਪਰ ਹੈ। ਉਨ੍ਹਾਂ ਦੇ ਖ਼ਿਆਲ ਦਾ ਠਹਿਰਾਉ ਨਿਸਚੇ ਦਾ ਠੰਢਾ ਟਿਕਾਉ ਹੈ ਜੋ ਸੱਚ ਰੂਪੀ ਮਹਿਲ ਵਿਚ ਟਿਕ ਗਿਆ ਹੈ :

**ਸਾਚ ਮਹਲਿ ਗੁਰਿ ਅਲਖੁ ਲਖਾਇਆ ॥**
**ਨਿਹਚਲੁ ਮਹਲੁ ਨਹੀ ਛਾਇਆ ਮਾਇਆ ॥**

ਗਉੜੀ, ਮ: ੧, ਪੰਨਾ ੨੨੮

ਗੁਰੂ ਨਾਨਕ ਦੇਵ ਜੀ ਨੇ ਮੋਖਸ਼ ਦਾ ਰਸਤਾ ਨਵਾਂ ਕੱਢਿਆ ਹੈ। ਉਨ੍ਹਾਂ ਨੇ ਗਿਆਨ ਦਾ ਨਵਾਂ ਦਰਸ਼ਨ ਲਿਖਿਆ ਹੈ, ਉਨ੍ਹਾਂ ਦੇ ਫਲਸਫੇ ਵਿਚ ਵਿਲੱਖਣਤਾ ਹੈ, ਉਨ੍ਹਾਂ ਦੇ ਖ਼ਿਆਲ ਵਿਚ ਨਵੀਨਤਾ ਹੈ।

ਗੁਰੂ ਨਾਨਕ ਦੇ ਸ਼ਬਦ ਸਿੱਧ ਕਾਵਜ ਦੇ ਲਹਿਰਾਉ ਵਿਚ ਕਿਤੇ-ਕਿਤੇ ਮਾਇਆ, ਛਾਇਆ ਅਤੇ ਵਿਰਾਟ ਰੂਪ ਇਕੱਠੇ ਆ ਗਏ ਹਨ, ਯਥਾ :

**ਸਰਬ ਜੋਤਿ ਰੂਪੁ ਤੇਰਾ ਦੇਖਿਆ**
**ਸਗਲ ਭਵਨ ਤੇਰੀ ਮਾਇਆ ॥**
**ਰਾਰੈ ਰੂਪਿ ਨਿਰਾਲਮੁ ਬੈਠਾ**
**ਨਦਰਿ ਕਰੇ ਵਿਚਿ ਛਾਇਆ ॥** ਆਸਾ, ਮ: ੧, ਪੰਨਾ ੩੫੧

ਉਪਰਲੀ ਤੁਕ ਵਿਚ ਤੇ ਇਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਇਸ ਤੁਕ ਵਿਚ ਸਿਰਫ਼ ਉਸ ਦੀਆਂ ਸਿਫ਼ਤਾਂ ਹੀ ਨਹੀਂ ਦਸੀਆਂ ਗਈਆਂ ਪ੍ਰੰਤੂ ਇਹ ਉਸ ਵਲ ਪ੍ਰਸ਼ਨ ਵੀ ਹੈ ਕਿ ਕੀ ਤੂੰ ਵੈਰਾਟ ਰੂਪ ਹੈ ਜਾਂ ਕੀ ਇਹ ਸੰਸਾਰ ਤੇਰੀ ਮਾਇਆ ਦਾ ਪਸਾਰਾ ਹੈ, ਤੇ ਤੂੰ ਫਿਰ ਆਪ ਕਿਸ ਤਰ੍ਹਾਂ ਮਾਇਆ ਵਿਚ ਨਹੀਂ ਰਚ ਗਿਆ, ਕੀ ਫੇਰ ਤੇਰਾ ਨਿਰਆਲਮ (ਨਿਰਲੇਪ) ਰਹਿਣਾ ਇਸ ਤਰ੍ਹਾਂ ਦਾ ਜਿਸ ਤਰ੍ਹਾਂ ਕੋਈ ਐਸੀ ਵਸਤੂ ਨਿਰਲੇਪ ਰਹਿੰਦੀ ਹੈ ਜੋ ਲਿਪਾਇਮਾਨ ਕਰਨ ਵਾਲੀ ਵਿਚ ਕੇਵਲ ਆਪਣਾ ਪ੍ਰਤਿਬਿੰਬ ਸੁੱਟਦੀ ਹੈ।

ਗੁਰੂ ਨਾਨਕ ਦਾ ਇਹ ਸਿਧਾਂਤ ਹੈ ਕਿ ਪਰਮੇਸ਼ਰ ਚਾਹੇ ਵਿਰਾਟ ਰੂਪ ਹੈ, ਤੇ ਵਿਰਾਟ ਦੇ ਵੀ ਚਾਹੇ ਥਾਨੰਤ੍ਰ ਭੇਦ (immanent God) ਵਿਚ ਹੈ। ਯਥਾ :

**ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ।**

ਆਸਾ, ਮ: ੧, ਪੰਨਾ ੪੩੩

ਤੇ ਚਾਹੇ ਉਹ ਵਿਰਾਟ ਦੇ ਸਗਲ ਭੇਦ (Pantheism) ਵਿਚ ਹੈ। ਯਥਾ :

**ਤ੍ਰਿਭਵਣ ਦੇਵਾ ਸਗਲ ਸਰੂਪੁ ॥**

ਆਸਾ, ਮ: ੧, ਪੰਨਾ ੪੧੪

ਤੇ ਚਾਹੇ ਉਹ ਮਾਇਆ ਦੀ ਉਪਾਧੀ ਵਾਲਾ ਹੈ ਤੇ ਚਾਹੇ ਉਹ ਛਾਇਆ ਦੀ ਨਿਰਲੇਪਤਾ ਵਾਲਾ ਹੈ ਤੇ ਚਾਹੇ ਉਹ ਇਹ ਸਾਰੀਆਂ ਚੀਜ਼ਾਂ ਇਕਦਮ ਹੈ ਤਾਂ ਵੀ ਉਸ ਦਾ ਵਰਨਣ ਮੁਕੰਮਲ ਤਰੀਕੇ ਤੇ ਨਹੀਂ ਹੋ ਸਕਦਾ ਹੈ ਕਿਉਂਕਿ ਉਸ ਦੀਆਂ ਸਿਫ਼ਤਾਂ ਦਾ ਤੇ ਉਸ ਦੇ ਰੂਪਾਂ ਦਾ ਅੰਤ ਨਹੀਂ ਲਖਿਆ ਜਾ ਸਕਦਾ :

**ਆਦਿ ਪੁਰਖ ਤੇਰਾ ਅੰਤੁ ਨ ਪਾਇਆ**

**ਕਰਿ ਕਰਿ ਦੇਖਹਿ ਵੇਸ ॥** ਆਸਾ, ਮ: ੧, ਪੰਨਾ ੪੧੭

ਸਵਾਲ ਫੇਰ ਕੇਵਲ ਇਹ ਰਹਿ ਜਾਂਦਾ ਹੈ ਕਿ ਉਸ ਅੰਤ ਰਹਿਤ ਨੂੰ ਕਿਸ ਤਰ੍ਹਾਂ ਪ੍ਰਾਪਤ ਕੀਤਾ ਜਾਵੇ, ਸਾਡਾ ਕਲਿਆਨ ਕਿਸ ਤਰ੍ਹਾਂ ਹੋਵੇ, ਅਸੀਂ ਕਿਸ ਮਾਰਗ ’ਤੇ ਟੁਰੀਏ ਜਿਸ ਨਾਲ ਸਾਡਾ ਮੋਖ਼ਸ਼ ਹੋਵੇ ?

ਜੇ ਛੋਟੇ ਪੈਮਾਨੇ ਵਿਚ ਹਿੰਦੂ ਮੱਤ ਦਾ ਆਸਤਿਕ ਸਿਧਾਂਤ ਸਮਝਣਾ ਹੋਵੇ ਤਾਂ ਉਹ ਇਸ ਤਰ੍ਹਾਂ ਸੁਖੈਨ ਸਮਝ ਵਿਚ ਆ ਜਾਂਦਾ ਹੈ ਕਿ ਮੋਖ਼ਸ਼ ਦੇ ਤਿੰਨ ਮਾਰਗ ਹਨ– ਉਪਾਸਨਾ ਕਰਮ ਤੇ ਗਿਆਨ। ਇਹ ਤਿੰਨੇ ਗੱਲਾਂ ਘੱਟ ਵਧ ਖਟ ਸ਼ਾਸਤਰਾਂ ਦਾ ਵਿਸ਼ਾ ਹੈ। ਛੇਆਂ ਸ਼ਾਸਤਰਾਂ ਵਿਚੋਂ ਇਕ ਸ਼ਾਸਤਰ ਜਿਸ ਦਾ ਨਾਮ ਪੂਰਬ ਮੇਮਾਂਸਾ ਹੈ ਕਰਮ ਕਾਂਡ ਦਾ ਮਾਰਗ ਦਸਦਾ ਹੈ। ਬਾਕੀ ਦੇ ਦਰਸ਼ਨਾਂ ਵਿਚ ਗਿਆਨ ਮਾਰਗ ਦਾ ਵਿਸਤਾਰ ਹੈ। ਇਨ੍ਹਾਂ ਗਿਆਨ ਮਾਰਗ ਪੰਜਾਂ ਦਰਸ਼ਨਾਂ ਵਿਚੋਂ ਫੇਰ ਇਕ ਦਰਸ਼ਨ ਉਤਰ ਮੇਮਾਂਸਾ (ਵੇਦਾਂਤੀ ਹੈ, ਜੋ ਸ੍ਰਿਸ਼ਟੀ ਨੂੰ ਬ੍ਰਹਮ ਤੇ ਮਾਇਆ ਦੀ ਖੇਡ ਦਸਦਾ ਹੈ। ਤੇ ਦੋ ਹੋਰ ਸ਼ਾਸਤਰ, ਸਾਂਖ ਤੇ ਯੋਗ ਇਸ ਰਚਨਾ ਨੂੰ ਪੁਰਸ਼ ਤੇ ਪ੍ਰਕਿਰਤੀ ਦੀ ਪਰਵਿਰਤੀ ਦਸਦੇ ਹਨ। ਬ੍ਰਹਮ ਤੇ ਮਾਇਆ ਦਾ ਮਸਲਾ ਇਕਵਾਦ ਨਹੀਂ ਇਹ ਦੋ ਪਦਾਰਥਾਂ ਦੀ ਖੇਡ ਹੈ। ਇਹ ਦ੍ਵੈਤ (Dualism) ਫਿਲਾਸਫੀ ਹੈ ਕਿਉਂਕਿ ਪ੍ਰਕਿਰਤੀ ਮਾਇਆ ਵਾਕੁਨ ਭਰਮ ਨਹੀਂ, ਇਹ ਸੱਤ ਹੈ। ਪੁਰਸ਼ ਵਾਕੁਨ ਅਨਾਦੀ ਹੈ ਅਨੰਤ ਹੈ। ਬਾਕੀ ਦੇ ਦੋ ਦਰਸ਼ਨਾਂ ਦਾ ਨਾਮ ਨਿਆਏ ਤੇ ਵਿਸ਼ੇਸ਼ਕ ਹਨ। ਇਨ੍ਹਾਂ ਦੋਹਾਂ ਦੇ ਸਿਧਾਂਤ ਮਿਲਦੇ ਜੁਲਦੇ ਹਨ। ਇਨ੍ਹਾਂ ਦੇ ਅੱਕੀਦੇ ਮੁਤਾਬਿਕ ਇਹ ਪਰਤੱਖ ਸੰਸਾਰ ਸੱਤ ਵਸਤੂ ਹੈ। ਮਾਇਆ ਵਾਕੁਨ ਭਰਮ ਨਹੀਂ। ਸੰਸਾਰ ਪਦਾਰਥਾਂ ਦਾ ਘੜਿਆ ਹੋਇਆ ਹੈ ਜੋ ਗਿਣਤੀ ਵਿਚ ਸੱਤ ਹਨ।

ਵੇਦਾਂਤ ਦੀ ਮੁਕਤੀ ਭਰਮ ਨਾਸ ਹੋਣ ਵਿਚ ਹੈ। ਸਾਂਖ ਯੋਗ ਦੀ ਮੁਕਤੀ ਪ੍ਰਕਿਰਤੀ ਦੀ ਨਵਿਰਤੀ ਨਾਲ ਹੈ। ਨਿਆਏ ਵਿਸ਼ੇਸ਼ਕ ਦੀ ਮੁਕਤੀ ਯਥਾਰਥ ਗਿਆਨ ਵਿਚ ਹੈ ਜਿਸ ਨਾਲ ਪਰਵਿਰਤੀ ਵਾਲੇ ਪਦਾਰਥਾਂ ਤੋਂ ਅਪਵਰਗਤਾ ਪੈਦਾ ਹੋ ਜਾਵੇ। ਨਿਆਏ ਦੀ ਮੁਕਤੀ ਦਾ ਨਾਉਂ ਹੀ ਅਪਵਰਗ (ਛੁਟਕਾਰਾ, ਵਰਜਿਤ ਹੋ ਜਾਣਾ) ਹੈ। ਕਰਮ ਤੇ ਗਿਆਨ ਦੇ ਤਾਂ ਇਸ ਤਰ੍ਹਾਂ ਦੋ ਰਸਤੇ ਹਨ ਤੇ ਤੀਜਾ ਰਸਤਾ ਉਪਾਸਨਾ ਦਾ ਹੈ। ਉਪਾਸਨਾ ਦਾ ਜ਼ਿਕਰ ਰੰਚਕ ਮਾਤਰ ਦਰਸ਼ਨਾਂ ਵਿਚ ਹੈ ਪਰ ਭਗਤੀ ਸੰਪਰਦਾਵਾਂ ਨੇ ਇਸ ਮਾਰਗ ਨੂੰ ਪ੍ਰਧਾਨਤਾ ਦਿਤੀ ਹੈ। ਯੋਗ ਦਰਸ਼ਨ ਨੇ ਉਪਾਸਨਾ ਨੂੰ ਬੜੀ ਥੋੜ੍ਹੀ ਜਗ੍ਹਾ ਦਿਤੀ ਹੈ, ਜੋ ਇਸ ਪ੍ਰਕਾਰ ਹੈ। ਯੋਗ ਪ੍ਰਾਪਤੀ ਦੇ ਅੱਠ ਅੰਗ ਹਨ। ਉਨ੍ਹਾਂ ਅੱਠਾਂ ਅੰਗਾਂ ਵਿਚੋਂ ਇਕ ਅੰਗ ਨਿਯਮ ਹੈ, ਨਿਯਮ ਪੰਜ ਹਨ। ਇਨ੍ਹਾਂ ਪੰਜਾਂ ਨਿਯਮਾਂ ਵਿਚੋਂ ਇਕ ਨਿਯਮ ਈਸ਼ਰ ਉਪਾਸਨਾ ਹੈ। ਯੋਗ ਦਰਸ਼ਨ ਨੂੰ ਇਤਨੀ ਛੋਟੀ ਥਾਂ ਭਗਤੀ ਦੀ ਲੱਭੀ ਸੀ। ਹਿਸਾਬ ਨਾਲ ਯੋਗ ਵਿਚ ਭਗਤੀ ਦਾ ਅੰਸ਼ ਕੇਵਲ ਢਾਈ ਫ਼ੀ ਸਦੀ ਹੈ। ਹੋਰਨਾਂ ਸ਼ਾਸਤਰਾਂ ਨੇ ਯੋਗ ਦਰਸ਼ਨ ਜਿਤਨੀ ਵੀ ਜਗ੍ਹਾ ਭਗਤੀ ਨੂੰ ਨਹੀਂ ਦਿਤੀ। ਮੇਮਾਂਸਾ ਵਾਲੇ ਨੇ ਇਤਨੀ ਤਰਫ਼ਦਾਰੀ ਕੀਤੀ ਹੈ ਕਿ ਉਪਾਸਨਾ ਨੂੰ ਗਿਆਨ ਦਾ ਇਕ ਸਾਧਨ ਮੰਨਿਆ ਹੈ। ਭਗਤੀ ਸੰਪਰਦਾਵਾਂ ਨੇ ਆਸਰਾ ਸਾਰਾ ਵੇਦ ਦੇ ਉਪਾਸਨਾ ਮੰਤਰਾਂ ਤੋਂ ਲਿਆ ਹੈ ਤੇ ਬਾਕੀ ਦੀ ਸਾਰੀ ਟੇਕ ਪੁਰਾਣਾਂ ਉਪਰ ਹੈ। ਮਤਲਬ ਇਹ ਹੈ ਕਿ ਮੁਕਤੀ ਦੇ ਤ੍ਰੈ ਮਾਰਗ ਹਨ– ਗਿਆਨ, ਕਰਮ ਤੇ ਭਗਤੀ। ਗਿਆਨ ਮਾਇਆਵਾਦ (Monism) ਦਾ ਨਿਸ਼ਾਨਾ ਬੰਨ੍ਹਦਾ ਹੈ। ਭਗਤੀ ਸਗਲ ਵੈਰਾਟ (Polytheism) ਵਲ ਲੈ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਦਾ ਰਸਤਾ ਇਨ੍ਹਾਂ ਤਿੰਨਾਂ ਤੋਂ ਨਿਆਰਾ ਹੈ। ਇਹ ਨਵਾਂ ਮਾਰਗ ਹੈ ਇਹ ਅਮੁੱਲ ਮਾਰਗ ਹੈ। ਪਹਿਲੇ ਤਿੰਨ ਰਸਤੇ ਇਸ ਅਮੁੱਲ ਮਾਰਗ ਦੇ ਵਿਚ ਸ਼ਾਮਲ ਹਨ ਪਰ ਇਹ ਮਾਰਗ ਇਨ੍ਹਾਂ ਤਿੰਨਾਂ ਕੋਲੋਂ ਫੇਰ ਵਧ ਤੇ ਨਿਆਰਾ ਹੈ।

ਅਮੁੱਲ ਦਾ ਰਸਤਾ ਵਣਜਾਰਿਆਂ ਦਾ ਰਾਹ ਹੈ। ਉਹ ਵਣਜਾਰੇ ਜੋ ਭਗਤ ਵੀ ਹਨ, ਗਿਆਨੀ ਵੀ ਹਨ ਤੇ ਕਰਮੀ, ਧਰਮੀ ਵੀ ਹਨ ਤੇ ਇਹ ਹੁੰਦਿਆਂ ਹੋਇਆਂ ਫਿਰ ਪਾਰਖੂ ਹਨ, ਸੱਚੇ ਸੌਦੇ ਦੇ ਗ੍ਰਾਹਕ ਹਨ, ਸੂਤਰ ਦੇ ਸੌਦਾਗਰ ਹਨ।

ਅਮੁੱਲ ਵਾਦੀ ਵਣਜਾਰੇ ਦੀ ਸਦਗਤੀ ਇਹ ਹੁੰਦੀ ਹੈ ਕਿ ਉਸ ਦਾ ਅੰਤਹਕਰਨ ਸ਼ੁੱਧ ਹੋ ਜਾਂਦਾ ਹੈ। ਉਸ ਦੇ ਨਿਰਮਲ ਮਨ ਵਿਚ ਨਾਮ ਟਿਕ ਜਾਂਦਾ ਹੈ। ਉਸ ਦੀ ਸਵੱਛ ਬੁਧਿ ਵਿਚ ਸਿਫ਼ਤ ਸਲਾਹ ਅਪਨਾ ਟਿਕਾਣਾ ਬਣਾ ਲੈਂਦੀ ਹੈ। ਉਸ ਦੇ ਮਦਿਮਤਿ ਰਹਿਤ ਹੰਕਾਰ ਵਿਚ ਸੁਰਤਿ ਮਤਿ ਦੀ ਸੋਝੀ ਆ ਜਾਂਦੀ ਹੈ। ਉਸ ਦੇ ਚਿੱਤ ਵਿਚ ਵਿਸਮਾਦ ਟਿਕ ਜਾਂਦਾ ਹੈ।

ਸੱਚਾ ਵਣਜਾਰਾ ਜਿਸ ਵੇਲੇ ਸੰਸਾਰ ਦੀ ਪਰਵਿਰਤੀ ਵਿਚ ਹੈ ਤਾਂ ਉਹ ਸੁਰਤਵਾਨ ਹੈ, ਜਿਸ ਵੇਲੇ ਨਵਿਰਤੀ ਵਿਚ ਹੈ ਤਾਂ ਵਿਸਮਾਦ ਸਥਿਤ ਹੈ, ਵਿਸਮਾਦ ਵਿਚ ਟਿਕਿਆ ਹੋਇਆ ਹੈ, ਇਸ ਤਰ੍ਹਾਂ ਜੋਗੀ ਸਮਾਧਿ ਵਿਚ ਹੁੰਦੇ ਹਨ।

ਵਿਸਮਾਦ ਤੇ ਅਸਚਰਜ ਵਿਚ ਫਰਕ ਹੈ। ਵਿਸਮਾਦ ਸ਼ੁੱਧ ਵਸਤੂ ਹੈ। ਪਰ ਵਿਸਮਾਦ ਵਿਚ ਜਿਸ ਵੇਲੇ ਭੈ ਦਾ ਲੇਸ਼ ਮਾਤਰ ਮਿਲਾਪ ਹੋਵੇ ਤਾਂ ਉਸ ਮਿਲੀ ਹੋਈ ਵਸਤੂ ਦਾ ਨਾਮ ਅਸਚਰਜ ਹੈ। ਹਰ ਅਸਚਰਜ-ਜਨਕ ਘਟਨਾ ਵਿਚ ਭੈ ਦਾ ਅੰਸ਼ ਹੁੰਦਾ ਹੈ ਤੇ ਸਵਾਦ ਇਸ ਗੱਲ ਦਾ ਹੁੰਦਾ ਹੈ ਕਿ ਅਸਚਰਜ ਦੇਖਣ ਵਾਲਾ ਤਾਂ ਕਿਸੇ ਸਲਾਮਤੀ ਦੇ ਬੰਨੇ ਉਪਰ ਖੜੋਤਾ ਹੁੰਦਾ ਹੈ ਤੇ ਸੁੰਦਰਤਾ ਕਿਸੇ ਭਿਅੰਕਰ ਗੋਦ ਵਿਚ ਖੇਡ ਰਹੀ ਹੁੰਦੀ ਹੈ।

ਅਸਚਰਜ ਨੂੰ ਵੇਖ ਕੇ ਅਸਚਰਜ ਵਿਚ ਰਹਿ ਜਾਣਾ ਇਹ ਹੁਨਰ ਦੀ ਪੌੜੀ ਹੈ ਤੇ ਅਸਚਰਜ ਵਾਦ (aesthetics) ਦੀਆਂ ਗੱਲਾਂ ਹਨ ਪਰ ਅਸਚਰਜ ਨੂੰ ਵੇਖ ਕੇ ਵਿਸਮਾਦ ਵਿਚ ਚਲੇ ਜਾਣਾ ਇਹ ਅਮੁੱਲ ਵਾਦ ਦਾ ਸੁਭਾਉ ਹੈ :

**ਦੇਖਿ ਅਚਰਜੁ ਰਹੇ ਬਿਸਮਾਦਿ ॥**
**ਘਟਿ ਘਟਿ ਸੁਰ ਨਰ ਸਹਜ ਸਮਾਧਿ ॥**

ਆਸਾ, ਮ: ੧, ਪੰਨਾ ੪੧੬

ਅਚਰਜ ਵਿਚ ਤੇ ਹੈਰਾਨੀ ਵਿਚ ਵੀ ਕੁਝ ਫਰਕ ਹੈ। ਜਿਸ ਤਰ੍ਹਾਂ ਵਿਸਮਾਦ ਵਿਚ ਭੈ ਦੀ ਅੰਸ਼ ਰਲੇ ਤਾਂ ਅਚਰਜ ਬਣਦਾ ਹੈ ਇਸੇ ਤਰ੍ਹਾਂ ਅਚਰਜ ਵਿਚ ਜੇ ਕੁਝ ਅੰਸ਼ ਆਪਣੀ ਕਮਜ਼ੋਰੀ ਦੀ ਸੋਝੀ ਦੇ ਰਲਣ ਤਾਂ ਹੈਰਾਨੀ ਬਣਦੀ ਹੈ। ਪਰ ਸਾਹਿਤ ਵਿਚ ਇਹ ਤਿੰਨ ਸ਼ਬਦ ਇਕ ਦੂਜੇ ਦੇ ਅਰਥਵਾਚੀ ਹੋ ਗਏ ਹਨ। ਜਲਨ ਭਗਤ 'ਹੈਰਾਨ' ਨੂੰ ਵਿਸਮਾਦ ਵਾਸਤੇ ਵਰਤਦਾ ਹੈ :

**ਸਤਿਗੁਰ ਮਿਲਿਆ ਸੰਸਾ ਚੂਕਾ ਮਨ ਉਪਜਿਆ ਹੈਰਾਨ।**
**ਜਲਣ ਮਨੁਖ ਹੈ ਇਕੋ, ਰਾਮ ਨਾ ਸਿਮਰੇ ਭਏ ਕੂਕਰ ਸ੍ਵਾਨ।**

ਜਲਨ ਵਿਚ ਕਿਤੇ-ਕਿਤੇ ਅਚਰਜ ਤੇ ਹੈਰਾਨ ਇਕੱਠੇ ਆ ਜਾਂਦੇ ਹਨ :

**ਮਨ ਅਚਰਜ ਹੈਰਾਨ ਨਾ ਹੋਵੇ ਦੇਖੇ ਆਵੀਜਾਈ।**

ਅਚਰਜ ਵਿਚੋਂ ਜਿਸ ਵੇਲੇ ਭੈ ਦਾ ਅੰਸ਼ ਨਿਕਲ ਜਾਏ ਤਾਂ ਉਹ ਵਿਸਮਾਦ ਦੀ ਸ਼ਕਲ ਬਣ ਜਾਂਦੀ ਹੈ। ਅਮੁੱਲ ਵਾਦ ਦੇ ਰਸਤੇ ਵਿਚ ਡਰ ਦਾ ਲੇਸ਼ ਨਹੀਂ ਰਹਿੰਦਾ। ਉਥੇ ਬਿਰਤੀ ਇਸੀ ਕਿਸਮ ਦੀ ਹੋ ਜਾਂਦੀ ਹੈ :

**ਡਰੀਐ ਜੇ ਡਰੁ ਹੋਵੈ ਹੋਰੁ ॥**

ਗਉੜੀ, ਮ: ੧, ਪੰਨਾ ੧੫੧

ਗੁਰੂ ਨਾਨਕ ਦਾ ਸਿਧਾਂਤ ਇਹ ਸੀ ਕਿ ਇਕ ਪਦਾਰਥ ਹੈ, ਉਸ ਦਾ ਸਰੂਪ ਸਤਿਨਾਮ ਹੈ, ਨਾ ਉਸ ਨੂੰ ਮਾਇਆ ਦੀ ਉਪਾਧੀ ਹੈ ਨਾ ਉਸ ਨੂੰ ਛਾਇਆ ਦਾ ਗ੍ਰੇਹ ਹੈ। ਉਹ ਇਸ ਕਰਕੇ ਨਿਰਭਉ ਹੈ ਤੇ ਨਿਰਵੈਰ ਹੈ। ਉਹ ਆਪਣੀ ਵਿਅਕਤੀ (ਪੁਰਸ਼ਤਵ) ਦਾ ਕਰਤਾ ਆਪ ਹੀ ਹੈ। ਪਰ ਉਸ ਦੀ ਇਹ ਸਾਰੀ ਮੂਰਤ ਕਾਲ ਦੇ ਪਸਾਰੇ ਤੋਂ ਉਪਰ ਹੈ। ਕਾਲ ਦੇ ਪਸਾਰੇ ਵਿਚ ਕੇਵਲ ਉਹੀ ਇਕ ਸੱਚ ਹੈ ਤੇ ਉਹ ਸਦੀਵ ਸੱਚ ਰਹੇਗਾ। ਉਸ ਤੋਂ ਸਿਵਾ ਹੋਰ ਕੋਈ ਦੂਜੀ ਚੀਜ਼ ਨਹੀਂ ਤੇ ਜੋ ਵੀ ਹੋਰ ਕੁਝ ਹੈ ਉਹ ਉਸੇ ਸੱਚ ਦਾ ਮੁੱਲ ਹੈ ਜੋ ਉਸ ਦੇ ਵਿਚ ਹੈ ਤੇ ਉਸ ਤੋਂ ਬਾਹਰ ਨਹੀਂ। ਉਸ ਦਾ ਮੁੱਲ ਉਸ ਦੀ ਕੀਮਤ ਹੈ। ਇਹ ਕੀਮਤ ਕਹੀ ਨਹੀਂ ਜਾ ਸਕਦੀ :

**ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ ॥**

ਸਿਰੀ., ਮਹਲਾ ੧, ਪੰਨਾ ੫੮

ਇਹ ਮੁੱਲ ਉਸ ਦਾ ਕਿਸੇ ਦੀ ਰੁਚੀ ਉਪਰ ਨਿਰਭਰ ਨਹੀਂ। ਇਹ ਸੂਤੰਤਰ ਹੈ ਇਸ ਕਰਕੇ ਮੁੱਲ ਅਮੁੱਲ ਹੈ।

ਇਸ ਅਮੁੱਲ ਤੋਂ ਸਿਵਾ ਹੋਰ ਕੋਈ ਗੁਣ ਕਰਮ ਆਦਿਕ ਪਦਾਰਥ ਨਹੀਂ, ਜੋ ਕੁਝ ਹੈ ਇਹ ਅਮੁੱਲ ਹੀ ਹੈ :

**ਅਮੁਲ ਗੁਣ ਅਮੁਲ ਵਾਪਾਰ ॥...**

**ਅਮੁਲੁ ਕਰਮੁ ਅਮੁਲੁ ਫੁਰਮਾਣ ॥** ਜਪੁ, ਪੰਨਾ ੫

ਇਹ ਅਮੁਲ ਸੂਤੰਤਰ (absolute) ਹੈ। ਇਸ ਕਰਕੇ ਇਸ ਨੂੰ ਕੋਈ ਆਖ ਨਹੀਂ ਸਕਦਾ

**ਅਮੁਲੋ ਅਮੁਲੁ ਆਖਿਆ ਨ ਜਾਇ ॥** ਜਪੁ, ਪੰਨਾ ੫

ਅਸਾਂ ਇਸ ਸੱਚ ਨੂੰ ਗ੍ਰਹਿਣ ਕਰਨਾ ਹੈ ਤੇ ਤਰੀਕਾ ਇਹ ਹੈ ਕਿ ਅਸੀਂ ਉਸ ਸੱਚ ਦਾ ਮੁੱਲ ਪਾਈਏ। ਸੱਚ ਇਕ ਵਖਰ ਹੈ ਇਕ ਰਾਸ ਹੈ :

**ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥**

ਸਿਰੀ., ਮ: ੧, ਪੰਨਾ ੧੯

ਅਸਾਂ ਓਸ ਵਖਰ ਨੂੰ ਲੈਣਾ ਹੈ ਉਸ ਦਾ ਮੁੱਲ ਪਾ ਕੇ। ਇਸ ਕਰਕੇ ਨਿਰਾ ਭਗਤ ਬਣ ਕੇ ਨਹੀਂ ਬਲਕਿ ਵਣਜਾਰਾ ਬਣ ਕੇ :

**ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥**

ਸਿਰੀ., ਮ: ੧, ਪੰਨਾ ੧੮

ਗੁਰੂ ਨਾਨਕ ਦਾ ਰਸਤਾ ਪਰੰਪਰਾ ਦਾ ਭਗਤੀ ਮਾਰਗ ਨਹੀਂ, ਪ੍ਰੇਮ ਭਗਤੀ ਤਾਂ ਇਸ ਰਸਤੇ ਦਾ ਇਕ ਅੰਸ਼ ਹੈ। ਇਹ ਰਸਤਾ ਹੈ ਵਣਜਾਰਿਆਂ ਦਾ ਤੇ ਇਸ ਦਾ ਨਾਮ ਅਮੁੱਲ ਵਾਦ ਹੈ। ਇਹ ਰਸਤਾ ਉਨ੍ਹਾਂ ਵਪਾਰੀਆਂ ਦਾ ਹੈ ਜਿਨ੍ਹਾਂ ਨੇ ਆਪਣਾ ਸਭ ਕੁਝ ਵੇਚ ਦੇਣਾ ਹੈ :

**ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥**

ਸਿਰੀ., ਮ: ੧, ਪੰਨਾ ੨੦

ਤੇ ਜਿੰਨਾ ਚਿਰ ਸੱਚ ਪ੍ਰਾਪਤ ਨਹੀਂ ਹੋਣਾ ਉਤਨਾ ਚਿਰ ਲੋਭੀ ਵਣਜਾਰੇ ਨੂੰ ਸੰਤੋਖ ਨਹੀਂ ਆਉਣਾ। ਸੰਤੋਖ ਤਦ ਆਵੇਗਾ :

**ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥**

ਸਿਰੀ., ਮ: ੧, ਪੰਨਾ ੧੮

ਤੇ ਜੇ ਵਣਜਾਰੇ ਨੂੰ ਜਲਦੀ-ਜਲਦੀ ਲਾਭ ਨਹੀਂ ਹੋ ਰਿਹਾ ਤੇ ਉਸ ਦਾ ਦਿਲ ਇਸ ਵਪਾਰ ਤੋਂ ਉਰਟਕ ਲਗਾ ਹੈ ਤਾਂ ਵੀ ਉਸ ਨੂੰ ਇਹੀ ਉਪਦੇਸ਼ ਹੈ ਕਿ :

**ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥**
**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥**

ਸਿਰੀ., ਮ: ੧, ਪੰਨਾ ੨੨

ਪਰ ਵਣਜਾਰਾ ਜੇ ਬਗੈਰ ਰਾਸ ਦੇ ਹੈ ਤਾਂ ਉਸ ਦਾ ਵਣਜ ਕਿਸ ਤਰ੍ਹਾਂ ਫਲ ਸਕਦਾ ਹੈ ?

**ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥**
**ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥**
**ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥**

ਸਿਰੀ., ਮ: ੧, ਪੰਨਾ ੫੬

ਐਸਾ ਵਪਾਰੀ ਮੁਮਕਿਨ ਹੈ ਕਿ ਸੱਚੇ ਵਣਜ ਵਿਚ ਹੀ ਖੋਟ ਕਰਨ ਲਗ ਜਾਏ ਪਰ :

**ਖੋਟੇ ਪੋਤੈ ਨ ਪਵੈ ਤਿਨ ਹਰਿ ਗੁਰ ਦਰਸੁ ਨ ਹੋਇ ॥**

ਸਿਰੀ., ਮ: ੧, ਪੰਨਾ ੨੩

ਸੱਚ ਦੀ ਪ੍ਰਾਪਤੀ ਸੱਚ ਨੂੰ ਧਿਆਨ ਦਾ ਵਿਸ਼ਾ ਬਣਾ ਕੇ ਨਹੀਂ ਹੋਣੀ। ਸੱਚ ਧਿਆਨ ਦਾ ਵਿਸ਼ਾ ਨਹੀਂ, ਨਾ ਸੱਚ ਅੰਤਰ ਧਿਆਨ ਸਮਾਧਿ ਨਾਲ ਗ੍ਰਹਿਣ ਹੋ ਸਕਦਾ, ਨਾ ਸੱਚ ਵਿਆਖਿਆਨ ਜਾਂ ਗੱਲਾਂ ਦਾ ਵਿਸ਼ਾ ਹੈ। ਸੱਚ ਤਾਂ ਕਮਾਈ ਨਾਲ ਗ੍ਰਹਿਣ ਹੋਣਾ ਹੈ :

**ਗਲੀ ਭਿਸਤਿ ਨ ਜਾਈਐ ਛੂਟੈ ਸਚੁ ਕਮਾਇ ॥**

ਮਾਝ ਵਾਰ, ਮ: ੧, ਪੰਨਾ ੧੪੧

ਕਮਾਈ ਇਕ ਕਰਮ ਹੈ ਤੇ ਇਸ ਕਰਕੇ ਸੱਚ ਨੂੰ ਧਿਆਨ ਤੇ ਸਮਾਧਿ ਨਾਲ ਕਰਮਹੀਨ ਹੋ ਕੇ ਨਹੀਂ ਬਲਕਿ ਕਰਮ ਗਿਆਨੀ ਹੋ ਕੇ ਪ੍ਰਾਪਤ ਕਰਨਾ ਹੈ।

**ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥**

ਮਾਝ ਵਾਰ, ਮ: ੧, ਪੰਨਾ ੧੪੧

ਸੱਚ ਨੂੰ ਕਮਾਉਣਾ ਇਹ ਸੱਚ ਦਾ ਮੁੱਲ ਪਾਉਣਾ ਹੈ। ਸੱਚ ਨੂੰ ਕਮਾਉਣਾ, ਇਹ ਇਕ ਐਸਾ ਨੁਕਤਾ ਹੈ ਕਿ ਕਰਮ, ਧਰਮ, ਸਦਾਚਾਰ, ਸਾਧਨ, ਭਗਤੀ ਸਭ ਇਸ ਇਕ ਨੁਕਤੇ ਵਿਚ ਆ ਜਾਂਦੇ ਹਨ।

ਸੱਚ ਦੀ ਕੀਮਤ ਪਾਉਣ ਦਾ ਅਮਲੀ ਤਰੀਕਾ ਉਸ ਦੀ ਸਿਫ਼ਤ ਸਲਾਹ ਹੈ। ਇਸ ਤੋਂ ਛੁਟ ਉਸ ਦੀ ਕੀਮਤ ਹੋਰ ਕਿਸੇ ਤਰ੍ਹਾਂ ਨਹੀਂ ਪੈ ਸਕਦੀ :

**ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥**

ਸਿਰੀ., ਮ: ੧, ਪੰਨਾ ੬੧

ਜਿਸ ਦੇ ਹੱਥ ਸਿਫ਼ਤ ਸਲਾਹ ਦੀ ਕੀਮਤ ਆ ਗਈ ਉਹ ਵਣਜਾਰਾ ਇਸ ਅਮੁੱਲ ਦੇ ਵਪਾਰ ਵਿੱਚ ਘਾਟਾ ਨਹੀਂ ਪਾਉਂਦਾ, ਉਹ ਪਾਤਸ਼ਾਹ ਹੋ ਜਾਂਦਾ ਹੈ :

**ਜਿਸ ਨੋ ਬਖਸੇ ਸਿਫਤਿ ਸਾਲਾਹ ॥**
**ਨਾਨਕ ਪਾਤਿਸਾਹੀ ਪਾਤਿਸਾਹੁ ॥** ਜਪੁ, ਪੰਨਾ ੫

ਇਸ ਬਾਦਸ਼ਾਹੀ ਨਾਲ ਅੰਤਹਕਰਨ ਦਾ ਭੰਡਾਰ ਭਰ ਜਾਂਦਾ ਹੈ।

ਇਸ ਬਾਦਸ਼ਾਹ ਦੇ ਅਹੰ ਵਿਚ ਸੁਰਤ ਦੀ ਸੋਝੀ ਆ ਜਾਂਦੀ ਹੈ। ਮਨ ਵਿਚ ਨਾਮ ਆ ਜਾਂਦਾ ਹੈ, ਚਿੱਤ ਵਿਚ ਵਿਸਮਾਦ ਆ ਜਾਂਦਾ ਹੈ।

ਇਹ ਵਣਜਾਰਾ ਸਾਲਸ ਰਾਇ ਦੀ ਸਦਗਤਿ ਨੂੰ ਪ੍ਰਾਪਤ ਹੁੰਦਾ ਹੈ, ਜਿਸ ਅਰਸ਼ੀ ਲਾਲ ਦਾ ਮੁੱਲ ਵਿਸਮਾਦ ਪਾਇਆ ਸੀ ਜੋ ਮੁੱਲ ਪਾਉਂਦਾ-ਪਾਉਂਦਾ ਅਮੁੱਲ ਦੇ ਵਿਚ ਸਮਾ ਗਿਆ ਸੀ।

ਗੁਰੂ ਨਾਨਕ ਨੇ ਜਦ ਇਕ ਪਦਾਰਥ ਸੱਤ ਮੰਨਿਆ ਤਾਂ ਇਸ ਸਿਧਾਂਤ ਵਿਚ ਕਈ ਪ੍ਰਚਲਤ ਖ਼ਿਆਲਾਂ ਦਾ ਖੰਡਨ ਕੀਤਾ ਹੈ।

ਪ੍ਰਾਚੀਨ ਫਲਸਫੇ ਵਿਚ ਕਿਤੇ-ਕਿਤੇ ਐਸੇ ਖ਼ਿਆਲ ਵੀ ਹਨ ਜੋ ਵੇਦਾਂ ਦੇ ਆਮ ਮੰਨੇ ਆਸ਼ਿਆਂ ਦੇ ਵਿਰੁਧ ਹਨ। ਮਸਲਨ ਇਸ ਕਿਸਮ ਦਾ ਜ਼ਿਕਰ ਵੀ ਹੈ ਕਿ ਸੱਤ ਉਪਜਿਆ ਹੈ। 'ਅਸੱਤ' ਤੋਂ ਤੇ ਫਿਰ ਅੱਗੇ ਪਸਾਰਾ ਪਸਰਿਆ ਹੈ।

ਅਸੱਤ ਤੋਂ ਸੱਤ ਦੀ ਉਤਪਤੀ ਵਾਲਾ ਖ਼ਿਆਲ ਆਮ ਅਕਲ ਵਿਚ ਨਹੀਂ ਜਚਦਾ, ਪਰ ਜਦ ਇਹ ਖ਼ਿਆਲ ਬੁਧ ਵਿਚਾਰਵਾਨਾਂ ਦੇ ਹੱਥ ਵਿਚ ਗਿਆ ਤਾਂ ਇਸ ਵਿਚੋਂ 'ਕੁਝ ਨਹੀਂ' ਦੀ ਫਿਲਾਸਫੀ ਦਾ ਮਸਲਾ ਨਿਕਲ ਆਇਆ। ਸੁੰਨਵਾਦ ਤੇ ਨਿਰਬਾਣਵਾਦ ਇਸ ਦੇ ਦਰਸ਼ਨਿਕ ਤੇ ਧਾਰਮਿਕ ਭੇਦ ਹਨ। ਖਿੰਨ ਭੰਗਰ ਗਿਆਨ ਇਸੇ ਮਸਲੇ ਦੀਆਂ ਯੁਕਤੀਆਂ ਤੇ ਦਲੀਲਾਂ ਹਨ। ਪੁਰਾਤਨ ਚੀਨ ਦੇ ਫਲਸਫੇ ਵਿਚ ਇਸ ਅਸਤ ਵਾਲੇ ਖ਼ਿਆਲ ਨੇ ਬਚਿਤ੍ਰ ਰੂਪ ਧਾਰਨ ਕੀਤਾ ਹੈ। ਇਸ ਖ਼ਿਆਲ ਦਾ ਮੁੱਢ ਉਸ ਮੁਲਕ ਵਿਚ ਇਕ ਰਿਸ਼ੀ ਨੇ ਕੀਤਾ ਸੀ ਜਿਸ ਦਾ ਨਾਮ ਲਾਊਦਜ਼ ਸੀ ਜੋ ਵਿਗੜ ਕੇ ਲਾਤੀਨੀ ਉਚਾਰਨ ਨਾਲ ਲਊਤਜ਼ੇ (Laotseze) ਬਣ ਗਿਆ ਸੀ।

ਲਾਊਦਜ਼ ਦਾ ਸਮਾਂ ਸੰਮਤ ਈਸਵੀ ਤੋਂ ਕੋਈ ਪੰਜ ਸੌ ਸਾਲ ਪਹਿਲਾਂ ਦਾ ਦਿਤਾ ਜਾਂਦਾ ਹੈ। ਜਿਸ ਵੇਲੇ ਹਿੰਦੁਸਤਾਨ ਵਿਚ ਬੁਧ ਜੀ ਨਿਰਵਾਣ ਦਾ ਪ੍ਰਚਾਰ ਕਰ ਰਹੇ ਸਨ ਤਕਰੀਬਨ ਉਸੇ ਵਕਤ ਲਾਊਦਜ਼ ਚੀਨ ਵਿਚ 'ਸੁੰਨਵਾਦ' ਦਾ ਪ੍ਰਚਾਰ ਕਰ ਰਿਹਾ ਸੀ। ਭਾਵੇਂ ਦੋਨੋਂ ਸ੍ਰਿਸ਼ਟੀ ਦੀ ਉਤਪਤੀ 'ਅਸੱਤ' ਤੋਂ ਮੰਨਦੇ ਸਨ ਪਰ ਆਪਸ ਵਿਚ ਦੋਨਾਂ ਦਾ ਬੜਾ ਫਰਕ ਸੀ। ਬੁਧ ਦਾ ਸੁੰਨਵਾਦ ਨਾਸਤਿਕ ਸੀ ਤੇ ਲਾਊਦਜ਼ ਦਾ ਆਸਤਿਕ ਵਾਦ ਸੁੰਨ ਸੀ। ਦੋਨੋਂ ਸੁੰਨ ਨੂੰ ਮੰਨਦੇ ਸਨ ਪਰ ਬੁਧ ਨਾਸਤਿਕ ਸੀ ਤੇ ਲਾਊਦਜ਼ ਆਸਤਿਕ ਸੀ।

ਬੁਧ ਦਾ ਦਰਜਾ ਹਿੰਦੂ ਮੱਤ ਵਿਚ ਬੜਾ ਉੱਚਾ ਹੈ। ਇਹ ਦਸ ਵਡੇ ਅਵਤਾਰਾਂ ਵਿਚੋਂ ਇਕ ਹੈ। ਅਜ ਕਲ ਦਾ ਜ਼ਮਾਨਾ ਇਸੇ ਅਵਤਾਰ ਦੀ ਪ੍ਰਧਾਨਗੀ ਹੇਠ ਮੰਨਿਆ ਜਾਂਦਾ ਹੈ, ਕਿਉਂਕਿ ਇਹ ਨੌਵਾਂ ਅਵਤਾਰ ਹੈ ਤੇ ਦਸਵੇਂ ਨੇ ਅਜੇ ਆਉਣਾ ਹੈ, ਜਿਸ ਦਾ ਨਾਮ ਕਲਕੀ ਅਵਤਾਰ ਹੋਵੇਗਾ। ਲਾਊਦਜ਼ ਵੀ ਇਕ ਅਵਤਾਰੀ ਜੀਵ ਸੀ। ਕਿਹਾ ਜਾਂਦਾ ਹੈ ਕਿ ਇਹ

ਛੇਕੜ ਸਦੇਹ ਹੀ ਸਵਰਗ ਵਿਚ ਚਲੇ ਗਏ ਸਨ। ਚੀਨੀ ਰਵਾਇਤਾਂ ਮੁਤਾਬਕ ਇਸ ਤਰ੍ਹਾਂ ਦਸਿਆ ਜਾਂਦਾ ਹੈ ਕਿ ਸਵਰਗ ਵਿਚ ਸੰਦੇਹ ਪ੍ਰਵੇਸ਼ ਕਰਨ ਲਈ ਲਾਊਦਜ਼ ਨੇ ਇਕ ਅੰਮ੍ਰਿਤ ਤਿਆਰ ਕੀਤਾ ਸੀ। ਉਹ ਛਕਦੇ-ਛਕਦੇ ਹੀ ਸਵਰਗ ਵਲ ਉਡਣ ਲਗ ਪਏ। ਇਹ ਕੌਤਕ ਲਾਊਦਜ਼ ਦਾ ਕੁੱਤਾ ਵੀ ਦੇਖ ਰਿਹਾ ਸੀ। ਇਸ ਵੇਲੇ ਲਊਦਜ਼ ਜੀ ਦਾ ਬਾਟਾ ਜਿਸ ਵਿਚੋਂ ਅੰਮ੍ਰਿਤ ਪੀ ਰਹੇ ਸਨ ਹੇਠ ਢੈ ਪਿਆ। ਇਸ ਵਿਚੋਂ ਕੁਝ ਬੂੰਦਾਂ ਕੁੱਤੇ ਨੇ ਪੀ ਲੀਤੀਆਂ। ਕੁੱਤਾ ਵੀ ਸਦੇਹ ਅਮਰ ਹੋ ਗਿਆ। ਉਡ ਪਿਆ ਤੇ ਲਾਊਦਜ਼ ਦੇ ਨਾਲ ਸਵਰਗ ਵਿਚ ਚਲਾ ਗਿਆ। ਪਾਠਕ ਇਸ ਗੱਲ ਉਤੇ ਸ਼ੰਕਾ ਨਾ ਕਰਨ ਕਿਉਂਕਿ ਇਹ ਪਹਿਲੀ ਵਾਰੀ ਨਹੀਂ ਕਿ ਸਵਰਗ ਵਿਚ ਕੁੱਤਾ ਗਿਆ ਹੋਵੇ। ਇਕ ਕੁੱਤਾ ਯੁਧਿਸ਼ਟਰ ਦੇ ਨਾਲ ਪਹਿਲੇ ਜਾ ਚੁੱਕਾ ਸੀ। ਕੁੱਤੇ ਉਤੇ ਸ਼ੰਕਾ ਕਰਨੀ ਵੀ ਉਚਿਤ ਨਹੀਂ, ਕਿਉਂਕਿ ਇਹ ਰਸਤਾ ਦਰ ਦੇ ਕੂਕਰਾਂ ਦਾ ਹੈ। ਯੁਧਿਸ਼ਟਰ ਦੇ ਸਵਰਗ ਵਿਚ ਜਾਣ ਤੇ ਸ਼ੰਕਾ ਦੀ ਗੁੰਜਾਇਸ ਹੋ ਸਕਦੀ ਹੈ ਪਰ ਕਿਸੇ ਵੀ ਦਰ ਦੇ ਕੂਕਰ ਉਪਰ ਸ਼ੰਕਾ ਕਰਨ ਲਗਿਆਂ ਸਾਨੂੰ ਉਦਾਰਚਿਤ ਹੋਣਾ ਚਾਹੀਦਾ ਹੈ:

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥**
**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥**

ਸਲੋਕ, ਕਬੀਰ, ਪੰਨਾ ੧੩੬੮

ਅਸੱਤ ਦੇ ਮਸਲੇ ਨੇ ਹਿੰਦੁਸਤਾਨ ਵਿਚ ਨਾਸਤਿਕਤਾ ਹੀ ਫੈਲਾਈ ਸੀ। ਇਸ ਤਰ੍ਹਾਂ ਛੇ ਦਰਸ਼ਨ ਮੱਤ ਆਸਤਿਕ ਹਨ। ਇਸੇ ਤਰ੍ਹਾਂ ਨਾਸਤਿਕਾਂ ਦੇ ਛੇ ਭੇਦ ਹੋ ਗਏ ਸਨ।

ਨਾਸਤਕਾਂ ਨੇ ਸ਼ੁਰੂ ਵਿਚ ਸੁੰਨ ਦੇ ਮਸਲੇ ਤੋਂ ਹੀ ਆਪਣਾ ਸਿਧਾਂਤ ਲਿਆ ਸੀ ਪਰ ਇਸ 'ਅਸੱਤ ਤੇ ਸੁੰਨ' ਦੇ ਖ਼ਿਆਲ ਤੋਂ ਵੀ ਈਸ਼ਰ ਸਿਧ ਹੋ ਜਾਂਦਾ ਸੀ ਜਿਸ ਤਰ੍ਹਾਂ ਕਿ ਬੜੇ ਸਪਸ਼ਟ ਤਰੀਕੇ ਨਾਲ ਲਾਊਦਜ਼ ਦੇ ਮੱਤ ਵਿਚ ਸਿਧ ਹੋ ਗਿਆ ਸੀ।

ਇਸ ਵਾਸਤੇ ਕੁਝ ਨਾਸਤਿਕਾਂ ਨੇ ਆਪਣੀ ਟੇਕ ਪੁਰਸ਼ ਰਹਿਤ ਪ੍ਰਕਿਰਤੀ ਉਪਰ ਰਖੀ। ਨਿਰਜੀਵ ਪ੍ਰਕਿਰਤੀ ਵਿਚ ਫਿਰ ਚੇਤਨ ਸੱਤਾ ਕਿਸ ਤਰ੍ਹਾਂ ਪੈਦਾ ਹੋ ਗਈ ? ਜਿਸ ਤਰ੍ਹਾਂ ਪਏ ਪਏ ਸ਼ੀਰੇ ਵਿਚ ਮਧੂ ਸ਼ਕਤੀ (ਸ਼ਰਾਬ ਦੀ ਤਾਕਤ) ਪੈਦਾ ਹੋ ਜਾਂਦੀ ਹੈ। ਇਹ ਚਾਰਵਾਕੀਆਂ (ਨਾਸਤਿਕਾਂ) ਦੀ ਯੁਕਤੀ ਸੀ।

ਗੁਰੂ ਨਾਨਕ ਦੇ ਮੱਤ ਵਿਚ 'ਸੁੰਨ ਵਾਦ' ਦਾ ਖੰਡਨ ਹੈ। 'ਅਸੱਤ' ਦਾ ਵੀ ਖੰਡਨ ਹੈ। ਨਿਰਜੀਵ ਪ੍ਰਕਿਰਤੀ ਦਾ ਵੀ ਖੰਡਨ ਹੈ। ਮੰਨਤ 'ਏਕੇ' ਦੀ ਹੈ ਤੇ ਉਹ ਚੇਤਨ ਏਕਾ ਹੈ ਜਿਸ ਵਿਚ ਹੁਕਮ ਵਰਤਦਾ ਹੈ :

**ਏਕੋ ਹੁਕਮੁ ਵਰਤੈ ਸਭ ਲੋਈ ॥**

**ਏਕਸੁ ਤੇ ਸਭ ਓਪਤਿ ਹੋਈ ॥** ਸਿਰੀ., ਮ: ੧, ਪੰਨਾ ੨੨੩

ਅਸੀਂ ਦੂਹਰੀ ਦੁਨੀਆਂ ਵਿਚ ਰਹਿੰਦੇ ਹਾਂ, ਇਕ ਦੁਨੀਆ ਅੰਦਰ ਹੈ ਤੇ ਇਕ ਬਾਹਰ, ਬਾਹਰਲੀ ਦੁਨੀਆਂ ਨੂੰ ਲੱਭਣ ਚਲਿਆਂ ਇਹ ਖ਼ਤਰਾ ਰਹਿੰਦਾ ਹੈ ਕਿ ਕਿਤੇ ਆਪ ਨਾ ਗਵਾਚ ਜਾਈਏ ਇਸ ਕਰਕੇ ਦਿਸ਼ਾ ਤਕਣ ਦੇ ਕਈ ਹਥਿਆਰ, ਚੁੰਬਕ ਲੋਹੇ ਦੀ ਬਣੀ ਹੋਈ ਸੁਈ ਜੋ ਹਮੇਸ਼ਾ ਉਤਰਮੁਖੀ ਰਹਿੰਦੀ ਹੈ, ਆਦਿਕ ਨਾਲ ਲੈਣੇ ਪੈਂਦੇ ਹਨ। ਪਰ ਤਦ ਵੀ ਅਨਗਾਹੇ ਜਲ ਤੇ ਥਲ ਭੈ ਤੋਂ ਖ਼ਾਲੀ ਨਹੀਂ ਹਨ। ਇਹ ਤੇ ਬਾਹਰਲੀ ਦੁਨੀਆਂ ਬਾਬਤ ਹੈ ਪਰ ਅੰਦਰਲੀ ਦੁਨੀਆਂ ਫਰੋਲਣ ਲਗਿਆਂ ਜੇ ਸਾਡੇ ਪਾਸ ਕੋਈ ਹਥਿਆਰ ਨਹੀਂ। ਅੰਦਰ ਦਾ ਜੰਗਲ ਬਹੁਤ ਘਣਾ ਹੈ, ਬਹੁਤ ਇਕੱਲਾ ਹੈ, ਬਹੁਤ ਭੈਭੀਤ ਹੈ। ਇਸ ਵਿਚ ਵਿਗੁਤਾ ਬੰਦਾ ਠੌਰ ਹੀਨ ਹੋ ਰੁਲ ਜਾਂਦਾ ਹੈ। ਨਾੜੀਆਂ ਦੇ ਚੱਕਰਾਂ ਦੇ ਫੇਰ ਵਿਚ ਫਸ ਜਾਂਦਾ ਹੈ ਜਿਸ ਤਰ੍ਹਾਂ ਮੱਖੀ ਮੱਕੜੀ ਦੇ ਜਾਲ ਵਿਚ ਉਲਝ ਜਾਂਦੀ ਹੈ ਤੇ ਫਿਰ ਬਾਹਰ ਨਹੀਂ ਆ ਸਕਦੀ। ਮੱਖੀ ਨੂੰ ਖਾਣ ਤੋਂ ਪਹਿਲੇ ਮੱਕੜੀ ਰਾਗ ਦਾ ਅਲਾਪ ਕਰਦੀ ਹੈ ਤੇ ਮੱਖੀ ਛੇਕੜ ਇਸ ਵਹਿਮ ਵਿਚ ਮਰਦੀ ਹੈ ਕਿ ਜਾਲੇ ਵਿਚੋਂ ਅਨਹਦ ਸ਼ਬਦ ਦੀ ਝੁਨਕਾਰ ਆ ਰਹੀ ਹੈ। ਘੁਰੈਣ ਜਿਸ ਵੇਲੇ ਨਿੱਕੇ-ਨਿੱਕੇ ਜੀਅ ਜੰਤ ਨੂੰ ਆਪਣੇ ਤੰਦੂਰ ਵਰਗੇ ਬਣੇ ਹੋਏ ਘਰ ਵਿਚ ਫੜ ਕੇ ਲੈ ਜਾਂਦੀ ਹੈ ਤਾਂ ਕੁਝ ਦਿਨ ਉਨ੍ਹਾਂ ਨੂੰ ਖਾਣ ਤੋਂ ਪਹਿਲੇ ਉਸ ਅੰਧ ਕੂਪ ਵਿਚ ਰਖਦੀ ਹੈ। ਕਿਹਾ ਜਾਂਦਾ ਹੈ ਕਿ ਉਸ ਭੈ ਦੇ ਘਟਾਟੋਪ ਵਿਚ ਜੰਤੂ ਘੁਰੈਣ ਵਲ ਇਕ ਟਕ ਬਧੇ ਹੋਏ ਘੁਰੈਣ ਰੂਪ ਹੋ ਜਾਂਦੇ ਹਨ। ਭੈ ਨਾਲ 'ਤਨ ਮਯ' ਅਵਸਥਾ ਸੁੱਤੇ ਸਿਧ ਪ੍ਰਾਪਤ ਹੋ ਜਾਂਦੀ ਹੈ। ਪਰ ਇਹ ਕਿਸ ਕੰਮ। ਜਮ ਦੇ ਮੂੰਹ ਵਿਚ ਲਿਆਂਦਾ ਹੋਇਆ ਬੰਦਾ ਜੇ ਜਮ ਰੂਪ ਹੋ ਜਾਵੇ ਤਾਂ ਕੋਈ ਬਹਾਦਰੀ ਨਹੀਂ। ਇਹ ਭੈ ਯੋਗ ਦੀਆਂ ਅਵਸਥਾ ਹਨ, ਮੋਕਸ਼ ਦੇ ਸਾਧਨ ਨਹੀਂ।

ਬਾਹਰਲੀ ਦੁਨੀਆਂ ਤੇ ਅੰਦਰਲੀ ਦੁਨੀਆਂ ਵਿਚ ਕੋਈ ਹੱਦ ਬੰਨਾ ਹੈ। ਇਸ ਨੂੰ ਪਛਾਣਨਾ ਇਹ ਅਸਲ ਪਛਾਣ ਹੈ। ਜੇ ਇਹ ਪਛਾਣ ਆ ਗਈ ਹੈ ਤਾਂ ਆਦਮੀ ਬਾਹਰਲੀ ਦੁਨੀਆਂ ਵਿਚ ਗੁਆਚਣ ਨਹੀਂ ਲਗਾ, ਉਸ ਦਾ ਬੰਨਾ ਉਸ ਦੀ ਠੌਰ ਹੈ। ਤੇ ਜੇ ਅੰਦਰ ਦੇ ਜੰਗਲ ਵਿਚ ਗੁਆਚਣ ਲਗਾ ਹੈ ਤਾਂ ਵੀ ਆਪਣੇ ਆਸਰੇ ਦੇ ਬੰਨੇ ਵਲ ਮੁੜ ਸਕਦਾ ਹੈ। ਇਹ ਬੰਨਾ ਹੈ ਜਿਥੋਂ ਅੰਦਰਲੀਆਂ ਤੇ ਬਾਹਰਲੀਆਂ ਹੱਦਾਂ ਮਿਲਦੀਆਂ ਹਨ, ਇਹ ਉਹ ਟਿਕਾਣਾ ਹੈ ਜਿਥੇ ਜੀਵ ਤੇ ਬ੍ਰਹਮ ਮਿਲਦੇ ਹਨ। ਇਹ ਉਹ ਜਗ੍ਹਾ ਹੈ ਜਿਥੇ ਜਲ ਤੇ ਥਲ ਇਕ ਟੱਕਰ ਵਿਚ ਆਉਂਦੇ ਹਨ, ਇਹ ਉਹ ਠੌਰ ਹੈ ਜਿਥੇ ਬੋਧ ਹੁੰਦਾ ਹੈ :

**ਜਲਿ ਥਲਿ ਮਹੀਅਲਿ ਰਵਿ ਰਹਿਆ ॥** ਬਸੰਤ, ਮ: ੫, ਪੰਨਾ ੧੧੯੪

# ਮਿਸ਼੍ਰਤ ਵਾਦ

–1–

ਮਹਾਤਮਾ ਅਨੰਦ ਮਹਾਤਮਾ ਬੁਧ ਜੀ ਦੇ ਨਿਕਟਵਰਤੀ ਚੇਲਿਆਂ ਵਿਚੋਂ ਸਨ। ਇਕ ਵਾਰ ਆਪ ਕਿਤੇ ਜਾ ਰਹੇ ਸਨ, ਰਸਤੇ ਵਿਚ ਉਨ੍ਹਾਂ ਨੂੰ ਤ੍ਰੇਹ ਲਗੀ। ਖੂਹ ਉਪਰ ਇਕ ਮਲਾਹ ਦੀ ਲੜਕੀ ਪਾਣੀ ਭਰ ਰਹੀ ਸੀ, ਉਸ ਨੂੰ ਕਿਹਾ :

**ਅਨੰਦ** – ਹੇ ਦੇਵੀ ! ਮੈਂ ਤ੍ਰਿਖਾਵੰਤ ਹਾਂ, ਮੈਨੂੰ ਜਲ ਦਾ ਦਾਨ ਦੇਹ।

**ਲੜਕੀ** – ਜੀ ਮੈਂ ਮਲਾਹ ਦੀ ਬੇਟੀ ਹਾਂ, ਮੇਰੇ ਦਿਤੇ ਹੋਏ ਪਾਣੀ ਨਾਲ ਤੁਸੀਂ ਭਿੱਟ ਜਾਓਗੇ।

**ਅਨੰਦ** – ਦੇਵੀ ! ਮੈਂ ਤੇਰੇ ਕੋਲੋਂ ਪਾਣੀ ਮੰਗਿਆ ਹੈ, ਤੇਰੀ ਜਾਤ ਨਹੀਂ ਮੰਗੀ, ਮੈਂ ਭਿੱਟ ਕਿਸ ਤਰ੍ਹਾਂ ਜਾਵਾਂਗਾ ?

ਲੜਕੀ ਨੇ ਬੜੀ ਖੁਸ਼ੀ ਨਾਲ ਪਾਣੀ ਪਿਲਾਇਆ, ਉਸ ਦੀ ਉਹ ਖੁਸ਼ੀ ਉਸ ਕੋਲੋਂ ਸਹਾਰੀ ਨਹੀਂ ਸੀ ਜਾਂਦੀ। ਛੇਕੜ ਉਹ ਘਰ ਬਾਰ ਛਡ ਅਨੰਦ ਨੂੰ ਲੱਭਦੀ ਉਸ ਦੇ ਮਗਰ ਬਿਹਾਰ ਦੇਸ਼ ਆਈ। ਲੜਕੀ ਫਿਰਦੀ ਨੂੰ ਕੁਝ ਭਿਕਸ਼ੂ ਮਿਲ ਗਏ ਜੋ ਉਸ ਨੂੰ ਮਹਾਤਮਾ ਬੁਧ ਜੀ ਕੋਲ ਲੈ ਆਏ।

**ਬੁਧ ਦੇਵ** – ਪੁੱਤ੍ਰੀ ਤੂੰ ਕੀ ਚਾਹੁੰਦੀ ਹੈ ?

**ਲੜਕੀ** – ਜਿਸ ਮਹਾਤਮਾ ਨੇ ਮੇਰੀ ਜ਼ਾਤ ਦਾ ਵਿਚਾਰ ਨਹੀਂ ਕੀਤਾ, ਉਸ ਦਯਾ ਸ਼ੀਲ ਪੁਰਸ਼ ਦੀ ਸੇਵਾ ਕਰਕੇ ਆਪਣਾ ਜਨਮ ਸੁਫਲ ਕਰਨਾ ਚਾਹੁੰਦੀ ਹਾਂ।

**ਬੁਧ ਦੇਵ** – ਪੁੱਤ੍ਰੀ ਤੂੰ ਉਸ ਮਹਾਤਮਾ ਦੀ ਦਯਾ ਤੇ ਉਦਾਰਤਾ ਨਾਲ ਇਤਨਾ ਪ੍ਰੇਮ ਕਰਦੀ ਹੈਂ, ਇਸ ਵਾਸਤੇ ਤੂੰ ਇਨ੍ਹਾਂ ਗੁਣਾਂ ਨੂੰ ਮਨ ਵਿਚ ਧਾਰ ਲੈ। ਇਹੋ ਹੀ ਉਸ ਮਹਾਤਮਾ ਦੀ ਸੱਚੀ ਸੇਵਾ ਹੈ।

–2–

ਮੁਸਲਮਾਨ ਫਕੀਰਾਂ ਵਿਚ ਇਕ ਅਬਦੁਲ ਰਹਿਮਾਨ ਨਾਮ ਦਾ ਸਾਂਈ ਲੋਕ ਹੋਇਆ ਹੈ। ਇਕ ਦਿਨ ਇਕ ਮੁਰੀਦ ਨੇ ਇਨ੍ਹਾਂ ਕੋਲੋਂ ਪੁੱਛਿਆ ਕਿ ਜਿਹੜਾ ਆਦਮੀ ਬਿਨਾਂ ਸਮਝੇ ਕੁਰਾਨ ਸ਼ਰੀਫ ਪੜ੍ਹਦਾ ਰਹੇ, ਉਸ ਨੂੰ ਉਸ ਦਾ ਕੀ ਫਾਇਦਾ ਹੁੰਦਾ ਹੈ ? ਉਸ ਨੇ ਜਵਾਬ

ਦਿਤਾ ਕਿ ਜਿਸ ਤਰ੍ਹਾਂ ਕੋਈ ਦਵਾਈ ਖਾਂਦਾ ਹੈ, ਪਰ ਉਸ ਨੂੰ ਪਤਾ ਨਹੀਂ ਹੁੰਦਾ ਕਿ ਉਹ ਕੀ ਖਾ ਰਿਹਾ ਹੈ, ਪਰ ਦਵਾਈ ਦਾ ਅਸਰ ਜ਼ਰੂਰ ਹੁੰਦਾ ਹੈ।

ਇਸ ਨੂੰ ਮੁਕਾਬਲੇ ਉਪਰ ਅਤੇ ਐਨ ਇਸ ਆਸ਼ੇ ਦੇ ਉਲਟ ਕਿਸੇ ਨੇ ਕਿਹਾ ਹੈ :

**ਜਿਸ ਬਾਣੀ ਕੇ ਅਰਥ ਨ ਆਵੇਂ,**
**ਉਸ ਬਾਣੀ ਕਾ ਪੜ੍ਹਨਾ ਕਯਾ।**
**ਜਿਸ ਬੇੜੀ ਕਾ ਵੰਝ ਨ ਚੱਪਾ,**
**ਉਸ ਬੇੜੀ ਮੇ ਚੜ੍ਹਨਾ ਕਯਾ।**

ਪਹਿਲੀ ਗੱਲ ਦਾ ਫਲ ਕਿਸੇ ਕਰਮ ਕਾਂਡ ਵਾਲੀ ਸ਼ਰਧਾ ਦੇ ਬਲ ਉਪਰ ਹੈ ਤੇ ਦੂਸਰੀ ਗੱਲ ਦੀ ਸਚਾਈ ਗਜਾਨ ਮਾਰਗ ਦਾ ਹੇਤੂ ਹੈ। ਕਰਮ ਕਾਂਡ ਤੇ ਗਜਾਨ ਮਾਰਗ ਤੋਂ ਸਿਵਾ ਤੀਸਰਾ ਰਸਤਾ ਭਗਤੀ ਦਾ ਹੈ ਜੋ ਬਾਣੀ ਪੜ੍ਹਨ ਸੁਣਨ ਤੇ ਉਚਰਨ ਨੂੰ ਕਿਸੇ ਰਸ ਦੇ ਨੁਕਤੇ ਤੋਂ ਜਾਂਚਦਾ ਹੈ। ਇਨ੍ਹਾਂ ਰਸੀਆਂ ਲਈ ਓਹੋ ਹੀ ਬਾਣੀ ਗੁਣਕਾਰੀ ਹੈ ਜੋ ਦੁਖ ਤੇ ਕਸ਼ਟ ਦੇ ਹੁੰਦਿਆਂ ਵੀ ਰਸ ਪਰਵਾਹਿਤ ਰਹੇ। ਰਸ ਲਈ 'ਇਕ ਰਸ' ਹੋਣਾ ਜ਼ਰੂਰੀ ਸ਼ਰਤ ਹੈ। ਸੁਖ ਵੇਲੇ ਰਸ ਤੇ ਦੁਖ ਵੇਲੇ ਕੁਰਸ, ਇਹ ਆਤਮਕ ਰਸ ਦੀ ਨਿਸ਼ਾਨੀ ਨਹੀਂ। ਇਸ ਉਪਰ ਕਿਹਾ ਹੈ :

**ਭਗਤਿ ਭਾਵ ਭਾਦੋਂ ਨਦੀ ਸਭੈ ਚਲੀ ਘਹਰਾਯ।**
**ਸਰਿਤਾ ਸੋ ਸਰਾਹੀਯੇ ਜੋ ਜਠ ਮਾਸ ਠਹਰਾਯ।**

ਮਤਲਬ ਇਹ ਹੈ ਕਿ ਭਗਤੀ ਦਾ ਰਸ ਆਮ ਲੋਕਾਂ ਵਿਚ ਜਦ ਉਪਜਦਾ ਹੈ ਤਾਂ ਭਾਦ੍ਰੋਂ ਦੀ ਨਦੀ ਵਾਂਗੂੰ ਆਉਂਦਾ ਹੈ, ਜੋ ਆਪਣੇ ਹੜ੍ਹ ਵਿਚ ਸਭ ਕੁਛ ਤੇ ਆਪਣੇ ਆਪ ਨੂੰ ਵੀ ਰੋੜ੍ਹ ਲਿਜਾਂਦਾ ਹੈ। ਅਸਲੀ ਰਸ ਦੀ ਨਦੀ ਓਹੋ ਹੀ ਹੈ ਤੇ ਉਸੇ ਦੀ ਸ਼ਲਾਘਾ ਕਰਨੀ ਚਾਹੀਦੀ ਹੈ ਜੋ ਜੇਠ ਦੇ ਸੋਕੇ ਦੇ ਮਹੀਨੇ ਵੀ ਚਲਦੀ ਰਹੇ। ਅੰਦਰ ਦੀ ਰਸਪੂਰਤ ਅਵਸਥਾ ਦਾ ਪਤਾ ਮੁਖ ਤੋਂ ਉਚਰ ਰਹੀ ਬਾਣੀ ਤੋਂ ਲਗਦਾ ਹੈ। ਯਥਾ :

**ਅੰਤਰ ਕੀ ਕਰਨੀ ਸਭੈ ਨਿਕਸੇ ਮੁਖ ਦੀ ਬਾਟ ॥**

ਕਬੀਰ, ਬਾਹਰਲੀ ਬਾਣੀ

–3–

ਜਰਮਨੀ ਵਿਚ ਅਜ ਕਲ ਲੇਖਕਾਂ ਉਪਰ ਸਖ਼ਤ ਬੰਦਸ਼ਾਂ ਹਨ। ਜੋ ਗੱਲ ਰਾਜ ਪ੍ਰਬੰਧਕਾਂ ਦੀ ਮਰਜ਼ੀ ਮੁਤਾਬਿਕ ਨਾ ਹੋਵੇ ਪ੍ਰਕਾਸ਼ਤ ਨਹੀਂ ਹੋ ਸਕਦੀ। ਛਪ ਚੁਕੀਆਂ ਚੀਜ਼ਾਂ ਨੂੰ ਜੋੜ ਕੇ 'ਰਾਜਨੀਤਿਕ ਲੋੜ' ਅਨੁਸਾਰ ਦਰੁਸਤ ਕੀਤਾ ਜਾ ਰਿਹਾ ਹੈ।

ਹੁਣ ਇਸ ਸੁਧਾਈ ਵਿਚ ਅੰਜੀਲ ਵੀ ਸ਼ਾਮਲ ਕੀਤੀ ਗਈ ਹੈ। ਈਸਾ ਦੇ ਪਹਾੜੀ ਵਾਅਜ਼ (Sermon on the mount) ਦੀ ਸੁਧਾਈ ਬੜੇ ਖਰ੍ਹਵੇ ਹੱਥਾਂ ਨਾਲ ਕੀਤੀ ਗਈ ਹੈ। ਜਿਥੇ ਇਹ ਲਿਖਿਆ ਹੋਇਆ ਹੈ ਕਿ "ਧੰਨ ਹਨ ਓਹ ਜਿਹੜੇ ਸੋਗ ਕਰਦੇ ਹਨ, ਕਿਉਂ ਜੋ ਉਹ ਸ਼ਾਂਤ ਕੀਤੇ ਜਾਣਗੇ"। ਉਸ ਦੀ ਥਾਂ 'ਤੇ ਇੰਜ ਕੀਤਾ ਗਿਆ ਹੈ – "ਧੰਨ ਹੈ ਉਹ ਜੋ ਆਪਣੇ ਦੁਖ ਨੂੰ ਮਰਦਊ ਪੁਣੇ ਨਾਲ ਝਲਦਾ ਹੈ"।

ਇਸ ਤਰ੍ਹਾਂ ਦੀਆਂ ਕਈ ਹੋਰ ਤਬਦੀਲੀਆਂ ਧਰਮ ਪੁਸਤਕਾਂ ਵਿਚ ਕੀਤੀਆਂ ਜਾ ਰਹੀਆਂ ਹਨ ਜੋ ਅਜ ਕਲ ਕੌਮ ਦੀਆਂ ਜੰਗੀ ਲੋੜਾਂ ਨੂੰ ਮੁੱਖ ਰੱਖਦੇ ਜ਼ਰੂਰੀ ਸਮਝੀਆਂ ਜਾਂਦੀਆਂ ਹਨ ਤੇ ਜਿਸ ਸੁਧਾਈ ਲਈ ਤ੍ਵਾਰੀਖੀ ਤੇ ਧਾਰਮਿਕ ਪਹਿਲੂ ਨਾਲ ਬੇਪ੍ਰਵਾਹੀ ਕੀਤੀ ਜਾ ਰਹੀ ਹੈ।

ਪਰ ਜਰਮਨੀ ਵਿਚ ਕਈ ਵੇਰ ਰਾਜ ਪ੍ਰਬੰਧ ਵਲੋਂ ਨਿਧੜਕ ਲੇਖਾਂ ਉਪਰ ਬੰਦਸ਼ਾਂ ਲਗਦੀਆਂ ਰਹੀਆਂ ਹਨ। 1786 ਈ: ਵਿਚ ਜਦ ਫ੍ਰੈਡ੍ਰਿਕ ਵਿਲੀਅਮ ਦੂਜਾ (Friedrich William II) ਪਰਸ਼ੀਆ (ਜਰਮਨੀ) ਦੀ ਰਾਜਗੱਦੀ ਉਪਰ ਬੈਠਾ ਤਾਂ ਸਾਰੇ ਲਿਖਾਰੀਆਂ ਦੇ ਨਾਮ ਕਰੜੇ ਹੁਕਮ ਜਾਰੀ ਹੋ ਗਏ ਸਨ। ਉਸ ਵੇਲੇ ਜਰਮਨੀ ਦਾ ਪ੍ਰਸਿੱਧ ਵਿਦਵਾਨ ਕਾਂਟ (Kant) ਆਪਣੀ ਫਿਲਾਸਫੀ ਦੀ ਇਕ ਕਿਤਾਬ ਪ੍ਰਕਾਸ਼ਤ ਕਰ ਰਿਹਾ ਸੀ। ਭਾਵੇਂ ਕਾਂਟ ਦੀਆਂ ਪੁਸਤਕਾਂ ਦੀ ਦਲੀਲ ਈਸ਼੍ਵਰ ਨੂੰ ਇਖ਼ਲਾਕੀ ਨੁਕਤੇ ਤੋਂ ਸਿਧ ਕਰਨ ਹਿਤ ਸੀ ਤੇ ਉਹ ਦਲੀਲ ਦੇ ਸਾਰੇ ਪੇਹਨ (ਪੱਖਾਂ) ਨੂੰ ਫਰੋਲ ਕੇ ਅੰਤ ਉਸ ਅਮਲੀ ਤਜਰਬੇ ਤੇ ਅਮਲੀ ਯੁਕਤੀ ਤੋਂ ਈਸ਼੍ਵਰ ਨੂੰ ਸਿੱਧ ਕਰ ਦੇਣ ਵਿਚ ਕਾਮਯਾਬ ਹੋਇਆ ਤੇ ਜਿਸ ਲਈ ਅਜ ਕਾਂਟ ਸਤਿਕਾਰਿਆ ਜਾ ਰਿਹਾ, ਪਰ ਤਦ ਵੀ ਪਾਦਰੀ ਤੇ ਸਰਕਾਰ ਉਸ ਤੋਂ ਨਰਾਜ ਹੋ ਗਏ। ਇਕ ਵੇਰ ਸਰਕਾਰੇ ਜਦ ਕਾਂਟ ਬਾਬਤ ਸਲਾਹ ਮਸ਼ਵਰਾ ਹੋ ਰਿਹਾ ਸੀ ਤਾਂ ਇਕ ਵਜ਼ੀਰ ਨੇ ਸਲਾਹ ਦਿਤੀ ਕਿ ਇਸ ਆਦਮੀ ਬਾਬਤ ਕੁਝ ਖ਼ਿਆਲ ਕਰਨ ਦੀ ਲੋੜ ਨਹੀਂ ਕਿਉਂਕਿ ਇਕ ਤਾਂ ਇਸ ਨੂੰ ਲੋਕ ਪੜ੍ਹਦੇ ਹੀ ਬਹੁਤ ਘੱਟ ਹਨ ਤੇ ਜੋ ਇਸ ਨੂੰ ਪੜ੍ਹਦੇ ਹਨ ਉਨ੍ਹਾਂ ਦੇ ਹੱਥ ਪੱਲੇ ਕੱਖ ਨਹੀਂ ਪੈਂਦਾ ! ਇਨ੍ਹਾਂ ਗੱਲਾਂ ਦੇ ਹੁੰਦਿਆਂ ਹੋਇਆਂ ਵੀ ਸਰਕਾਰੀ ਹੁਕਮ ਬਰਲਿਨ ਦੇ ਇਕ ਛਾਪੇਖ਼ਾਨੇ ਨੂੰ ਭੇਜਿਆ ਗਿਆ ਜਿਸ ਨਾਲ ਕਾਂਟ ਦੀ ਕਿਤਾਬ ਦੀ ਛਪਾਈ ਬੰਦ ਕੀਤੀ ਗਈ।

ਕਾਂਟ ਦੀ ਉਮਰ ਇਸ ਵੇਲੇ 70 ਸਾਲ ਤੋਂ ਉਪਰ ਸੀ ਤੇ ਉਹ ਸਾਰੇ ਯੂਰਪ ਦੇ ਕਦਰਦਾਨਾਂ ਵਿਚ ਕਦਰ ਪਾ ਚੁਕਾ ਸੀ। ਕਿਤਾਬ ਦੀ ਛਪਾਈ ਉਤੇ ਬੰਦਸ਼ ਲਗਣ ਨਾਲ ਉਸ ਦੀ ਤਬੀਅਤ ਬੜੀ ਖਿਝੀ। ਉਸ ਨੇ ਉਪਰਾਲਾ ਕਰਕੇ ਖਰੜਾ ਮੁਲਕੋਂ ਬਾਹਰ ਭੇਜ ਦਿਤਾ ਜੋ

ਸ਼ੀਘਰ ਹੀ ਛਪ ਗਿਆ। ਇਸ ਦਾ ਨਤੀਜਾ ਇਹ ਹੋਇਆ ਕਿ ਕਾਂਟ ਦੇ ਨਾਮ ਇਕ ਸਰਕਾਰੀ ਫ਼ਰਮਾਨ ਜਾਰੀ ਹੋਇਆ ਜਿਸ ਵਿਚ ਏਹ ਲਿਖਿਆ ਸੀ :

> ਸਾਡੇ ਬਾਦਸ਼ਾਹ ਸਲਾਮਤ ਨੂੰ ਜੋ -ਸਾਡੇ ਦੇਸ਼ ਦੀ ਮਨੁੱਖ ਸ਼੍ਰੇਣੀ ਵਿਚ ਸਭ ਤੋਂ ਉੱਤਮ ਹਸਤੀ ਹੈ- ਇਹ ਦੇਖ ਕੇ ਬਹੁਤ ਨਾਰਾਜ਼ਗੀ ਹੋਈ ਹੈ ਕਿ ਤੂੰ ਆਪਣੀ ਫਿਲਾਸਫੀ ਨੂੰ ਪੁੱਠਾ ਚਲਾ ਰਿਹਾ ਹੈਂ, ਜਿਸ ਨਾਲ ਈਸਾਈ ਮਜ਼੍ਹਬ ਦੇ ਮੁੱਖ ਅਸੂਲ ਤਬਾਹ ਹੋ ਰਹੇ ਹਨ। ਅਸੀਂ ਆਸ ਕਰਦੇ ਹਾਂ ਕਿ ਤੂੰ ਆਪਣੀ ਭੁੱਲ ਨੂੰ ਫੌਰਨ ਸਮਝ ਲਵੇਂਗਾ ਤੇ ਅੱਗੇ ਤੋਂ ਐਸੇ ਪਾਪ ਦਾ ਭਾਗੀ ਨਹੀਂ ਹੋਵੇਂਗਾ। ਸਾਨੂੰ ਉਮੀਦ ਹੈ ਕਿ ਹੁਣ ਤੋਂ ਤੂੰ ਆਪਣੀ ਅਕਲ ਤੇ ਅਧਿਕਾਰ ਐਸੇ ਤਰੀਕੇ ਨਾਲ ਵਰਤੇਂਗਾ ਜੋ ਸਾਡੇ ਪ੍ਰੰਪਰਾਵਾਦੀ ਅਸੂਲਾਂ ਦੇ ਸਿੱਟੇ ਨੂੰ ਹਾਸਲ ਕਰਨ ਵਿਚ ਸਹਾਈ ਹੋਣ। ਯਾਦ ਰਖ, ਤੇਰੀ ਕੋਈ ਵੀ ਕਾਰਵਾਈ ਇਸ ਹੁਕਮ ਦੇ ਉਲਟ ਕੀਤੀ ਹੋਈ ਤੇਰੇ ਵਾਸਤੇ ਭੈੜੇ ਨਤੀਜੇ ਪੈਦਾ ਕਰੇਗੀ।

ਕਾਂਟ ਨੇ ਇਸ ਚਿੱਠੀ ਦਾ ਜਵਾਬ ਬੜੇ ਠਰ੍ਹੰਮੇ ਨਾਲ ਦਿਤਾ। ਉਸ ਲਿਖਿਆ ਕਿ ਭਾਵੇਂ ਹਰ ਇਕ ਵਿਦਵਾਨ ਦਾ ਹੱਕ ਹੈ ਕਿ ਧਾਰਮਿਕ ਮਸਲਿਆਂ ਉਪਰ ਆਪਣੀ ਸੁਤੰਤਰ ਰਾਇ ਬਣਾ ਸਕੇ ਤੇ ਰਾਇ ਨੂੰ ਪ੍ਰਗਟ ਕਰ ਸਕੇ, ਪਰ ਉਹ (ਕਾਂਟ) ਵਰਤਮਾਨ ਬਾਦਸ਼ਾਹ ਦੀ ਹਕੂਮਤ ਤਕ ਚੁੱਪ ਰਹੇਗਾ।

ਕਈ ਪੁਰਸ਼ਾਂ ਦਾ ਖ਼ਿਆਲ ਹੈ ਕਿ ਕਾਂਟ ਦਾ ਇਹ ਜਵਾਬ ਠੀਕ ਨਹੀਂ ਸੀ। ਚੁੱਪ ਪ੍ਰਵਾਨ ਕਰਨੀ ਡਰਪੋਕ ਹੋਣ ਦੀ ਨਿਸ਼ਾਨੀ ਸੀ।

ਇਸ ਗੱਲ ਉਪਰ ਬਹਿਸ ਕਰਨੀ ਖਰੀ ਕਠਨ ਹੈ ਕਿ ਕਾਂਟ ਨੂੰ ਇਸ ਮੌਕੇ ਉਪਰ ਕੀ ਕਰਨਾ ਚਾਹੀਦਾ ਸੀ, ਪਰ ਇਹ ਗੱਲ ਨਜ਼ਰੋਂ ਪਰੇ ਨਹੀਂ ਹੋ ਸਕਦੀ ਕਿ ਕਾਂਟ ਦੀ ਉਮਰ ਐਸ ਵੇਲੇ 70 ਬਰਸ ਤੋਂ ਉਪਰ ਹੋਣ ਕਰਕੇ ਕਮਜ਼ੋਰ ਸਿਹਤ ਵਾਲੀ ਸੀ ਤੇ ਉਹ ਆਪਣੇ ਬਹੁਤ ਸਾਰੇ ਵਿਚਾਰ ਪ੍ਰਕਾਸ਼ਤ ਕਰ ਚੁਕਾ ਸੀ। ਪਰ ਇਹ ਜ਼ਬਰ ਦੀਆਂ ਮਿਸਾਲਾਂ ਹਿੰਦ ਦੀ ਤ੍ਵਾਰੀਖ ਵਿਚ ਵੀ ਮਿਲਦੀਆਂ ਹਨ, ਜੋ ਚਾਹੇ ਉਹ ਜ਼ਾਹਿਰਾ ਸ਼ਕਲ ਵਿਚ ਕਾਂਟ ਦੇ ਵਤੀਰੇ ਤੋਂ ਉਲਟ ਹੋਣ, ਪਰ ਲੋਕਾਂ ਵਲੋਂ ਵਿਦਵਾਨਾਂ ਉਤੇ ਹੋਏ ਜ਼ੁਲਮ ਦੀ ਸਾਖ ਭਰਦੀਆਂ ਹਨ, ਉਦਾਹਰਨ ਲਈ ਸ਼ੰਕਰਾਚਾਰਯ ਦਾ ਹਾਲ ਸੁਣੋ।

ਜਿਤਨਾ ਹਿੰਦੂ ਧਰਮ ਦਾ ਪ੍ਰਚਾਰ ਸੰਕਰਾਚਾਰਯ ਨੇ ਕੀਤਾ ਹੈ ਉਤਨਾ ਅਜ ਤਕ ਕਿਸੇ ਹੋਰ ਹਿੰਦੂ ਨੇ ਨਹੀਂ ਕੀਤਾ ਹੋਣਾ। ਉਸ ਜ਼ਮਾਨੇ ਵਿਚ ਹਿੰਦੂ ਮਤ ਨਸ਼ਟ ਹੁੰਦਾ ਜਾਂਦਾ

ਸੀ ਤੇ ਬੁਧ ਮਜ਼੍ਹਬ ਸਾਰੇ ਮੁਲਕ ਉਪਰ ਜੱਫਾ ਪਾ ਚੁਕਾ ਸੀ। ਸ਼ੰਕਰ ਨੇ ਸੰਨਯਾਸ ਧਾਰਨ ਕਰਕੇ ਸਾਰੇ ਮੁਲਕ ਵਿਚ ਦੌਰਾ ਕੀਤਾ ਤੇ ਆਪਣੇ ਦਿਗ ਵਿਜਯ ਚੱਕਰ ਵਿਚ ਬੋਧੀਆਂ ਨਾਲ ਬਹਿਸ ਮੁਬਾਹਿਸੇ ਕਰਕੇ ਉਨ੍ਹਾਂ ਨੂੰ ਹਰਾਇਆ, ਹਿੰਦੂ ਮਤ ਮੁੜ ਸੁਰਜੀਤ ਕੀਤਾ, ਬੋਧੀ ਬਣ ਗਏ ਹਿੰਦੂਆਂ ਨੂੰ ਫਿਰ ਆਪਣੇ ਵਿਚ ਰਲਾ ਲੀਤਾ। ਸ਼ੰਕਰਾਚਾਰਯ ਬਹੁਤ ਕਰਨੀ ਵਾਲਾ, ਧਾਰਨਾ ਵਾਲਾ, ਗਿਆਨ ਦੀ ਅਗਨੀ ਵਿਚ ਭਖ ਰਿਹਾ ਸਮਰੱਥ ਪੁਰਸ਼ ਸੀ। ਉਹ ਜਿਥੇ ਜਾਂਦਾ ਸੀ ਆਪਣਾ ਸੰਖ ਵਜਾਉਂਦਾ ਸੀ। ਸੰਖ ਦੀ ਆਵਾਜ਼ ਦੇ ਹਲਕੇ ਦੇ ਅੰਦਰ ਦੇ ਆਦਮੀ ਝਟ ਇਕੱਠੇ ਹੋ ਜਾਂਦੇ ਜਿਨ੍ਹਾਂ ਨੂੰ ਇਹ ਆਪਣੇ ਬੁਲੰਦ ਖ਼ਿਆਲਾਂ ਦੇ ਪ੍ਰਭਾਵ ਨਾਲ ਬੋਧੀ ਨਾਸਤਿਕਤਾ ਵਿਚੋਂ ਕੱਢ ਕੇ ਵੇਦਾਂਤੀ ਆਸਤਿਕਤਾ ਵਲ ਲੈ ਜਾਂਦਾ। ਪਰ ਏਡੇ ਪ੍ਰਭਾਵਸ਼ੀਲ ਆਦਮੀ ਨੂੰ ਕੀ ਇਨਾਮ ਮਿਲਿਆ ? ਹਿੰਦੂ ਖੁਦ ਉਸ ਦੇ ਬਰਖਿਲਾਫ ਹੋ ਗਏ ਤੇ ਸ਼ੰਕਰ ਦੀ ਜ਼ਿੰਦਗੀ ਨੂੰ ਖਤਰੇ ਵਿਚ ਪਾ ਦਿਤਾ।

ਇਕ ਦਿਨ ਸ਼ੰਕਰਾਚਾਰਯ ਜੀ ਜੰਗਲ ਵਿਚ ਇਕੱਲੇ ਜਾ ਰਹੇ ਸਨ ਤਾਂ ਇਕ ਕਪਾਲਿਕ ਜੋ ਦੇਵੀ ਦਾ ਉਪਾਸਿਕ ਸੀ, ਮਿਲ ਗਿਆ। ਉਸ ਨੇ ਮੌਕਿਆ ਚੰਗਾ ਜਾਣ ਕੇ ਚਾਹਿਆ ਕਿ ਸ਼ੰਕਰ ਦੇ ਸਿਰ ਦੀ ਭੇਟਾ ਦੇਵੀ ਨੂੰ ਚੜ੍ਹਾ ਦੇਵੇ ਤੇ ਕੋਲ ਆ ਕੇ ਕਹਿਣ ਲਗਾ– "ਮਹਾਰਾਜ ! ਮੈਨੂੰ ਬਲੀਦਾਨ ਲਈ ਇਕ ਆਦਮੀ ਚਾਹੀਦਾ ਹੈ। ਤੁਸੀਂ ਸਮਦ੍ਰਿਸ਼ਟਾ ਹੋ, ਤੁਹਾਡੇ ਲਈ ਮਰਨ ਜੀਵਨ ਇਕ ਵਸਤੂ ਹੈ। ਜਦ ਸਾਰੇ ਇਕ ਬ੍ਰਹਮ ਹੀ ਹੈ –ਜੋ ਅਮਰ ਹੈ– ਤਦ ਤੁਹਾਨੂੰ ਕਾਸਦੀ ਚਿੰਤਾ, ਪ੍ਰੰਤੂ ਮੇਰਾ ਕੰਮ ਸੌਰ ਜਾਏਗਾ। ਨਾਲੇ ਤੁਹਾਡੇ ਵਰਗਾ ਸਤਿ ਪੁਰਸ਼ ਮੈਨੂੰ ਫੇਰ ਕਦ ਮਿਲੇਗਾ। ਇਸ ਕਰਕੇ ਮੈਂ ਤੁਹਾਡੀ ਹੀ ਬਲੀ ਦੇਣਾ ਚਾਹੁੰਦਾ ਹਾਂ।" ਸ਼ੰਕਰ ਨੇ ਉਤਰ ਦਿਤਾ– "ਤੇਰਾ ਕੰਮ ਅਗਜਾਨ ਦੀ ਕ੍ਰਿਯਾ ਹੈ ਤੇ ਮੈਂ ਤੇ ਇਸ ਕਾਰਜ ਵਿਚ ਜਾਣ ਬੁੱਝ ਕੇ ਸਹਾਇਤਾ ਨਹੀਂ ਦੇ ਸਕਦਾ। ਹਾਂ, ਜਦੋਂ ਮੈਂ ਸਮਾਧਿ ਵਿਚ ਬੈਠਾ ਹੋਵਾਂ ਓਦੋਂ ਮੇਰੇ ਲਈ ਮਰਨਾ ਜੀਉਣਾ ਇਕ ਗੱਲ ਹੈ, ਭਾਵੇਂ ਮੇਰਾ ਕੋਈ ਸਿਰ ਵੱਢ ਲਵੇ।" ਇਹ ਕਹਿ ਕੇ ਸ਼ੰਕਰ ਬੈਠ ਗਿਆ। ਅੱਖਾਂ ਮੀਟ ਲਈਆਂ ਤੇ ਸਮਾਧਿ ਸਥਿਤ ਹੋਣ ਦਾ ਯਤਨ ਕਰਨ ਲਗਾ। ਕਪਾਲਿਕ ਨੇ ਵੀ ਆਪਣਾ ਛੁਰਾ ਤੇਜ਼ ਕਰਨਾ ਸ਼ੁਰੂ ਕਰ ਦਿਤਾ।

ਸ਼ੰਕਰ ਦਾ ਬਗੈਰ ਚੁੰਚਰਾਂ ਦੇ ਇਸ ਤਰ੍ਹਾਂ ਚੁੱਪ ਧਾਰਨ ਕਰਕੇ ਬੈਠ ਜਾਣਾ ਆਪਣੀ ਥਾਵੇਂ ਉਸੇ ਮੌਨ ਬ੍ਰਿਤੀ ਦੀ ਚੀਜ਼ ਹੈ ਜੋ ਕਾਂਟ ਨੇ ਫ੍ਰੈਡ੍ਰਿਕ ਵਿਲੀਅਮ ਦੇ ਸਮੇਂ ਆਪਣੇ ਉਪਰ ਜ਼ਬਰ ਕਰਕੇ ਧਾਰਨ ਕਰ ਲਿਤੀ ਸੀ। ਭਾਵੇਂ ਕਾਂਟ ਦੀ ਜਾਨ ਖਤਰੇ ਵਿਚ ਨਹੀਂ ਸੀ ਪਈ, ਪਰ ਅੰਦਰ ਦਾ ਦੁਖ ਕਿਸੇ ਤਰ੍ਹਾਂ ਘੱਟ ਨਹੀਂ ਸੀ। ਕਾਂਟ ਦੀ ਚੁੱਪ ਸ਼ਾਇਦ ਜ਼ਿਆਦਾ ਤਕਲੀਫ ਵਾਲੀ ਸੀ, ਕਿਉਂਕਿ ਉਹ ਸਮਾਧਿ ਦੀ ਸ਼ਾਂਤੀ ਤੋਂ ਵਿਹੂਨ ਸੀ। ਸ਼ੰਕਰਾਚਾਰਯ ਦੀ

ਸਮਾਧੀ ਅਜੇ ਚੰਗੀ ਤਰ੍ਹਾਂ ਲਗੀ ਨਹੀਂ ਸੀ ਕਿ ਕਪਾਲਿਕ ਦਾ ਛੁਰਾ ਤਿਆਰ ਹੋ ਗਿਆ। ਵਾਰ ਹੋਣ ਹੀ ਲਗਾ ਸੀ ਕਿ ਕਿਸਮਤ ਨਾਲ ਸ਼ੰਕਰ ਦਾ ਇਕ ਚੇਲਾ, ਜਿਸ ਦਾ ਨਾਮ ਪਦਮਪਾਦ ਸੀ ਆ ਨਿਕਲਿਆ ਤੇ ਉਸ ਨੇ ਆਪਣੇ ਗੁਰੂ ਨੂੰ ਬਚਾ ਲੀਤਾ, ਉਸ ਵੇਲੇ ਤਾਂ ਖੈਰ ਗੁਜਰੀ ਪਰ ਸ਼ੰਕਰ ਦੇ ਦੁਸ਼ਮਨ ਪਿਛਾ ਕਰਦੇ ਰਹੇ, ਛੇਕੜ ਉਨ੍ਹਾਂ ਨੇ ਇਸ ਨੂੰ ਜ਼ਹਿਰ ਪਿਲਾ ਦਿਤੀ ਜਿਸ ਦਾ ਨਤੀਜਾ ਇਹ ਹੋਇਆ ਕਿ ਜਿਸਮ ਫੋੜਿਆਂ ਨਾਲ ਫੁਟ ਗਿਆ ਤੇ ਸ਼ੰਕਰ ਬੱਤੀ ਵਰ੍ਹੇ ਦੀ ਉਮਰ ਵਿਚ ਹੀ ਮਰ ਗਿਆ; ਪਰ ਇਨ੍ਹਾਂ ਬੱਤੀ ਵਰ੍ਹਿਆਂ ਵਿਚ ਕੰਮ ਇਤਨਾ ਹੋ ਚੁਕਾ ਸੀ ਜੋ ਕਾਂਟ ਦੇ ਅੱਸੀ ਬਰਸ ਦੇ ਕੰਮ ਨਾਲ ਨਿਸਬਤ ਰਖਦਾ ਹੈ।

–4–

ਹਿੰਦੁਸਤਾਨ ਵਿਚ ਜ਼ਾਤ ਪਾਤ ਦੇ ਅਤਯਾਚਾਰ ਨੂੰ ਬੰਦ ਕਰਨ ਦਾ ਬੀੜਾ ਸਭ ਤੋਂ ਪਹਿਲੇ ਭਗਵਾਨ ਬੁਧ ਨੇ ਉਠਾਇਆ ਸੀ। ਉਸ ਵੇਲੇ ਬ੍ਰਾਹਮਣਾਂ ਦਾ ਪੂਰਾ ਜ਼ੋਰ ਸੀ ਤੇ ਜੋ ਅਤਯਾਚਾਰ ਅਛੂਤਾਂ ਉਪਰ ਅਜ ਕਲ ਦੱਖਣ ਵਿਚ ਹੁੰਦੇ ਸੁਣੀਂਦੇ ਹਨ ਉਹ ਉਸ ਵਕਤ ਸਾਰੇ ਹਿੰਦੁਸਤਾਨ ਵਿਚ ਹੁੰਦੇ ਸਨ। ਭਗਵਾਨ ਬੁਧ ਨੇ ਇਸ ਕਰਕੇ ਬੜੀ ਜ਼ਬਰਦਸਤ ਆਵਾਜ਼ ਬ੍ਰਾਹਮਣਾਂ ਦੇ ਬਰਖਿਲਾਫ ਉਠਾਈ। ਇਹ ਆਵਾਜ਼ ਚਾਹੇ ਗੁਜ਼ਰ ਗਈਆਂ ਸਦੀਆਂ ਦੇ ਰੌਲੇ ਰੱਪੇ ਵਿਚ ਮੱਧਮ ਪੈ ਗਈ ਹੈ, ਪਰ ਸ਼੍ਰੋਤੇ ਕੰਨਾਂ ਵਿਚ ਅਜੇ ਤਕ ਇਸ ਦੀ ਗੂੰਜ ਆਪਣੀ ਮੱਠੀ ਮੱਠੀ ਤਰਬ ਛੇੜੀ ਰੱਖਦੀ ਹੈ :

**ਨ ਜੱਟਾਹੇ ਨਾ ਗੋੱਤੇਹਿ ਨ ਜੱਚਾ ਹੋਤਿ ਬ੍ਰਾਹਮਣੋ ॥**
**ਯਮ੍ਹਿ ਸੱਚੰ ਚ ਧੱਮੋ ਚ ਸੋ ਸੂਚੀ ਸੋਚ ਬਾਹਮਣੋ ॥**

ਇਹ ਸ਼ਬਦ ਪਾਲੀ ਭਾਸ਼ਾ ਦੇ ਹਨ, ਪਰ ਇਨ੍ਹਾਂ ਦੀ ਸੁਰ ਤਾਲ ਪੁਰਾਣੀ ਪੰਜਾਬੀ ਦੇ ਬਹੁਤ ਨੇੜੇ ਹੈ। ਅਰਥ ਸਪਸ਼ਟ ਹਨ ਕਿ ਕੋਈ ਮਨੁੱਖ ਆਪਣੀਆਂ ਜਟਾਂ ਕਰਕੇ ਆਪਣੀ ਕੁਲ (ਗੋਤੇ) ਕਰਕੇ ਆਪਣੇ ਜਨਮ (ਜੱਚਾ) ਕਰਕੇ ਬ੍ਰਾਹਮਣ ਨਹੀਂ ਬਣ ਸਕਦਾ। ਜੋ ਪੁਰਖ ਸੱਚਾ ਹੈ ਅਤੇ ਧਰਮ ਪੂਰਬਕ ਕਰਮ ਕਰਦਾ ਹੈ ਉਹੋ ਹੀ ਬ੍ਰਾਹਮਣ ਹੈ।

ਐਸੇ ਬ੍ਰਾਹਮਣਾਂ ਨੂੰ ਜੋ ਕੇਵਲ ਜਨਮ ਕਰਕੇ ਉੱਚਤਾ ਦੇ ਦਾਵੇਦਾਰ ਸਨ, ਬੁਧ ਪਾਪੀ ਸਮਝਦਾ ਸੀ। ਬੁਧ ਜੀ ਨੇ ਬ੍ਰਾਹਮਣ ਦਾ ਲੱਛਣ ਇਸ ਪ੍ਰਕਾਰ ਕੀਤਾ ਹੈ :

> ਮੈਂ ਉਸ ਨੂੰ ਬ੍ਰਾਹਮਣ ਕਹਿੰਦਾ ਹਾਂ ਜਿਸ ਨੇ ਪਾਪ ਅਤੇ ਪੁੰਨ ਦੋਨਾਂ ਦਾ ਤਿਆਗ ਕਰ ਦਿਤਾ ਹੈ ਤੇ ਵਿਸ਼ਿਆਂ ਵਿਚ ਲੰਪਟ ਤ੍ਰਿਸ਼ਨਾ ਨੂੰ ਵੀ ਨਾਸ਼ ਕਰ ਦਿਤਾ ਹੈ॥30॥ *ਧੱਮਪਦ,* 26

ਮੈਂ ਉਸ ਨੂੰ ਬ੍ਰਾਹਮਣ ਕਹਿੰਦਾ ਹਾਂ ਜਿਸ ਦਾ ਹਿਰਦਾ ਪਾਣੀ ਵਿਚ ਕਮਲ ਫੁਲ ਦੀ ਅਤੇ ਸੂਈ ਦੀ ਨੋਕ ਪਰ ਰਾਈ ਦੇ ਦਾਣੇ ਦੀ ਤਰ੍ਹਾਂ ਪਾਪ ਵਿਚ ਲੰਪਟ ਨਹੀਂ ਹੁੰਦਾ॥19॥ *ਧੱਮਪਦ,* 26

ਇਸ ਆਵਾਜ਼ ਦੀ ਗੂੰਜ ਢਾਈ ਹਜ਼ਾਰ ਸਾਲ ਤੋਂ ਹਿੰਦੁਸਤਾਨ ਦੀ ਲੰਮਾਣ ਚੁੜਾਣ ਵਿਚ ਭਟਕਦੀ ਫਿਰਦੀ ਹੈ। ਅਜੇ ਤਕ ਬ੍ਰਾਹਮਣ ਉਹੋ ਹੈ ਜੋ ਜਨਮ ਕਰਕੇ ਹੈ, ਗੁਣ ਤੇ ਕਰਮ ਦਾ ਕੋਈ ਲਿਹਾਜ ਨਹੀਂ।

# ਅਭਿਧਾ ਬ੍ਰਿਤੀ

ਸ਼ਬਦ ਦਾ ਵਿਸ਼ਯ ਇਕ ਅਤਿਅੰਤ ਗੂੜ ਵਿਸ਼ਯ ਹੈ। ਭਾਰਤ ਵਰਸ ਵਿਚ ਹਰ ਨੁਕਤੇ ਤੋਂ ਇਸ ਉਪਰ ਪੂਰਨ ਵਿਸਤਾਰ ਸਹਿਤ ਵਿਚਾਰ ਹੋ ਚੁੱਕੀ ਹੈ। ਸ਼ਬਦ ਉਪਰ ਵਿਚਾਰ ਕਰਨ ਵਾਲੇ ਸਭ ਤੋਂ ਮੁਖੀ ਤੰਤ੍ਰਵੇਤਾ ਹਨ ਤੇ ਮੀਮਾਂਸਕ ਹਨ, ਫਿਰ ਨਯਾਯਕ, ਵਿਆਕਰਣਕ ਅਤੇ ਸਾਹਿਤਾਚਾਰਯ ਆਦਿਕ ਹਨ।

ਪਰ ਜਿਸ ਨੁਕਤੇ ਤੋਂ ਅਸੀਂ ਸ਼ਬਦ ਦੀ ਵਿਚਾਰ ਕਰ ਰਹੇ ਹਾਂ ਉਹ ਵਿਸ਼ਯ ਜੁਦਾ ਹੈ। ਇਹ ਸਾਹਿਤ ਦਾ ਵਿਸ਼ਯ ਹੈ, ਇਸ ਵਿਚ ਸ਼ਬਦ ਆਪਣੇ ਅਸਲੇ ਵਿਚ ਸੰਕੇਤ (Symbols) ਮਾਤ੍ਰ ਹਨ। ਜੇ ਸਾਹਿਤ ਵਾਲੇ ਨੇ ਲਫ਼ਜ 'ਖੋਤਾ' ਕਿਹਾ ਹੈ ਤਾਂ ਇਸ ਦਾ ਮੁੱਖ ਅਰਥ ਇਕ ਖ਼ਾਸ ਜਾਨਵਰ ਤੋਂ ਹੈ ਜੋ ਭਾਰ ਲੱਦਣ ਦੇ ਕੰਮ ਆਉਂਦਾ ਹੈ। ਤਾਂ ਤੇ ਲਫ਼ਜ਼ ਖੋਤਾ ਕੇਵਲ ਸੰਕੇਤ ਹੈ ਇਕ ਪਸ਼ੂ ਦਾ। 'ਲਫ਼ਜ਼ ਖੋਤਾ' ਤੇ 'ਪਸ਼ੂ ਖੋਤਾ' ਦੋ ਵਖ-ਵਖ ਚੀਜ਼ਾਂ ਹਨ। ਇਨ੍ਹਾਂ ਦਾ ਆਪਸ ਵਿਚ ਸੰਨਬੰਧ ਹੈ। ਪਰ ਇਹ ਸੰਨਬੰਧ ਤੰਤ੍ਰ ਦੇ ਬੀਜ ਤੇ ਉਸ ਤੋਂ ਉਪਜ ਰਹੀ ਵਸਤੂ ਦੀ ਅਭੇਦਤਾ ਦਾ ਨਹੀਂ। ਉਹ ਸੰਨਬੰਧ ਕੇਵਲ ਇਹ ਹੈ ਕਿ ਲਫ਼ਜ਼ ਖੋਤਾ ਵਾਚਕ ਹੈ 'ਪਸ਼ੂ ਖੋਤੇ' ਦਾ। ਅਸੀਂ ਜਿਸ ਵੇਲੇ ਲਫ਼ਜ਼ ਖੋਤਾ ਸੁਣਦੇ ਹਾਂ ਤਾਂ ਇਸ ਸ਼ਬਦ ਵਿਚ ਤਾਕਤ ਹੈ ਕਿ ਇਹ ਸਾਡੇ ਸਾਹਮਣੇ ਪਸ਼ੂ ਖੋਤੇ ਦੀ ਚੇਤਾਉਣੀ ਲੈ ਆਉਂਦਾ ਹੈ। ਸ਼ਬਦ ਦੀ ਇਹ ਤਾਕਤ ਇਕ ਬਚਿਤ੍ਰ ਸ਼ਕਤੀ ਹੈ। ਇਸ ਸ਼ਕਤੀ ਦਾ ਨਾਉਂ ਸ਼ਬਦ ਦੀ ਬ੍ਰਿਤੀ ਹੈ। ਇਹ ਸ਼ਬਦ ਦੀ ਸ਼ਕਤੀ ਹੈ ਕਿ ਕੰਨਾਂ ਦੇ 'ਖੋਤਾ' ਸੁਣਦਿਆਂ ਹੀ ਖ਼ਿਆਲ ਅੱਗੇ ਇਕ ਭਾਰ ਲੱਦੂ ਮਰੀਅਲ ਜਾਨਵਰ ਆਣ ਖੜੋਂਦਾ ਹੈ। ਅਸੀਂ ਉਪਰ ਕਹਿ ਆਏ ਹਾਂ ਕਿ ਸ਼ਬਦ ਖੋਤਾ ਵਾਚਕ ਹੈ ਪਸ਼ੂ ਖੋਤੇ ਦਾ, ਇਸ ਲਈ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਸ਼ਬਦ ਦੀ ਇਹ ਵਾਚਕ ਸ਼ਕਤੀ ਹੀ ਹੈ ਜਿਹੜੀ ਖੋਤਾ ਕਹਿੰਦਿਆਂ ਹੀ ਮਨ ਨੂੰ ਇਕ ਜਾਨਵਰ ਦੀ ਚੇਤਾਵਨੀ ਕਰਾਉਂਦੀ ਹੈ ਅਸੀਂ ਇਹ ਵੀ ਕਹਿ ਆਏ ਹਾਂ ਕਿ ਸ਼ਬਦ ਦੀ ਐਸੀ ਤਾਕਤ ਦਾ ਨਾਉਂ ਸ਼ਬਦ ਦੀ ਬ੍ਰਿਤੀ ਹੈ, ਏਸ ਕਰਕੇ ਅਸੀਂ ਹੁਣ ਇਹ ਕਹਿ ਸਕਦੇ ਹਾਂ ਕਿ ਇਹ ਸ਼ਬਦ ਦੀ ਵਾਚਕ ਬ੍ਰਿਤੀ ਹੈ ਜਿਹੜੀ 'ਖੋਤਾ' ਕਹਿਣ ਨਾਲ ਇਕ ਖ਼ਾਸ ਪਸ਼ੂ ਵਲ ਧਿਆਨ ਨੂੰ ਖਿੱਚਦੀ ਹੈ। ਵਿਦਵਾਨਾਂ ਨੇ ਇਸ ਵਾਚਕ ਬ੍ਰਿਤੀ ਦਾ ਨਾਉਂ ਅਭਿਧਾ ਬ੍ਰਿਤੀ ਰਖਿਆ ਹੈ। ਇਸ ਨੂੰ ਅਭਿਧਾ ਬ੍ਰਿਤੀ ਇਸ ਕਰਕੇ ਕਹਿੰਦੇ ਹਨ ਕਿ ਸੰਸਕ੍ਰਿਤ ਵਿਚ ਅਭਿਧਾ ਸ਼ਬਦ ਦੇ ਅਰਥ ਹਨ 'ਨਾਮ'। ਵਾਚਕ ਸ਼ਬਦ ਵਸਤੂਆਂ ਦੇ ਸਾਖਸਾਤ ਸੰਕੇਤ ਹਨ ਅਤੇ ਅਭਿਧਾ ਬ੍ਰਿਤੀ ਸਾਖਸਾਤ ਸੰਕੇਤਕ ਅਰਥਾਂ ਦਾ ਬੋਧ ਕਰਾਉਂਦੀ ਹੈ।

**ਵਿਸ਼ੇਸ਼ ਵਿਚਾਰ–ਅਭਿਧਾ ਬ੍ਰਿਤੀ**[1] : ਇਹ ਗੱਲ ਪਿੱਛੇ ਦਸ ਆਏ ਹਾਂ ਕਿ ਸ਼ਬਦ 'ਅਭਿਦਾ' ਦੇ ਅਰਥ ਨਾਮ ਹਨ ਤੇ ਅਭਿਧਾ ਬ੍ਰਿਤੀ ਦਾ ਵਾਹ ਨਾਵਾਂ ਦੇ ਸੰਨਬੰਧ ਵਿਚ ਪੈਂਦਾ ਹੈ। ਵਸਤੂਆਂ ਦੇ ਨਾਮ ਕਿਸ ਤਰ੍ਹਾਂ ਰਖੇ ਜਾਂਦੇ ਹਨ, ਇਸ ਗੱਲ ਉਪਰ ਬਹੁਤ ਮਤ ਭੇਦ ਹਨ। ਸਾਡਾ ਪ੍ਰਯੋਜਨ ਕੇਵਲ ਇਕ ਮੱਤ ਦੀ ਵਿਆਖਿਆ ਨਾਲ ਹੀ ਸਪਸ਼ਟ ਹੋ ਜਾਏਗਾ। ਸੋ ਇਸ ਕਰਕੇ ਏਥੇ ਇਕੋ ਮੱਤ ਦਾ ਜ਼ਿਕਰ ਕਰਦੇ ਹਾਂ। ਇਹ ਮੱਤ ਮਹਾਭਾਸ਼ਕਾਰ[2] ਦੇ ਨਾਮ ਉਪਰ ਪ੍ਰਸਿੱਧ ਹੈ। ਇਸ ਮੱਤ ਅਨੁਸਾਰ ਨਾਮ ਚਾਰ ਪ੍ਰਕਾਰ ਦੇ ਹਨ – ਜਾਤੀ ਵਾਚਕ, ਗੁਣ ਵਾਚਕ, ਕ੍ਰਿਯਾ ਵਾਚਕ ਅਤੇ ਯਦਿੱਛਾ ਵਾਚਕ।

**ਜਾਤੀ ਵਾਚਕ** : 'ਮਨੁੱਖ' ਇਕ ਜਾਤਿ ਹੈ, ਇਸ ਲਈ 'ਮਨੁੱਖ' ਸ਼ਬਦ ਜਾਤਿ ਵਾਚਕ ਹੈ। ਏਸੇ ਤਰ੍ਹਾਂ ਸ਼ਬਦ 'ਗਊ'। ਗਊ ਵੀ ਜਾਨਵਰਾਂ ਦੀ ਇਕ ਖ਼ਾਸ ਜਾਤਿ ਦਾ ਨਾਮ ਹੈ। ਇਸ ਜਾਤਿ ਦੀਆਂ ਖ਼ਾਸ ਨਿਸ਼ਾਨੀਆਂ ਇਹ ਹਨ – ਦੋ ਸਿੰਗ, ਫਟੇ ਹੋਏ ਖੁਰ, ਗਲ ਵਿਚ ਲਟਕਦੀ ਮਾਸ ਦੀ ਝੁਲ, ਦੁੱਧ ਦੇਣਾ ਆਦਿਕ। ਇਹ ਨਿਸ਼ਾਨੀਆਂ ਸਾਰੀਆਂ ਗਊਆਂ ਦੀਆਂ ਸਾਂਝੀਆਂ ਹਨ। ਏਸ ਕਰਕੇ ਇਨ੍ਹਾਂ ਨਿਸ਼ਾਨੀਆਂ ਨੂੰ 'ਜਾਤਿ ਧਰਮ' ਕਿਹਾ ਜਾਂਦਾ ਹੈ। ਹਰ ਇਕ ਗਊ ਏਸ ਕਰਕੇ ਗਊ ਹੈ ਕਿ ਉਸ ਵਿਚ ਗਊ ਜਾਤਿ ਦਾ ਸਾਂਝਾ ਧਰਮ ਮੌਜੂਦ ਹੈ। ਇਹੋ ਸਾਂਝਾ ਧਰਮ ਗਊ ਨੂੰ ਹੋਰ ਜਾਤਿ ਦੇ ਜਾਨਵਰਾਂ ਕੋਲੋਂ ਵਖਰਾ ਕਰਦਾ ਹੈ। ਦੂਸਰੇ ਲਫ਼ਜ਼ਾਂ ਵਿਚ ਇੰਝ ਕਹਿਣਾ ਪਏਗਾ ਕਿ ਗਊ ਦਾ 'ਗਊਪੁਣਾ' ਉਸ ਦੇ ਜਾਤਿ ਧਰਮ ਉਪਰ ਹੀ ਸਥਿਤ ਹੈ। ਨਯਾਯ ਪੜ੍ਹੇ ਹੋਏ ਪੰਡਿਤ ਤੇ ਹੋਰ ਗਿਆਨੀ ਲੋਕ ਗਊ ਦੇ ਜਾਤਿ ਧਰਮ ਨੂੰ ਗੋਤ੍ਰ ਕਹਿ ਦੇਣਗੇ ਤੇ ਇਸ ਤਰ੍ਹਾਂ ਦੇ ਫਿਕਰੇ ਵਰਤਣਗੇ ਕਿ ਗਊ ਵਿਚ ਗੋਤ੍ਰ ਧਰਮ ਹੈ। ਗੋਤ੍ਰ ਏਕ ਹੈ, ਗਾਈਏ ਅਨੇਕ ਹੈਂ। ਇਨ੍ਹਾਂ ਫਿਕਰਿਆਂ ਨੂੰ ਸਮਝਣ ਵਿਚ ਕੋਈ ਔਖ ਨਹੀਂ ਹੋਣਾ ਚਾਹੀਦਾ ਜਦੋਂ ਇਸ ਗੱਲ ਨੂੰ ਦ੍ਰਿੜ ਕਰ ਲਈਏ ਕਿ 'ਗੋਤ੍ਰ' ਦਾ ਮਤਲਬ ਗਊਆਂ ਦਾ ਸਾਂਝਾ ਧਰਮ ਹੈ ਅਰਥਾਤ ਗਊਆਂ ਦੀਆਂ ਉਹ ਨਿਸ਼ਾਨੀਆਂ ਜੋ ਸਾਰੀ ਗਊ ਜਾਤਿ ਵਿਚ ਵਿਦਵਾਨ ਹਨ। ਜਾਤਿ ਇਕ ਹੈ ਜੋ ਅਨੇਕ ਵਯਕਤੀਆਂ ਤੋਂ ਬਣਦੀ ਹੈ। ਜਾਤਿ ਵਾਚਕ ਨਾਮ ਸਾਧਾਰਣ ਹਨ। ਸੰਸਕ੍ਰਿਤ–ਵੇਤਾ ਇਨ੍ਹਾਂ ਨੂੰ ਸਮਾਨਯ ਨਾਮ ਭੀ ਕਹਿ ਦਿੰਦੇ ਹਨ। ਅੰਗਰੇਜ਼ੀ

---

1. अभिधा संज्ञा स्त्री शब्द की तीन शक्तियों में से एक १ शब्द के वाच्याथ को प्रकाश करने की शक्ति। शब्दों के उस अभिप्राय को प्रगट करने की शक्ति जो उनके अर्थों ही से निकलता हो।
2. ਮਹਭਾਸ਼ਕਾਰ ਨਾਮ ਪਤੰਜਲ ਰਿਸ਼ੀ ਦਾ ਹੈ ਜਿਸ ਨੇ ਪਾਣਿਨੀ ਦੀ ਅਸ਼ਟਾਧਯਾਯੀ ਉਪਰ ਮਹਾਭਾਸ਼ ਨਾਮ ਦੀ ਵਿਆਖਯਾ ਲਿਖੀ ਹੈ।

ਵਿਚ ਕਾਮਨ (Common) ਨਾਮ ਅਖਵਾਉਂਦੇ ਹਨ। ਅੰਗਰੇਜ਼ੀ ਦਾ 'ਕਾਮਨ' ਲਫ਼ਜ 'ਸਾਮਾਨਯ' ਤੋਂ ਹੀ ਵਿਗੜ ਕੇ ਬਣਿਆ ਪ੍ਰਤੀਤ ਹੁੰਦਾ ਹੈ। ਕਾਮਨ ਦੇ ਹਿਜਿਆਂ (ਸ਼ਬਦ-ਮਾਤ੍ਰਾ ਦੇ ਜੋੜ) ਵਿਚ ਅੱਖਰ ਸੀ (C) ਵਰਤਿਆ ਹੈ ਜਿਸ ਦੀ ਕੁਦਰਤੀ ਆਵਾਜ਼ ਸਮੇਂ ਦੇ ਉਚਾਰਣ ਦੀ ਚਾਹੀਦੀ ਹੈ। ਸੀ (C) ਨੂੰ ਸਸਾ ਕਰਕੇ ਪੜ੍ਹਨ ਨਾਲ ਕਾਮਨ (Common) ਦੀ ਆਵਾਜ਼ 'ਸਾਮਨ' ਹੋ ਜਾਏਗੀ ਜਿਸ ਦਾ ਸੰਬੰਧ 'ਸਾਮਾਨਯ' ਨਾਲ ਪ੍ਰਤੱਖ ਦਿਸ ਪਏਗਾ। ਯੁਰਪੀਨ ਭਾਸ਼ਾਵਾਂ ਵਿਚ ਅੱਖਰ ਸੀ (C) ਦੀ ਆਵਾਜ਼ ਦੋਗਲੀ ਹੈ। ਏਸੇ ਤਰ੍ਹਾਂ ਸਾਡਾ ਸ਼ਬਦ ਕੇਂਦਰ ਹੈ ਜੋ ਅੰਗਰੇਜ਼ੀ ਵਿਚ ਸੈਂਟਰ (Centre) ਹੈ। ਸੈਂਟਰ ਵਿਚ ਫੇਰ ਅੱਖਰ ਸੀ (C) ਹੈ। ਏਥੇ ਆਵਾਜ਼ 'ਕ' ਕਰਕੇ ਪੜ੍ਹਨ ਨਾਲ ਕੇਂਦਰ ਤੇ ਸੈਂਟਰ ਦਾ ਵਿਯੁਤਪਤੀ ਵਾਲਾ ਸੰਬੰਧ ਝਟ ਦਿਸ ਪਏਗਾ। ਏਸ ਵਾਧੂ ਗੱਲ ਦਾ ਮਤਲਬ ਕੇਵਲ ਇਹ ਹੈ ਕਿ ਜਿਸ ਨੂੰ ਅੰਗਰੇਜ਼ੀ ਪੜ੍ਹੇ ਹੋਏ ਕਾਮਨ (Common) ਨਾਮ ਕਹਿੰਦੇ ਹਨ ਓਹੋ ਹੀ ਸਾਡੀ ਭਾਸ਼ਾ ਦੇ ਸਾਮਾਨਯ ਨਾਮ ਹਨ ਤੇ ਮਹਾਭਾਸ਼ਕਾਰ ਨੇ ਉਨ੍ਹਾਂ ਨੂੰ ਹੀ ਜਾਤਿ ਵਾਚਕ ਕਿਹਾ ਹੈ।

**ਗੁਣ ਵਾਚਕ** : ਗੁਣ ਵਾਚਕ ਨਾਮ ਉਹ ਹਨ ਜੋ ਵਸਤੂ ਦੀ ਵਿਸ਼ੇਸ਼ਤਾ ਨੂੰ ਦਸਣ, ਜੈਸੇ ਬੂਰੀ ਮੱਝ। 'ਮੱਝ' ਸ਼ਬਦ ਜਾਤਿ ਵਾਚਕ ਹੈ। ਪਰ ਮੱਝਾਂ ਵਿਚੋਂ 'ਬੂਰੀ ਮੱਝ' ਰੰਗ ਦੀ ਵਿਸ਼ੇਸ਼ਤਾ ਦਾ ਗੁਣ ਰਖਦੀ ਹੈ। ਏਸ ਤਰ੍ਹਾਂ 'ਚਿਟੀ ਗਊ' ਵਿਚ 'ਚਿਟੀ' ਗੁਣ ਵਾਚਕ ਵਿਸ਼ੇਸ਼ਣ ਹੈ। ਸੋ ਐਸੇ ਨਾਮ ਜੋ ਰੰਗ ਰੂਪ ਆਦਿਕ ਗੁਣਾਂ ਦੀ ਵਿਸ਼ੇਸ਼ਤਾ ਕਰਕੇ ਰਖੇ ਜਾਣ ਗੁਣ ਵਾਚਕ ਕਹਾਉਂਦੇ ਹਨ। ਜਾਤਿ ਵਾਚਕ ਤੇ ਗੁਣ ਵਾਚਕ ਵਿਚ ਇਹ ਫਰਕ ਰਹਿ ਜਾਂਦਾ ਹੈ ਕਿ ਜਾਤੀ ਵਾਚਕ ਸਾਰੀ ਜਾਤਿ ਉਪਰ ਘਟਦਾ ਹੈ ਤੇ ਗੁਣ ਵਾਚਕ ਜਾਤਿ ਵਿਚ ਗੁਣਾਂ ਕਰਕੇ ਚੁਣੀਆਂ ਹੋਈਆਂ ਵਯਕਤੀਆਂ ਉਪਰ।

**ਕ੍ਰਿਯਾ ਵਾਚਕ :** ਜੋ ਸ਼ਬਦ ਕ੍ਰਿਆ ਦੇ ਆਸਰੇ ਨੂੰ ਮੁੱਖ ਰਖ ਕੇ ਵਰਤਣ ਵਿਚੋਂ ਆਉਂਦੇ ਹਨ ਉਨ੍ਹਾਂ ਨੂੰ ਕ੍ਰਿਯਾ ਵਾਚਕ ਕਿਹਾ ਜਾਂਦਾ ਹੈ ਜਿਸ ਤਰ੍ਹਾਂ 'ਪਾਠਕ'। ਪਾਠ ਕਰਨ ਦੀ ਕ੍ਰਿਆ ਤੋਂ ਇਹ ਨਾਉਂ ਪਾਠਕ ਬਣਿਆ ਹੈ। ਏਸੇ ਤਰ੍ਹਾਂ 'ਚਾਰੂ' ਮੱਝੀਆਂ ਨੂੰ ਘਾਹ ਚਰੌਣ ਦੀ ਕ੍ਰਿਯਾ ਤੋਂ ਮੱਝੀਆਂ ਦਾ ਚਾਰੂ ਕਿਹਾ ਜਾਂਦਾ ਹੈ।

**ਯਦਿੱਛਾ ਵਾਚਕ :** ਜੈਸੇ ਰਾਮ ਸਿੰਘ, ਕਰਮਦੀਨ, ਫੇਰੂ ਮੱਲ। ਇਹ ਨਾਮ ਜਾਤਿ ਵਾਚਕ ਗੁਣ ਵਾਚਕ ਜਾਂ ਕ੍ਰਿਯਾ ਵਾਚਕ ਨਹੀਂ। ਜਿਸ ਨੇ ਇਹ ਨਾਮ ਰੱਖੇ ਹਨ ਉਸ ਨੇ ਆਪਣੀ ਮਰਜੀ ਵਰਤੀ ਹੈ। ਵਸਤੂ ਦੇ ਗੁਣ, ਜਾਤਿ, ਕ੍ਰਿਯਾ ਆਦਿਕ ਨੂੰ ਮੁੱਖਤ ਨਹੀਂ ਦਿਤੀ। ਐਸੇ ਨਾਵਾਂ ਨੂੰ ਜੋ ਕੇਵਲ ਰਖਣ ਵਾਲੇ ਦੀ ਸ੍ਵਤੰਤਰ ਇੱਛਾ ਅਧੀਨ ਹੋਣ, ਯਦਿੱਛ ਨਾਮ ਕਿਹਾ ਜਾਂਦਾ ਹੈ। ਇਹ ਸਾਰੀ ਵਿਚਾਰ ਦੀ ਲੋੜ ਇਸ ਕਰਕੇ ਪਈ ਕਿ ਅਭਿਧਾ ਬ੍ਰਿਤੀ ਦਾ ਵਾਹ

ਨਾਵਾਂ ਨਾਲ ਹੈ ਤੇ ਨਾਵਾਂ ਦਾ ਸੰਬੰਧ ਜਾਤਿ, ਗੁਣ, ਕਰਮ (ਕ੍ਰਿਯਾ) ਆਦਿਕ ਦੇ ਆਸਰੇ ਨਾਲ ਹੁੰਦਾ ਹੈ। ਇਹ ਨਾਵਾਂ ਦੀ ਇਕ ਸਾਧਾਰਨ ਦ੍ਰਿਸ਼ਟੀ ਤੋਂ ਵਿਆਖਿਆ ਹੈ। ਏਸੇ ਵਿਸ਼ਯ ਨੂੰ ਜਦ ਵਿਆਕਰਣ ਦੀ ਦ੍ਰਿਸ਼ਟੀ ਨਾਲ ਤੱਕੀਏ ਤਾਂ ਇਹ ਵਿਸ਼ਯ ਇਕ ਹੋਰ ਸੂਖਮਤਾ ਵਲ ਲੈ ਜਾਂਦਾ ਹੈ ਕਿ 'ਗਊ' ਜਾਤਿ ਵਾਚਕ ਨਾਮ ਕਿਸ ਤਰ੍ਹਾਂ ਪੈ ਗਿਆ ਹੈ। ਅਰਥਾਤ 'ਗਊ' ਨੂੰ ਗਊ ਕਿਉਂ ਕਿਹਾ ਜਾਂਦਾ ਹੈ ਤੇ ਹੋਰ ਕਿਸੇ ਨਾਮ ਨਾਲ ਕਿਉਂ ਨਹੀਂ ਪੁਕਾਰਿਆ ਜਾਂਦਾ। ਇਨ੍ਹਾਂ ਗੱਲਾਂ ਦੀ ਬਹਿਸ ਦਾ ਸੰਬੰਧ ਵਿਆਕਰਨ ਦੇ ਉਸ ਅੰਗ ਨਾਲ ਹੈ, ਜਿਸ ਨੂੰ ਵਿਉਤਪਤੀ (Etymology) ਕਹਿੰਦੇ ਹਨ। ਪ੍ਰਾਚੀਨ ਵਿਆਕਰਣਿਕਾਂ ਨੇ ਸ਼ਬਦ ਨੂੰ ਤਿੰਨ ਪ੍ਰਕਾਰ ਦੀਆਂ ਵੰਡਾਂ ਵਿਚ ਵੰਡਿਆ ਹੈ ਜਿਨ੍ਹਾਂ ਨੂੰ ਇਹ ਨਾਮ ਦਿਤੇ ਹਨ - ਰੂੜ, ਯੋਗਿਕ ਅਤੇ ਯੋਗ ਰੂੜ।

ਅਭਿਧਾ ਬ੍ਰਿਤੀ ਦਾ ਸੰਬੰਧ ਉਨ੍ਹਾਂ ਸਾਰਿਆਂ ਨਾਵਾਂ ਨਾਲ ਹੋ ਸਕਦਾ ਹੈ ਜੋ ਭਿੰਨ-ਭਿੰਨ ਵਸਤੂਆਂ ਦੇ ਵਾਚਕ ਹਨ, ਚਾਹੇ ਉਹ ਨਾਮ ਜਾਤਿ ਕਰਕੇ ਪ੍ਰਸਿੱਧ ਹੋਏ ਹਨ ਤੇ ਚਾਹੇ ਉਹ ਆਪਣੇ ਗੁਣ, ਕਰਮਾਂ ਕਰਕੇ ਰਖੇ ਗਏ ਹਨ ਤੇ ਭਾਵੇਂ ਉਹ ਰਖਣ ਵਾਲੇ ਦੀ ਸੁਤੰਤਰ ਇੱਛਾ ਦੇ ਅਨੁਸਾਰੀ ਹਨ। ਫੇਰ, ਇਹ ਜਾਤਿ ਵਾਚਕ, ਗੁਣ ਵਾਚਕ, ਕ੍ਰਿਯਾ ਵਾਚਕ ਆਦਿਕ ਨਾਮ ਭਾਵੇਂ ਆਪਣੇ ਅਸਲੇ ਵਿਚ (Etymological derivation) ਰੂੜੀ ਹਨ ਜਾਂ ਯੋਗਿਕ ਤੇ ਚਾਹੇ ਯੋਗ ਰੂੜੀ ਇਹ ਸਾਰੇ ਦੇ ਸਾਰੇ ਅਭਿਧਾ ਬ੍ਰਿਤੀ ਦੇ ਵਰਤਾਰੇ ਹੇਠ ਆ ਸਕਦੇ ਹਨ।

ਅਰਥਾਂ ਨੂੰ ਨਿਸਚਿਤ ਕਰਨ ਵਿਚ ਅਭਿਧਾ ਬ੍ਰਿਤੀ ਤਿੰਨ ਮੋਟੀਆਂ ਗੱਲਾਂ ਦਾ ਆਸਰਾ ਲੈਂਦੀ ਹੈ। ਉਹ ਤਿੰਨ ਗੱਲਾਂ ਇਹ ਹਨ - ਪਹਿਲੀ ਨਿਕਟਤਾ, ਦੂਜੀ ਸਹਚਾਰ, ਤੀਜਾ ਪਰਸੰਗ। ਕਈ ਸ਼ਬਦ ਐਸੇ ਹੁੰਦੇ ਹਨ ਜਿਨ੍ਹਾਂ ਦੇ ਇਕ-ਇਕ ਦੇ ਕਈ-ਕਈ ਅਰਥ ਹੁੰਦੇ ਹਨ। ਐਸੇ ਸ਼ਬਦਾਂ ਨੂੰ ਅਨੇਕਾਰਥੀ ਕਹਿੰਦੇ ਹਨ। ਅਨੇਕਾਰਥੀ ਸ਼ਬਦ ਦੇ ਲਗਨ ਵਾਲੇ ਅਰਥ ਨਿਸਚਿਤ ਕਰਨ ਲਈ ਉਪਰ ਲਿਖੀਆਂ ਤਿੰਨ ਗੱਲਾਂ ਦਾ ਆਸਰਾ ਲੈਣਾ ਪੈਂਦਾ ਹੈ। ਉਦਾਹਰਨ ਲਈ ਦੇਖੋ ਸ਼ਬਦ 'ਮਾਲ'। ਇਸ ਸ਼ਬਦ ਦੇ ਦੋ ਅਰਥ ਹਨ - ਇਕ ਤੇ ਦੌਲਤ ਤੇ ਦੂਜਾ ਵਗਦੇ ਖੂਹ ਉਪਰ ਪੈਣ ਵਾਲਾ ਰੱਸਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਹੈ :

**ਕਰ ਹਰਿਹਟ ਮਾਲ ਟਿੰਡ ਪਰੋਵਹੁ...॥**

ਬਸੰਤੁ, ਮ: ੧, ਪੰਨਾ ੧੧੭੧

ਏਥੇ 'ਮਾਲ' ਦੇ ਅਰਥ ਖੂਹ ਵਾਲੀ ਮਾਲ ਲਗੇਗਾ। ਤੁਕ ਵਿਚ ਹਰਹਟ ਤੇ ਟਿੰਡ ਦੀ ਨਿਕਟਤਾ ਏਹੋ ਅਰਥ ਨਿਸਚਿਤ ਕਰਦੀ ਹੈ। ਫੇਰ ਦੇਖੋ ਗੁਰਵਾਕ ਹੈ, 'ਮਨ ਮੋਤੀ ਹੈ ਤਿਸ

ਕਾ ਮਾਲ'। ਏਥੇ ਮਾਲ ਦਾ ਅਰਥ 'ਦੌਲਤ' ਹੈ। ਮੋਤੀ ਸ਼ਬਦ ਦੀ 'ਨਿਕਟਤਾ' ਇਹੁ ਨਿਸਚਾ ਕਰਾਉਂਦੀ ਹੈ। ਹੋ ਸਕਦਾ ਹੈ ਕਿ ਕੋਈ ਇਹ ਸ਼ੰਕਾ ਕਰੇ ਕਿ ਮੋਤੀਆਂ ਦੀ ਵੀ ਮਾਲਾ ਹੁੰਦੀ ਹੈ, ਜਿਸ ਨੂੰ ਮਾਲ ਕਿਹਾ ਜਾ ਸਕਦਾ ਹੈ ਪਰ ਇਹ ਅਰਥ ਸਥਲ ਵਿਰੁਧ ਹੋ ਜਾਏਗਾ, ਕਿਉਂਕਿ ਤੁਕ ਵਿਚ ਜੋ ਸ਼ਬਦ ਮਾਲ ਆਇਆ ਹੈ ਉਹ ਪੁਲਿੰਗ ਹੈ, ਇਸਤ੍ਰੀ ਲਿੰਗ ਨਹੀਂ। ਅਗਰ ਏਥੇ 'ਮਾਲਾ' ਦੇ ਅਰਥ ਹੁੰਦੇ ਤਾਂ ਪਾਠ ਹੋਰ ਹੋਣਾ ਸੀ। ਸੋ ਮਾਲ ਦੇ ਅਰਥ 'ਦੌਲਤ' ਮੋਤੀ ਦੀ ਨਿਕਟਤਾ ਅਤੇ ਲਿੰਗ ਦੀ ਬਿਵਸਥਾ ਦੇ ਸਥਲ 'ਤੇ ਨਿਸਚਿਤ ਕਰ ਦਿਤੇ। ਹੁਣ ਮੋਰ ਦੇ ਦੂਜੇ ਅਰਥ ਦੇਖੋ :

**ਹੁਣ ਰੁਤ ਤ੍ਰੂਲ ਪੈਣ ਦੀ ਆਈ ॥**
**ਮੋਰ ਪਪੀਹੇ ਸ਼ੋਰ ਛਡਿਆ ਦਾਦਰ ਚੁਪ ਕਰਾਈ ॥**

ਏਥੇ ਮੋਰ ਦੇ ਅਰਥ ਇਕ ਪੰਛੀ ਖ਼ਾਸ ਤੋਂ ਹਨ। ਪ੍ਰਸੰਗ ਰੁਤ ਦਾ ਹੈ। ਪਪੀਹੇ ਸ਼ਬਦ ਦੀ ਨਿਕਟਤਾ ਹੈ। ਇਸ ਕਰਕੇ ਪੰਛੀ ਦੇ ਅਰਥਾਂ ਵਿਚ ਕੋਈ ਸੰਦੇਹ ਬਾਕੀ ਨਹੀਂ ਰਹਿ ਜਾਂਦਾ। ਏਸੇ ਤਰ੍ਹਾਂ ਗੁਰਬਾਕ ਹੈ :

**ਮੇਰ ਸੁਮੇਰ ਮੋਰੁ ਬਹੁ ਨਾਚੈ ... ॥**

ਨਟ, ਮ: ੪, ਪੰਨਾ ੯੮੩

ਏਥੇ ਵੀ ਪਰਬਤ ਆਦਿ ਦੀ ਨਿਕਟਤਾ ਤੇ ਮੋਰ ਦੇ ਅਰਥ ਪੰਛੀ ਵਿਸ਼ੇਸ਼ ਹਨ। ਗੁਰਵਾਕਾਂ ਵਿਚ ਮੋਰੀ ਸ਼ਬਦ ਦੇ ਵੀ ਦੋ ਅਰਥ ਹਨ। ਦੇਖੋ :

**ਗੁਰਿ ਦਿਖਲਾਈ ਮੋਰੀ ॥**
**ਜਿਤੁ ਮਿਰਗ ਪੜਤ ਹੈ ਚੋਰੀ ॥** ਸੋਰਠਿ, ਕਬੀਰ, ਪੰਨਾ ੬੫੬

ਏਥੇ ਮੋਰੀ ਦਾ ਅਰਥ ਕੋਈ ਢਕਿਆ ਹੋਇਆ ਰਸਤਾ ਹੈ ਜੋ ਅਸਾਨੀ ਨਾਲ ਲਭਦਾ ਨਹੀਂ, ਪਰ ਜਿਥੋਂ ਮਿਰਗ ਚੋਰੀ ਆ ਵੜਦੇ ਹਨ। ਪਰ ਏਸ ਤੁਕ 'ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ'। ਮੋਰੀ ਦੇ ਅਰਥ ਮੋਰ ਪੰਛੀ ਹਨ, ਕੋਈ ਨਾਲੀ ਜਾਂ ਰਸਤਾ ਨਹੀਂ। ਗਜ ਸ਼ਬਦ ਦੇ ਅਰਥ ਵੀ ਦੋ ਹਨ, ਹਾਥੀ ਤੇ ਮਾਪ।

**ਨਾਥ ਜੈਸੇ ਗਜ ਕੇ ਫੰਧ ਛੁਡਾਇਓ ॥**

ਪੌਰਾਣਿਕ ਪ੍ਰਸੰਗ ਅਨੁਸਾਰ ਹਾਥੀ ਦੇ ਫੰਧ ਨੂੰ ਵਿਸ਼ਨੂ ਨੇ ਛੁਡਾਏ ਸਨ। ਸੋ ਇਸ ਕਰਕੇ ਏਥੇ ਗਜ ਦਾ ਅਰਥ 'ਹਾਥੀ' ਹੀ ਲਗੇਗਾ। ਪਰ ਏਸ ਗੁਰਵਾਕ ਵਿਚ :

**ਗਜ ਸਾਢੇ ਤੈ ਤੈ ਧੋਤੀਆ... ॥**

ਆਸਾ, ਕਬੀਰ, ਪੰਨਾ ੪੭੬

'ਧੋਤੀਆਂ' ਦੀ ਨਿਕਟਤਾ ਕਰਕੇ ਗਜ ਦੇ ਅਰਥ ਮਾਪ ਦੇ ਹਨ ਜੋ ਅਜ ਕਲ ਤਿੰਨ ਫੁੱਟ ਦਾ ਮੰਨਿਆ ਜਾਂਦਾ ਹੈ। ਹੋਰ ਦੇਖੋ 'ਮਧੁਕਰ' ਸ਼ਬਦ ਦੇ ਦੋ ਅਰਥ ਹਨ – ਇਕ ਭੌਰਾ ਤੇ ਦੂਜਾ ਸ਼ਹਦ ਦੀ ਮੱਖੀ। ਇਹ ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਗਿਆ ਹੈ, ਜੈਸੇ :

**ਮਨੁ ਸੁ ਮਧੁਕਰ ਕਰਉ... ॥**

ਧਨਾਸਰੀ, ਰਵਿਦਾਸ, ਪੰਨਾ ੪੯੪

ਮਧੁਕਰ ਕਰਦੇ ਅਰਥ ਕਿਸ ਤਰ੍ਹਾਂ ਸਹਚਾਰ ਕਰਕੇ ਬਦਲਦੇ ਹਨ, ਹੇਠ ਲਿਖੇ ਉਦਾਹਰਨ ਤੋਂ ਪ੍ਰਗਟ ਹੋ ਜਾਏਗਾ :

**ਮਧੁਕਰ ਕਰਨ ਗੁੰਜਾਰ ਕਮਲਾਂ ਦੇ ਗਿਰਦੇ।**
**ਮਨ ਵਿਚ ਰਖਣ ਚਾਉ ਤਿਉਂ ਪ੍ਰੇਮੀ ਹਿਰਦੇ।**

ਏਥੇ ਮਧੁਕਰ ਦਾ ਅਰਥ ਭੌਰਾ ਹੈ ਕਿਉਂਕਿ ਭੌਰੇ ਦਾ ਸਹਚਾਰ ਕਮਲਾਂ ਨਾਲ ਹੈ, ਮੱਖੀ ਦਾ ਤੇ ਕਮਲਾਂ ਦਾ ਸਹਚਾਰ ਨਹੀਂ। ਪਰ ਹੇਠਲੀਆਂ ਪੰਕਤੀਆਂ ਵਿਚ ਮਧੁਕਰ ਦਾ ਅਰਥ ਮੱਖੀ ਹੀ ਲਗੇਗਾ :

**ਮਧੁਕਰ ਬੈਠੀ ਆਨ ਛੱਤੇ ਆਪਨੇ**
**ਕਰਦੀ ਸਿਖਿਆ ਦਾਨ ਪਾਲੇ ਮਾਰਿਆ।**

ਗੁਰਵਾਕ 'ਮਨੁ ਸੁ ਮਧੁਕਰ ਕਰੋ' ਵਿਚ ਮਧੁਕਰ ਦੇ ਅਰਥ ਭੌਰਾ ਹੀ ਲਗੇਗਾ। ਏਥੇ ਉਪਦੇਸ਼ ਹੈ ਮਨ ਨੂੰ ਭੌਰੇ ਵਾਕੁਨ ਪ੍ਰੇਮੀ ਬਣਾਉਣ ਦਾ। ਇਹ ਸ਼ੰਕਾ ਹੋ ਸਕਦੀ ਹੈ ਕਿ ਮਨ ਨੂੰ ਮੱਖੀ ਵਰਗਾ ਸੰਜਮ ਸਿਖਾਉਣ ਦਾ ਸ਼ਾਇਦ ਅਰਥ ਹੋਵੇ। ਏਹ ਸ਼ੰਕਾ ਦੀ ਨਿਵਿਰਤੀ ਸਹਜ ਹੀ ਏਸ ਤਰ੍ਹਾਂ ਹੋ ਜਾਂਦੀ ਹੈ ਕਿ ਏਥੇ ਪ੍ਰਸੰਗ ਮਨ ਨੂੰ ਪ੍ਰੇਮ ਭਗਤੀ ਵਿਚ ਆਸਕਤ ਕਰਨ ਦਾ ਹੈ। ਮਨ ਨੂੰ ਭੌਰਾ ਬਣਾ ਕੇ ਗੁਰ ਦੇ ਚਰਨ ਕਮਲਾਂ ਵਿਚ ਪ੍ਰੀਤ ਪ੍ਰੇਰਨਾ ਦਾ ਹੈ। ਕਿਉਂਕਿ ਚਰਨਾਂ ਨੂੰ ਉਪਮਾ ਕਮਲਾਂ ਦੀ ਦਿਤੀ ਜਾਂਦੀ ਹੈ ਤੇ ਕਮਲਾਂ ਦਾ ਸਹਚਾਰ ਭੌਰੇ ਨਾਲ ਹੈ ਮੱਖੀ ਨਾਲ ਨਹੀਂ। ਏਸ ਕਰਕੇ ਮੱਖੀ ਵਾਲੇ ਅਰਥਾਂ ਦੀ ਸੰਭਾਵਨਾ ਦੀ ਸ਼ੰਕਾ ਨਿਵਿਰਤ ਹੋ ਜਾਂਦੀ ਹੈ।

ਹੁਣ ਭਗਤ ਕਬੀਰ ਜੀ ਦੀ ਏਸ ਤੁਕ ਵਲ ਧਿਆਨ ਕਰੋ :

**ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥**

ਸਲੋਕ, ਕਬੀਰ, ਪੰਨਾ ੧੩੭੩

ਮਧੂਕਰੀ ਦੇ ਅਰਥ ਮੰਗੇ ਹੋਏ ਟੁਕਰ ਹਨ। ਕਈ ਘਰਾਂ ਤੋਂ ਲੀਤੀ ਹੋਈ ਭਿਛਿਆ ਕਿਸਮ-ਕਿਸਮ ਦੇ ਅਨਾਜਾਂ ਦੀ ਇਕੱਠੀ ਹੋ ਜਾਂਦੀ ਹੈ। ਏਹ ਮਧੂਕਰੀ ਸ਼ਬਦ ਆਪਣੇ ਅਸਲੇ ਵਿਚ ਸ਼ਹਦ ਦੀ ਮੱਖੀ ਦੇ ਅਰਥਾਂ ਨਾਲ ਜਾ ਰਲੇਗਾ। ਸ਼ਹਦ ਦੀ ਮੱਖੀ ਕਿਸਮ-ਕਿਸਮ ਦੇ ਫੁਲਾਂ ਤੋਂ ਸ਼ਹਦ ਇਕੱਠਾ ਕਰਦੀ ਹੈ। 'ਨਾਨਾ ਬਿਧ ਕੋ ਨਾਜੁ' ਵਾਲੀ ਤੁਕ ਨੇ ਮਧੁਕਰੀ ਦੇ ਅਰਥ 'ਭੌਰੀ' ਨਹੀਂ ਲਗਣ ਦਿਤੇ।

ਸਹਚਾਰ ਨਾਲ ਸ਼ਬਦ ਦਾ ਭਾਵ ਨਿਸਚਿਤ ਹੋਣ ਦੀਆਂ ਕਈ ਮਿਸਾਲਾਂ ਹਨ :

**ਅਰਜੁਨ ਹਰਿਗੋਬਿੰਦ ਨੋ ਸਿਮਰੋ ਸ੍ਰੀ ਹਰਿ ਰਾਇ ॥**

(ਵਾਰ ਦੁਰਗਾ ਕੀ)

ਏਥੇ ਅਰਜਨ ਤੋਂ ਭਾਵ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਹੈ।

**ਜਾਂ ਚੈ ਘਰਿ ਨਿਕਟ ਵਰਤੀ ਅਰਜਨੁ**
**ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ**
**ਗਣ ਗੰਧਰਬ ਬਾਨਵੈ ਹੇਲਾ ॥**

ਮਲਾਰ, ਨਾਮਦੇਵ, ਪੰਨਾ ੧੨੯੨

ਏਥੇ ਪਾਂਡਵਾਂ ਵਾਲਾ ਅਰਜਨ ਹੈ ਇਹ ਭਾਵ ਸਹਚਾਰ ਤੋਂ ਸਪਸ਼ਟ ਹਨ।

ਅਨੇਕਾਰਥੀ ਸ਼ਬਦਾਂ ਦੇ ਅਰਥਾਂ ਦਾ ਸੰਬੰਧ ਜਿਥੋਂ ਤਕ ਅਭਿਧਾ ਬ੍ਰਿਤੀ ਨਾਲ ਹੈ ਉਥੋਂ ਤਕ ਕੇਵਲ ਇਹ ਗੱਲ ਨਿਸਚੇ ਕਰਨੀ ਪਊ ਤੇ ਬਹੁਤੇ ਅਰਥਾਂ ਵਿਚੋਂ ਕਿਹੜੇ ਇਕ ਅਰਥ ਪ੍ਰਸੰਗ ਅਨੁਸਾਰ ਜਾਂ ਹੋਰ ਸ਼ਬਦਾਂ ਦੀ ਨਿਕਟਤਾ ਕਾਰਨ ਜਾਂ ਸਹਚਾਰੀ ਗੱਲਾਂ ਦੇ ਸਬੱਬ ਗ੍ਰਹਿਣ ਕਰਨੇ ਹਨ। ਜ਼ੋਰ ਏਥੇ ਇਕ ਮੁੱਖ ਅਰਥ ਉਪਰ ਹੈ। ਸਾਧਾਰਨ ਰੂਪ ਵਿਚ ਅਭਿਧਾ ਬ੍ਰਿਤੀ ਇਕ ਉਹ ਤੀਰ ਹੈ ਜੋ ਅਰਥ ਦਾ ਇਕ ਨਿਸ਼ਾਨਾ ਫੁੰਡ ਕੇ ਠੰਡਾ ਹੋ ਜਾਂਦਾ ਹੈ। ਇਸ ਨਾਲ ਇਕ ਸ਼ਬਦ ਦੇ ਦੋ ਅਰਥ ਮੁੱਖ ਨਹੀਂ ਹੋ ਸਕਦੇ। ਦੋਹਾਂ ਵਿਚੋਂ ਜਿਹੜਾ ਪਰਕਰਣਗਤ ਹੋਵੇ ਉਹੋ ਨਿਸਚਿਤ ਹੁੰਦਾ ਹੈ ਪਰ ਜਿਸ ਤਰ੍ਹਾਂ ਕਿਸੇ ਬਲਵਾਨ ਦਾ ਤੀਰ ਚਲਾਇਆ ਹੋਇਆ ਕਈ ਵੇਰ ਦੋ ਨਿਸ਼ਾਨੇ ਫੁੰਡ ਲੈਂਦਾ ਹੈ, ਏਸ ਤਰ੍ਹਾਂ ਕਈ ਹਾਲਤਾਂ ਵਿਚ ਇਕ ਸ਼ਬਦ ਦੋ ਪਰਕਰਣਗਤ ਵਾਚਕ ਅਰਥਾਂ ਦੀ ਤਾਕਤ ਰਖਦਾ ਹੈ। ਉਦਾਹਰਣ ਲਈ

ਇਹ ਬੁਝਾਰਤ ਹੈ :

**ਬਾਲਾ ਸੀ ਤਾਂ ਸਭ ਨੂੰ ਭਾਇਆ ॥**
**ਵਡਾ ਹੋਇਆ ਕਿਸੇ ਕੰਮ ਨਾ ਆਯਾ ॥**

ਇਸ ਦਾ ਮਤਲਬ ਦੀਵਾ ਹੈ। ਬਾਲਾ ਦੇ ਦੂਹਰੇ ਅਰਥ ਹਨ, ਇਕ ਤੇ ਬਾਲਾ ਪਈ ਜਗਾਯਾ ਤੇ ਦੂਜੇ ਬਾਲਾ ਪਈ ਬੱਚਾ। ਏਸੇ ਤਰ੍ਹਾਂ 'ਵਡੇ' ਵਿਚ ਅਰਥਾਂ ਦੀ ਦੂਹਰੀ ਝਲਕ ਹੈ। ਅਭਿਧਾ ਬ੍ਰਿਤੀ ਜਿਸ ਹਾਲਤ ਵਿਚ ਐਸੀ ਅਰਥਾਂ ਦੀ ਦੂਹਰੀ ਮਾਰ ਕਰੇ ਉਸ ਵਿਚ ਇਕ ਬਚਿਤ੍ਰ ਸੁੰਦਰਤਾਈ ਆ ਜਾਂਦੀ ਹੈ। ਇਸ ਸੁੰਦਰਤਾਈ ਨੂੰ ਸਲੇਸ ਅਲੰਕਾਰ ਕਹਿੰਦੇ ਹਨ। ਸਲੇਸ ਅਲੰਕਾਰਾਂ ਵਿਚ ਦੂਹਰੀ ਛਡ ਕੇ ਕਿਤੇ-ਕਿਤੇ ਅਰਥਾਂ ਦੀ ਤੀਹਰੀ ਝਲਕ ਇਕਦਮ ਪੈਂਦੀ ਹੈ। ਦੇਖੋ :

**ਰਹਿਮਨ ਪਾਨੀ ਰਾਖੀਏ ਬਿਨ ਪਾਨੀ ਸਭ ਸੂਨ ॥**
**ਪਾਨੀ ਗਏ ਨੂੰ ਊਬਰੇ ਮੋਤੀ ਮਾਨਸ ਚੂਨ।**

ਏਥੇ ਪਾਨੀ ਦੇ ਅਰਥ ਤਿੰਨ ਹਨ- ਪਹਿਲਾ ਆਬ (ਮੋਤੀਆਂ ਦੀ ਚਮਕ), ਦੂਜਾ ਆਬ (ਆਦਮੀ ਦੀ ਇੱਜ਼ਤ, ਜਿਸ ਤਰ੍ਹਾਂ ਕਹਿੰਦੇ ਹਨ ਆਦਮੀ ਆਪਣੀ ਆਬ ਗੁਆ ਲੈਂਦਾ ਹੈ), ਤੀਸਰਾ (ਜਲ, ਜਿਸ ਦੇ ਪੈਣ ਨਾਲ ਚੂਨਾ ਫੂਲਦਾ ਹੈ)। ਏਹ ਦੋਹਾ ਰਹੀਮ ਖਾਨ ਖਾਨਾ ਦਾ ਹੈ ਕਿ ਪਾਨੀ ਦੇ ਬਗੈਰ ਮੋਤੀ, ਆਦਮੀ ਤੇ ਚੂਨਾ ਨਹੀਂ ਉਠਦੇ। ਏਸ ਦੋਹੇ ਵਿਚ 'ਊਬਰੇ' ਵਿਚ ਵੀ ਅਰਥਾਂ ਦੀ ਤੀਹਰੀ ਝਲਕ ਹੈ। ਅਨੇਕਾਰਥੀ ਸ਼ਬਦਾਂ ਦੀ ਸਲੇਸ਼ ਵਰਤੋਂ ਇਹ ਸਵਾਲ ਪੈਦਾ ਕਰ ਦੇਂਦੀ ਹੈ ਕਿ ਆਯਾ ਇਕ ਤੋਂ ਵਧੀਕ ਪਰਕਰਣਗਤ ਅਰਥ ਸਾਰੇ ਸ਼ੁਧ ਵਾਚਕ ਅਰਥ ਹੀ ਰਹੇ ਹਨ ਜਾਂ ਉਹ ਵਾਚਕ ਲਖਾਇਕ ਤੇ ਸੂਚਕ ਮਿਲਵੇ ਅਰਥ ਹੋ ਗਏ ਹਨ। ਏਹ ਵਿਸ਼ਯ ਚੂੰਕਿ ਦੂਸਰੀਆਂ ਬ੍ਰਿਤੀਆਂ ਨਾਲ ਸੰਬੰਧ ਰਖਦਾ ਹੈ। ਏਸ ਕਰਕੇ ਏਸ ਸਾਰੇ ਵਿਚਾਰ ਨੂੰ ਅਸੀਂ ਅੱਗੇ ਚਲ ਕੇ ਖੋਲ੍ਹਾਂਗੇ। ਏਥੇ ਸਾਡੀ ਕਥਨੀ ਦਾ ਮਤਲਬ ਇਹ ਹੈ ਕਿ ਅਭਿਧਾ ਬ੍ਰਿਤੀ ਦੇ ਨਿਯਮ ਅਨੇਕਾਰਥੀ ਸ਼ਬਦਾਂ ਦੇ ਇਕ ਪਰਕਰਣਗਤ ਅਰਥ ਨਿਸਚਤ ਕਰਨ ਵਿਚ ਸਹਾਇਤਾ ਕਰਦੇ ਹਨ। ਪਰ ਜਿਥੇ ਦੋ ਅਰਥ ਪਰਕਰਣਗਤ ਹੋਣ ਉਥੇ ਸਲੇਸ਼ ਅਲੰਕਾਰ ਹੋ ਜਾਂਦਾ ਹੈ। ਪੰਡਿਤ ਪੋਦਾਰ ਦਾ ਕਥਨ ਹੈ ਕਿ ਸਲੇਸ ਅਲੰਕਾਰ ਵਿਚ ਇਕ ਅਰਥ ਦਾ ਬੋਧ ਹੋ ਜਾਣ ਤੇ ਅਭਿਧਾ ਸ਼ਕਤੀ ਨਹੀਂ ਰੁਕਦੀ ਅਭਿਧਾ ਸ਼ਕਤੀ ਇਕ ਸਾਥ ਦੂਸਰਾ ਅਰਥ ਕਰਾ ਦੇਂਦੀ ਹੈ। ਇਸ ਤੋਂ ਛੁੱਟ ਅਭਿਧਾ ਬ੍ਰਿਤੀ ਇਕ ਵਕਤ ਇਕੋ ਹੀ 'ਵਾਚਕ ਅਰਥ' ਦਾ ਬੋਧ ਕਰਾਏਗੀ, ਦੋ ਵਾਚਕ ਅਰਥਾਂ ਦਾ ਨਹੀਂ। ਦੋ ਵਾਚਕ

ਅਰਥ ਹੋਣ ਨਾਲ ਜੈਸਾ ਕਿ ਪਿਛੇ ਕਿਹਾ ਹੈ ਸਲੇਸ ਅਲੰਕਾਰ ਦੀ ਉਤਪਤਿ ਹੋ ਜਾਏਗੀ। ਇਕ 'ਵਾਚਕ ਅਰਥ' ਉਪਰ ਜੋ ਜ਼ੋਰ ਦਿਤਾ ਜਾ ਰਿਹਾ ਹੈ ਉਸ ਤੋਂ ਇਹ ਗੱਲ ਸੁਤੇ ਸਿਧ ਪ੍ਰਗਟ ਹੋ ਰਹੀ ਹੈ ਕਿ ਅਭਿਧਾ ਬ੍ਰਿਤੀ ਏਕ ਵਿਤ੍ਰੇਕ ਸ਼ਕਤੀ ਹੈ ਕਿ ਜੋ ਅਨੇਕਾਰਥੀ ਸ਼ਬਦਾਂ ਦੇ ਬਹੁਤ ਅਰਥਾਂ ਵਿਚੋਂ ਇਕ ਪਰਕਰਣਗਤ ਅਰਥ ਨੂੰ ਵਖਰਾ ਕਰਦੀ ਹੈ। ਇਸ ਵਿਤ੍ਰੇਕ ਦੀ ਵਰਤੋਂ ਕਿਸ ਤਰ੍ਹਾਂ ਸਫਲ ਹੁੰਦੀ ਹੈ ਹੇਠ ਲਿਖਿਆ ਉਦਾਹਰਣ ਦੇਖੋ :

**ਪਤਿ ਹੀ ਸੋਂ ਪ੍ਰੇਮ ਹੋਇ ਪਤਿ ਹੀ ਸੋਂ ਨੇਮ ਹੋਇ**
**ਪਤਿ ਹੀ ਸੋਂ ਖੇਮ ਹੋਇ ਪਤਿ ਹੀ ਸੋਂ ਰਤ ਹੈ॥**
**ਪਤਿ ਹੀ ਹੈ ਜਗ ਜੋਗ ਪਤਿ ਹੀ ਹੈ ਰਸ ਭੋਗ**
**ਪਤਿ ਹੀ ਸੋਂ ਮਿਟੇ ਸੋਗ ਪਤਿ ਹੀ ਕੋ ਜਤ ਹੈ॥**
**ਪਤਿ ਹੀ ਹੈ ਗਯਾਨ ਧਯਾਨ ਪਤਿ ਹੀ ਹੈ ਪੁੰਨ ਦਾਨ**
**ਪਤਿ ਹੀ ਹੈ ਤੀਰਥ ਨ੍ਹਾਨ ਪਤਿ ਹੀ ਕੋ ਮਤ ਹੈ॥**
**ਪਤਿ ਬਿਨੁ ਪਤਿ ਨਾਹੀਂ ਪਤਿ ਬਿਨੁ ਗਤਿ ਨਾਹੀਂ**
**ਸੁੰਦਰ ਸਕਲ ਵਿਧਿ ਏਕ ਪਤੀਬ੍ਰਤ ਹੈ॥**

*ਸੁੰਦਰ ਕਾਵਿ*

ਉਪਰਲੇ ਛੰਦ ਵਿਚ 'ਪਤਿ' ਲਫ਼ਜ਼ ਚੌਦਾਂ ਵੇਰ ਦੋਹਰਾਇਆ ਗਿਆ ਹੈ। ਪਤਿ ਸ਼ਬਦ ਅਨੇਕਾਰਥੀ ਹੈ, ਇਸ ਦੇ ਕਈ ਅਰਥ ਹਨ– ਇਕ ਮਾਲਕ ਹੈ, ਦੂਜੇ ਇੱਜ਼ਤ ਹੈ ਤੇ ਇਸ ਤੋਂ ਛੁਟ ਹੋਰ ਵੀ ਅਰਥ ਹਨ। ਉਪਰਲੇ ਛੰਦ ਵਿਚ ਬਾਰਾਂ ਵੇਰ ਤਾਂ ਪਤਿ ਦਾ ਅਰਥ 'ਮਾਲਕ' ਹੀ ਲਗਦਾ ਹੈ ਪਰ ਤੇਰ੍ਹਵੀਂ ਵੇਰ ਮਾਲਕ ਅਰਥ ਨਹੀਂ ਲਗ ਸਕਦਾ। ਏਸ ਵੇਰੀ 'ਇੱਜ਼ਤ' ਅਰਥ ਲਗੇਗਾ। ਚੌਦ੍ਹਵੀਂ ਵੇਰ ਫੇਰ 'ਮਾਲਕ' ਹੀ ਅਰਥ ਹੋ ਜਾਏਗਾ। ਏਸ ਛੰਦ ਵਿਚ ਪਤਿ ਦੇ ਦੋ ਅਰਥ ਲਗਣ ਨਾਲ ਸਲੇਸ਼ ਅਲੰਕਾਰ ਦੀ ਉਪਸਥਿਤੀ ਨਹੀਂ ਹੁੰਦੀ। ਕਿਉਂਕਿ ਏਥੇ ਇਕ ਵੇਰ ਪਤਿ ਕਹੇ ਹੋਇ ਦੇ ਦੋ ਅਰਥ ਨਹੀਂ। ਚੌਦਾਂ ਵੇਰ ਪਤਿ ਕਹੇ ਹੋਇ ਦੇ ਦੋ ਅਰਥ ਹਨ। ਏਹੋ ਜੇਹੇ ਮੌਕੇ ਉਪਰ ਅਭਿਧਾ ਦ੍ਵਾਰਾ ਅਰਥ ਵਿਤ੍ਰੇਕ ਕਰਨ ਦੀ ਹੁੰਦੀ ਹੈ। ਫੇਰ ਦੇਖੋ *ਦਸਮ ਗ੍ਰੰਥ* ਉਕਤੀ ਹੈ :

**ਏਕ ਰਤੀ ਬਿਨ ਏਕ ਰਤੀ ਕੇ...॥** (੨੧)

'ਰਤੀ' ਵੀ ਅਨੇਕਾਰਥੀ ਹੈ। ਪਹਿਲੇ ਰਤੀ ਦੇ ਅਰਥ 'ਪ੍ਰੇਮ' ਹਨ, ਦੂਜੇ ਰਤੀ ਦੇ (ਵਾਚਕ) ਅਰਥ 'ਮਾਸੇ ਦਾ ਅਠਵਾਂ ਹਿਸਾ' ਹਨ। ਇਸ ਜਗ੍ਹਾ ਵੀ ਏਕ ਸ਼ਬਦ ਦੇ ਦੋ ਅਰਥ

ਨਹੀਂ ਲਗ ਰਹੇ ਪ੍ਰੰਤੂ ਦੋ ਸ਼ਬਦਾਂ ਦੇ ਵਿਤ੍ਰੇਕ ਨਾਲ ਇਕ-ਇਕ ਅਰਥ ਲਗ ਰਹੇ ਹਨ। ਏਸ ਕਰਕੇ ਸਪਸ਼ਟ ਰੂਪ ਇਹ ਅਭਿਧਾ ਬ੍ਰਿਤੀ ਦੁਆਰਾ ਅਰਥ ਹੋ ਰਹੇ ਹਨ। ਸਲੇਸ਼ ਅਲੰਕਾਰ ਦੁਆਰਾ ਨਹੀਂ। ਏਸ ਸੁੰਦਰਤਾਈ ਨੂੰ ਸਾਹਿਤ ਵਾਲਿਆਂ ਯਮਕ ਅਲੰਕਾਰ ਦਾ ਨਾਉਂ ਦਿਤਾ ਹੈ। ਅਨੇਕਾਰਥੀ ਸ਼ਬਦਾਂ ਦਾ ਇਹ ਵਰਤਾਓ ਸਾਹਿਤ ਵਿਚ ਇਕ ਬਚਿਤ੍ਰ ਸੁੰਦਰਤਾਈ ਪੈਦਾ ਕਰ ਦੇਂਦਾ ਹੈ। ਇਕ ਅਨੇਕਾਰਥੀ ਸ਼ਬਦ ਜਦ ਦੋ ਵਾਰ ਵਰਤਿਆ ਜਾਵੇ ਤੇ ਦੋਨੋਂ ਵੇਰ ਵਾਚਕ ਅਰਥ ਜੁਦਾ ਹੋਣ ਤਾਂ ਨਿਰਸੰਸੇ ਯਮਕ ਅਲੰਕਾਰ ਹੋ ਜਾਂਦਾ ਹੈ। ਸ਼ਬਦ ਬ੍ਰਿਤੀ ਦੇ ਵਿਸ਼ਯ ਦੀ ਦ੍ਰਿਸ਼ਟੀ ਤੋਂ ਯਮਕ ਅਲੰਕਾਰ (ਯਮਕ ਅਲੰਕਾਰਾਂ ਦੀਆਂ ਵੀ ਕਿਸਮਾਂ ਹਨ, ਇਹ ਉਨ੍ਹਾਂ ਵਿਚ ਅੰਭਰਾਪਦ ਯਮਕ ਅਲੰਕਾਰ ਹੈ) ਦਾ ਸੰਬੰਧ ਅਨੇਕਾਰਥੀ ਸ਼ਬਦਾਂ ਨਾਲ ਹੈ, ਇਕ ਅਨੇਕਾਰਥੀ ਸ਼ਬਦ ਦੁਹਰਾਇਆ ਜਾਂਦਾ ਹੈ ਹਰ ਵੇਰ ਦੁਹਰਾਨ ਨਾਲ ਅਰਥ ਵਿਤ੍ਰੇਕ ਹੁੰਦੇ ਜਾਂਦੇ ਹਨ ਪਰ ਹਰ ਇਕ ਨਿਖੇੜਵਾਂ ਅਰਥ ਅਭਿਧਾ ਬ੍ਰਿਤੀ ਦੇ ਮੂਲ ਨਿਯਮਾਂ ਅਨੁਸਾਰ ਪਰਕਰਣਗਤ ਨਿਸਚਤ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਕ ਹੈ:

**ਪੰਚ ਮਨਾਏ ਪੰਚ ਰੁਸਾਏ ॥**
**ਪੰਚ ਵਸਾਏ ਪੰਚ ਗਵਾਏ ॥**

ਆਸਾ, ਮ: ੫, ਪੰਨਾ ੪੩੦

ਏਸ ਵਾਕ ਵਿਚ ਪੰਚ ਸ਼ਬਦ ਚਾਰ ਵਾਰ ਦੁਹਰਾਇਆ ਗਿਆ ਹੈ। ਪੰਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਸ਼ਾ ਵਿਚ ਇਕ ਤੋਂ ਵਧੀਕ ਅਰਥਾਂ ਵਿਚ ਅਨੇਕ ਵਾਰੀ ਵਰਤਿਆ ਗਿਆ ਹੈ। ਇਸ ਕਰਕੇ ਇਹ ਅਨੇਕਾਰਥੀ ਹੈ। ਪਹਿਲੇ ਪੰਚ ਦੇ ਅਰਥ ਹਨ- ਸਤ, ਸੰਤੋਖ, ਦਇਆ, ਧਰਮ, ਧੀਰਜ। ਇਹ ਪੰਜ। ਦੂਜੇ ਪੰਚ ਇਹ ਹਨ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਤੀਜੇ ਪੰਚ ਹਨ- ਅਕਾਸ਼, ਤੇਜ, ਵਾਯੂ, ਜਲ, ਪ੍ਰਿਥਵੀ। ਚੌਥੇ ਪੰਚ ਹਨ। ਸ਼ਬਦ, ਰੂਪ, ਰਸ, ਸਪਰਸ਼, ਗੰਧ। ਸਾਰੇ ਵਾਕ ਦੇ ਮਿਲਵੇਂ ਅਰਥ ਇਹ ਲਗਣਗੇ :

ਆਪਣੇ ਅੰਦਰ ਜਗਿਆਸੂ ਨੇ ਇਹ ਪੰਚ ਚੇਤਨ ਗੁਣ ਧਾਰਨ ਕਰ ਲੀਤੇ ਹਨ- ਸਤ, ਸੰਤੋਖ, ਦਇਆ, ਧਰਮ, ਧੀਰਜ। ਪਰ ਇਹ ਤਦ ਧਾਰਨ ਹੋ ਸਕੇ ਹਨ ਕਿ ਆਪਣੇ ਅੰਦਰੋਂ ਇਹ ਪੰਜ ਔਗੁਣ ਕੱਢੇ ਹਨ ਤਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਤੀਜੇ ਪੰਚ ਇਹ ਹਨ- ਅਕਾਸ਼, ਤੇਜ, ਵਾਯੂ, ਜਲ, ਪ੍ਰਿਥਵੀ, ਮਤਲਬ ਇਹ ਹੈ ਕਿ ਇਹ ਪੰਜ ਵਸਾਏ ਗੋਯਾ ਵੱਸ ਕੀਤੇ ਹਨ। ਇਨ੍ਹਾਂ ਪੰਜਾਂ ਨੂੰ ਵੱਸ ਕਰਨ ਦਾ ਭਾਵ ਦੇਹ ਉਪਰ ਪੂਰਨ ਵਸੀਕਾਰ ਦਾ ਹੈ ਜੋ ਇਨ੍ਹਾਂ ਪੰਜਾਂ ਤੱਤਾਂ ਦੀ ਬਣੀ ਹੋਈ ਹੈ। ਪਰ ਏਸ ਵਸੀਕਾਰ ਲਈ ਜ਼ਰੂਰੀ ਸੀ ਕਿ

ਇਨ੍ਹਾਂ ਪੰਜਾਂ ਤਤਾਂ (ਅਕਾਸ਼, ਤੇਜ, ਵਾਯੂ, ਜਲ, ਪ੍ਰਿਥਵੀ) ਦੇ ਪੰਜੇ ਵਿਸ਼ਯ ਸ਼ਬਦ, ਰੂਪ, ਸਪਰਸ਼, ਰਸ, ਗੰਧ, ਗਵਾ ਦਿਤੇ ਜਾਣ।

ਇਹ ਗੁਰਵਾਕ 'ਪੰਚ' ਸ਼ਬਦ ਦੀ ਯਮਕ ਵਰਤੋਂ ਦਾ ਸੰਪੂਰਨ ਉਦਾਹਰਣ ਹੈ। ਹੁਣ ਇਹ ਗੱਲ ਬਿਲਕੁਲ ਸਪਸ਼ਟ ਹੈ ਕਿ ਅਭਿਧਾ ਬ੍ਰਿਤੀ ਅਨੇਕਾਰਥੀ ਸ਼ਬਦ ਦੇ ਇਕੋ ਵਾਚਕ ਅਰਥ ਦਾ ਇਕ ਵੇਰ ਬੋਧ ਕਰਾਉਂਦੀ ਹੈ। ਜੇ ਇਕ ਵੇਰ ਦੋ ਵਾਚਕ ਅਰਥਾਂ ਦਾ ਇਕ ਸਾਥ ਬੋਧ ਕਰਾ ਦੇਵੇ ਤਾਂ ਸਲੇਸ਼ ਅਲੰਕਾਰ ਹੋ ਜਾਂਦਾ ਹੈ ਪਰ ਜੇ ਇਕ ਅਨੇਕਾਰਥੀ ਸ਼ਬਦ ਦੇ ਦੁਹਰਾਉਨ ਨਾਲ ਅਰਥਾਂ ਵਿਚ ਵਿਤ੍ਰੇਕ ਹੋ ਜਾਵੇ ਤਾਂ ਯਮਕ ਅਲੰਕਾਰ ਹੋ ਜਾਂਦਾ ਹੈ।

# ਮੈਨਾ

*ਪੋਥੀ ਹਰਿ ਜੀ* ਵਿਚ ਲਿਖਿਆ ਹੈ, "ਤਬ ਗੁਰੂ ਬਾਬਾ (ਨਾਨਕ) ਆਇ ਧਰਮਸਾਲਾ ਬੀਚਿ ਬੈਠਿ ਗੈਆ। ਤਬ ਸਾਥੇ ਹੀ ਮਾਤਾ ਭੀ ਬੈਠਿ ਗਈ। ਸੁ ਇਤਨੇ ਬੀਚਿ, ਗੁਰੂ ਬਾਬੇ ਜੀ ਕੇ ਪਾਸਿ, ਸਿਖ ਸੰਤ ਦਸ ਬੀਸ ਆਇ ਜੁੜੇ ਗਏ। ਤਬ ਪਾਸੇ, ਮਰਦਾਨਾ ਰਬਾਬੀ ਭੀ ਰਬਾਬੁ ਲੈ ਕੇ ਆਇ ਬੈਠਾ। ਤਬ ਦਾਸੁ ਭਟੁ ਗੁਰੂ ਬਾਬੇ ਜੀ ਕਾ ਸਿਖ ਥਾ, ਸੁ ਉਸ ਉਪਰਿ ਗੁਰੂ ਬਾਬੇ ਜੀ ਕੀ ਖੁਸੀ ਥੀ। ਗੁਰੂ ਬਾਬੇ ਜੀ ਕੇ ਜੀ ਕੀ ਕਿਛੁ ਏਕੁ ਓਹੁ ਜਾਨਤਾ ਥਾ। ਗੁਰੂ ਬਾਬੇ ਜੀ ਕੇ ਧਿਆਨ ਮਹਿ ਓਹੁ ਜੁੜਿਆ ਥਾ, ਸੁ ਓਹੁ ਭੀ ਤਿਤਿ ਸਮੇਂ ਉੂਹਾ ਧਰਮਸਾਲਾ ਮਹਿ ਬੈਠਾ ਥਾ। ਸੁ ਤਬ ਐਸੀ ਆਗਿਆ ਪਰਮੇਸੁਰ ਕੀ ਭਈ।"

ਪਰਮੇਸਰ ਦੀ ਕੀ ਆਗਿਆ ਭਈ ? ਇਕ ਚਿੜੀ ਬੰਨੇ ਉਪਰ ਆ ਬੈਠੀ। ਇਹ ਮੈਨਾ ਸੀ। ਉਹ ਲਗੀ ਬੋਲਣ ਤੇ ਬੋਲੀ ਹੀ ਜਾਵੇ। ਉਹ ਹੋਰ ਤਰ੍ਹਾਂ ਦੀ ਬੋਲੀ ਬੋਲਦੀ ਸੀ, ਪੰਛੀਆਂ ਵਾਂਗ ਨਹੀਂ ਸੀ ਬੋਲਦੀ। ਜਾਣੀ ਦਾ ਕੋਈ ਮਨੁੱਖ ਬੋਲਦਾ ਹੈ। ਮਾਤਾ ਜੀ ਦਾ ਧਿਆਨ ਉਸ ਵਲ ਚਲਾ ਗਿਆ। ਉਸ ਨੇ ਕਿਹਾ, "ਬਚਾ ਨਾਨਕਾ ! ਸੁਣਿ ਤੋ, ਇਹ ਕਿ ਆਖਦੀ ਹੈ ?"

ਤਬ ਗੁਰੂ ਬਾਬੇ ਆਖਿਆ ਜਿ "ਮਾਤਾ ਅਸਾਡੀ ਭੋਲੀ ਹੀ ਏ। ਭੋਲੀਏ ਮਾਤਾ ! ਕੋਈ ਜਾਨਵਰਾਂ ਦੀ ਬੋਲੀ ਮਨੁੱਖ ਸਮਝ ਸਕਦਾ ਹੈ ? ਮਾਤਾ ਜੀ ! ਪੰਖੀਆਂ ਦੀ ਬੋਲੀ ਪੰਖੀ ਹੀ ਸਮਝਦੇ ਹੈਨਿ, ਹੋਰੁ ਕੋਈ ਕਿ ਜਾਣੈ।" ਤਬ ਮਾਤਾ ਕਹਿਆ, "ਨਾ ਬਚਾ ! ਤੂ ਸਭ ਕਿਛੁ ਜਾਣਦਾ ਹੈ...।" ਤਬ ਗੁਰੂ ਬਾਬੇ ਕਹਿਆ ਕਿ "ਨਾ ਮਾਤਾ ਜੀ ! ਹਉ ਏਨ੍ਹਾਂ ਦੀ ਬੋਲੀ ਨਾਹੀ ਸਮਝਦਾ।" ਤਬ ਏਤਨੇ ਗੁਰੂ ਬਾਬੇ ਦੇ ਕਹਣੇ ਨਾਲਿ, ਮਾਤਾ ਦੇ ਮੁਹਹੁ ਸੁਭਾਇ ਕਰਿ ਨਿਕਲਿ ਗੈਆ ਜਿ "ਬਚਾ ! ਮਿਹਨਤ ਤਾ ਤੂੰ ਏਤਨੀ ਕਰਦਾ ਹੈ, ਜਿ ਨਾ ਪਿਛੈ ਕਿਨੈ ਕੀਤੀ ਹੈ, ਅਤੇ ਨਾ ਅਗੈ ਕੋਈ ਕਰੇਗਾ। ਬਚਾ ! ਤੈ ਅੰਨੁ ਪਾਣੀ ਖਾਣਹੁ ਛਡਿਆ, ਪਾਣੀ ਪੀਣਹੁ ਛਡਿਆ, ਸਵਣਾ ਛਡਿਆ, ਬਹਿਣਾ ਛਡਿਆ, ਘਰੁ ਬਾਰੁ ਸਭੁ ਛਡਿਆ, ਏਤਨੀ ਦੇਸੀ ਦਿਸੰਤਰੀ ਫਿਰਓਹਿ, ਬਚਾ ! ਏਤਨੀ ਗਲ ਭਿ ਨਾਹੀ ਜਾਣਦਾ, ਨਾ ਬਚਾ ! ਏਹ ਕੀ ਗਲ ਹੈ ਜਿ ਨ ਜਾਣਹਿ ! ਬਚਾ ! ਤੂੰ ਜਾਣਦਾ ਸਭ ਕਿਹੁ ਹੈ, ਅਗੈ ਤੂ ਆਖੁ, ਭਾਵੀ ਨਾ ਆਖੁ, ਤੇਰੀ ਖੁਸੀ... ।"

*ਪੋਥੀ ਹਰਿ ਜੀ* (ਸੋਢੀ ਮਿਹਰਵਾਨ), ਪੰਨਾ 319

ਮਾਂ ਖਹਿੜੇ ਪੈ ਗਈ। ਹੋਰ ਸਾਰੇ ਵੀ ਉਤਾਵਲੇ ਹੋ ਗਏ। ਮੈਨਾ ਦੀ ਆਵਾਜ਼ ਵਿਚ ਇਕ ਕੁੰਡੀ ਵਾਲੀ ਵਲਦਾਰ ਹੂਕ ਸੀ ਜੋ ਦਿਲ ਨੂੰ ਚੋਭ ਪਾ ਕੇ ਖਿੱਚਦੀ ਸੀ। ਜਿਤਨੀ ਸੁਰ ਉੱਚੀ ਹੁੰਦੀ ਸੀ। ਉਤਨੀ ਟੁੰਬ ਵਧਦੀ ਸੀ। ਪਰ ਜਿਸ ਵੇਲੇ ਧੀਮੀ ਹੁੰਦੀ ਸੀ ਤਾਂ ਸੁਰ ਵਿਚ ਇਕ ਕੰਬਣੀ ਪੈਦਾ ਹੋ ਜਾਂਦੀ ਸੀ। ਉਸ ਕੰਬਣੀ ਵਿਚ ਚੀਸ ਸੀ, ਚੀਸ ਵਿਚ ਵਿਰਲਾਪ ਸੀ। ਮੈਨਾ ਦੀ ਆਵਾਜ਼ ਰਾਗ ਦੀ ਸਰਗਮ ਸੀ। ਉਹ ਸਰਗਮ ਦੀ ਬੁੱਕਲ ਵਿਚ ਛਿਪੀ ਹੋਈ ਚੇਤਾਉਣੀ ਸੀ। ਉਹ ਚੇਤਾਉਣੀ ਬਿਹਾਗ ਦਾ ਆਲਾਪ ਸੀ। ਉਸ ਆਲਾਪ ਵਿਚੋਂ ਉਗਮ ਰਹੀ ਉਦਾਸੀ ਦੇ ਵਧੇਰੇ ਹਨੇਰੇ ਵਿਚੋਂ 'ਮੌਤ' ਅੱਖ ਬਚਾ ਕੇ ਝਾਕ ਰਹੀ ਸੀ।

ਪੰਖੇਰੂਆਂ ਦੀ ਬੋਲੀ ਕੌਣ ਸਮਝਦਾ ਹੈ ?

ਸ਼ਾਇਦ ਉਹ ਕੋਈ ਸਮਝਦਾ ਹੋਵੇ ਜਿਸ ਨੇ ਦੁਨੀਆਂ ਦੇਖੀ ਹੈ। ਦੁਨੀਆਂ ਨੂੰ ਦੇਖਣ ਦੇ ਵੀ ਦੋ ਤਰੀਕੇ ਹਨ। ਇਕ ਹੈ ਵਿਚਾਰਵਾਨਾਂ ਦਾ ਜੋ ਸੱਚ ਦੀ ਤਲਾਸ਼ ਵਿਚ ਨਿਕਲਦੇ ਹਨ, ਦੂਜਾ ਹੈ ਹੱਠ ਧਰਮੀਆਂ ਦਾ, ਜੋ ਆਪਣੇ ਹੱਠ ਵਿਚ ਪੱਕੇ ਹਨ। ਇਹ ਆਪਣੇ ਪੱਖ ਦੀ ਗੱਲ ਕਰਦੇ ਹਨ, ਵਾਦ-ਵਿਵਾਦ ਕਰਦੇ ਹਨ, ਝਗੜੇ ਕਰਦੇ ਹਨ, ਪਰ ਆਪਣਾ ਨੁਕਤਾ ਨਹੀਂ ਛਡਦੇ। ਗੁਰੂ ਨਾਨਕ ਦਾ ਵਾਹ ਦੋਨਾਂ ਕਿਸਮਾਂ ਦੇ ਬੰਦਿਆਂ ਨਾਲ ਪਿਆ ਹੈ। ਸੱਚ ਦੀ ਤਲਾਸ਼ ਵਾਲਿਆਂ ਨੂੰ ਉਨ੍ਹਾਂ 'ਖੋਜੀ' ਕਿਹਾ ਹੈ ਤੇ ਦੂਜਿਆਂ ਨੂੰ 'ਬਾਦੀ'। 'ਬਾਦੀ' ਤੋਂ ਭਾਵ ਵਾਦ-ਵਿਵਾਦ ਕਰਨ ਵਾਲਾ, ਬਹਸ ਮੁਬਾਹਸੇ ਕਰਨ ਵਾਲਾ, ਝਗੜੇ ਕਰਨ ਵਾਲਾ ਹੈ। 'ਖੋਜੀ' ਨੂੰ ਉਨ੍ਹਾਂ ਸਿਲਾਹਿਆ ਹੈ, ਕਿਹਾ ਹੈ, ਉਹ ਤਰ ਜਾਂਦਾ ਹੈ, ਹੋਰ ਵਡੇਰਾ ਹੋ ਜਾਂਦਾ ਹੈ, ਉਸ ਦਾ ਹਿਰਦਾ ਵਡੀ ਉਪਜ ਵਿਚ ਫੈਲਦਾ ਤੇ ਖਿੜਦਾ ਹੈ, ਪਰ ਝਗੜਾਲੂ ਨਿਘਰ ਜਾਂਦਾ ਹੈ, ਸੁੱਕ ਜਾਂਦਾ ਹੈ, ਬਿਨਸ ਜਾਂਦਾ ਹੈ। ਤੁਕ ਹੈ :

**ਖੋਜੀ ਉਪਜੈ ਬਾਦੀ ਬਿਨਸੈ**
**ਹਉ ਬਲਿ ਬਲਿ ਗੁਰ ਕਰਤਾਰਾ ॥**

ਮਲਾਰ, ਮ: ੧, ਪੰਨਾ ੧੨੫੫

ਪਰ ਖੋਜੀ ਵਿਚ ਅਸਲੀ 'ਵਿਚਾਰ' ਹੋਣੀ ਚਾਹੀਦੀ ਹੈ, ਗਿਆਨ ਵਿਚਾਰ। ਉਸ ਵਿਚ ਆਪਣੀ ਖੋਜ ਦਾ ਅਹੰਕਾਰ ਨਹੀਂ ਚਾਹੀਦਾ, ਸਗੋਂ ਖੋਜ ਨੂੰ ਇਕ ਸੇਵਾ ਸਮਝ ਕੇ ਤੇ ਉਸ ਸੇਵਾ ਭਾਵ ਦੀ ਨਿਮਰਤਾ ਵਿਚ ਸੁਰਤ ਨੂੰ ਟਿਕਾ ਕੇ ਤਤ ਉਤੇ ਪਹੁੰਚਣਾ ਚਾਹੀਦਾ ਹੈ। ਏਸ ਖੋਜ ਵਿਚੋਂ ਜੋ ਉਸ ਨੂੰ ਨਵੀਆਂ ਗੱਲਾਂ, ਨਵੀਆਂ ਖ਼ੂਬੀਆਂ ਤੇ ਨਵੇਂ ਗੁਣ ਦ੍ਰਿਸ਼ਟੀ ਗੋਚਰ ਹੋਣ, ਉਨ੍ਹਾਂ ਗੁਣਾਂ ਨੂੰ ਧਾਰਨ ਕਰਕੇ ਉਸੇ ਰੰਗ ਵਿਚ ਤਦਰੂਪ ਹੋ ਕੇ ਵਿਚਰਨਾ ਚਾਹੀਦਾ ਹੈ।

ਐਸ ਤਰ੍ਹਾਂ ਖੋਜੀ ਵਡਾ ਹੁੰਦਾ ਜਾਂਦਾ ਹੈ, ਉਹ ਉਪਜਦਾ ਹੈ, ਉਗਦਾ ਹੈ ਤੇ ਪੱਲਰਦਾ ਹੈ। ਏਸ ਬਾਰੇ ਉਨ੍ਹਾਂ ਦਾ ਫ਼ਰਮਾਨ ਦੋ ਤੁਕਾਂ ਵਿਚ ਇਸ ਤਰ੍ਹਾਂ ਹੈ :

**ਸੇਵਾ ਸੁਰਤਿ ਰਹਸਿ ਗੁਣ ਗਾਵਾ**
**ਗੁਰਮੁਖਿ ਗਿਆਨੁ ਬੀਚਾਰਾ ॥**
**ਖੋਜੀ ਉਪਜੈ ਬਾਦੀ ਬਿਨਸੈ**
**ਹਉ ਬਲਿ ਬਲਿ ਗੁਰ ਕਰਤਾਰਾ ॥** ਮਲਾਰ, ਮ: ੧, ਪੰਨਾ ੧੨੫੫

ਪਰ ਖੋਜ ਕਰਨ ਲਈ ਸਾਡੇ ਪਾਸ ਸਾਮਾਨ ਕੀ ਹੈ ? ਮੋਟੀ ਸ਼ਕਲ ਵਿਚ ਸਾਡੇ ਕੋਲ ਇਕੋ 'ਮਨ' ਹੈ। ਉਸੇ ਨਾਲ, ਜੋ ਕੁਝ ਹੈ, ਉਪਰਾਲਾ ਕਰ ਸਕਦੇ ਹਾਂ। ਮਨ ਵਿਚ ਕਈ ਘਾਟੇ ਹਨ, ਕਈ ਨੁਕਸ ਹਨ, ਕਈ ਕਮਜ਼ੋਰੀਆਂ ਹਨ। ਮਨ ਦਾ ਝੁਕਾਉ ਰੁਚੀਆਂ ਵਲ ਹੈ। ਰੁਚੀਆਂ ਪਾਣੀ ਵਾਕੁਣ ਚਲਦੀਆਂ ਹਨ, ਢਲਵਾਨ ਵਲ ਦੌੜਦੀਆਂ ਹਨ, ਜਿਤਨੀ ਨਿਵਾਣ ਹੋਵੇ ਉਤਨੀ ਹੀ ਉਨ੍ਹਾਂ ਦੀ ਚਾਲ ਵਧੀਕ ਬੇਲਗਾਮ ਹੋ ਜਾਂਦੀ ਹੈ। ਐਸ ਤਰ੍ਹਾਂ ਤ੍ਰਿਸ਼ਨਾ ਦੀ ਬੇਮੁਹਾਰਤਾ ਦਾ ਹੜ੍ਹ ਚਲ ਰਿਹਾ ਹੈ। ਮਨ ਅੰਨ੍ਹਾ ਹੈ। ਉਸ ਦੇ ਨਾਲ ਲਗੀ ਮਤਿ ਵੀ ਸੁਜਾਖੀ ਨਹੀਂ ਰਹੀ। ਏਸ ਮਨ ਦੀ ਹਨੇਰ-ਗਰਦੀ ਵਿਚ ਮਤਿ ਵੀ ਅੰਨ੍ਹਿਆਂ ਵਾਕੁਣ ਅੱਖ ਮੀਟੀ ਚਲ ਰਹੀ ਹੈ। ਗੁਰੂ ਬਾਬੇ ਨੇ ਕਿਹਾ ਹੈ :

**ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥**
**ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥**

ਬਸੰਤ, ਮ: ੧, ਪੰਨਾ ੧੧੯੦

ਮਤਿ ਦਾ ਕੰਮ ਸੀ ਮਨ ਨੂੰ ਸਮਝਾ ਕੇ ਰਖੇ, ਮਨ ਨੂੰ ਹੋੜੇ ਪਰ ਇਹ ਗੱਲ ਹੋਈ ਨਹੀਂ। ਮਨ ਦਾ ਵੇਗ ਪ੍ਰਬਲ ਹੈ, ਮਤਿ ਦਾ ਠੱਲਾ ਢਿੱਲਾ ਹੈ, ਮਨ ਛੇਕੜ ਮਤਿ ਨੂੰ ਆਪਣੇ ਰਾਹ ਪਾ ਲੈਂਦਾ ਹੈ। ਮਤਿ ਦਾ ਦੂਜਾ ਨਾਮ ਬੁਧਿ ਹੈ, ਬੁਧਿ ਨੂੰ ਵਿਦਵਾਨ ਲੋਕ 'ਮਨੀਸ਼ਾ' ਕਹਿੰਦੇ ਹਨ, ਏਸੇ ਨੂੰ ਗੁਰਬਾਣੀ ਵਿਚ ਕਈ ਥਾਂ 'ਮਨਸਾ' ਕਿਹਾ ਹੈ। ਵਾਕ ਹੈ :

**ਮਨ ਕਾ ਕਹਿਆ ਮਨਸਾ ਕਰੈ ॥**
**ਇਹੁ ਮਨੁ ਪੁੰਨੁ ਪਾਪੁ ਉਚਰੈ ॥**

ਬਿਲਾਵਲੁ, ਮ: ੧, ਪੰਨਾ ੮੩੨

ਇਸ ਦਾ ਭਾਵ ਹੈ ਕਿ ਬੁਧਿ ਜੋ ਹੈ ਉਹ ਮਨ ਦਾ ਕਹਿਆ ਹੀ ਕਰਦੀ ਹੈ, ਉਹ ਆਪਣੀ ਸ੍ਵਤੰਤਰ ਰਹਨਮਾਈ ਕਰਨ ਦੀ ਸਮਰੱਥਾ ਗੁਆ ਬੈਠੀ ਹੈ। ਉਸ ਦਾ ਕੰਮ ਹੁਣ

ਇਹੋ ਹੀ ਰਹਿ ਗਿਆ ਹੈ ਕਿ ਜੋ ਗੱਲਾਂ ਮਨ ਕਰੇ ਉਨ੍ਹਾਂ ਨੂੰ ਹੀ ਉਹ (ਬੁਧਿ) ਠੀਕ ਕਹੇ, ਆਪਣੀ ਦਲੀਲ ਨਾਲ ਉਨ੍ਹਾਂ ਨੂੰ ਹੀ ਸਿਧ ਕਰੇ ਕਿ ਇਹ ਦਰੁਸਤ ਹਨ। ਐਸ ਤਰ੍ਹਾਂ ਮਨ ਨੂੰ ਪੁਸ਼ਟੀ ਮਿਲ ਜਾਂਦੀ ਹੈ ਕਿ ਉਨ੍ਹਾਂ ਗੱਲਾਂ ਨੂੰ ਪੁੰਨ ਹੀ ਉਚਰੇ ਜੋ ਪਾਪ ਹਨ। ਤਾਂ ਤੇ ਮਤਿ ਵਿਚ ਆਪਣੀ ਕੋਈ ਦ੍ਰਿੜਤਾ ਨਹੀਂ ਰਹੀ। ਉਹ ਆਪਣੀ ਸਥਿਰਤਾ ਖੋ ਚੁੱਕੀ ਹੈ। ਐਸੀ ਮਤਿ ਦਾ ਕੋਈ ਲਾਭ ਨਹੀਂ। ਐਸੀ ਮਤਿ ਚੰਚਲ ਹੈ। ਇਹ ਮਨ ਨੂੰ ਹੋਰ ਚਪਲ ਕਰ ਦਿੰਦੀ ਹੈ। ਇਸ ਨੂੰ ਤਿਆਗ ਦੇਣ ਵਿਚ ਹੀ ਭਲਾਈ ਹੈ। ਕਿਹਾ ਹੈ :

**ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ**
**ਏਕ ਸਬਦਿ ਲਿਵ ਲਾਗੀ ॥**

ਸਾਰਗ, ਮ: ੧, ਪੰਨਾ ੧੨੩੨

'ਮਤਿ' ਇਸ ਕਰਕੇ ਸੱਚੀ ਖੋਜ ਵਿਚ, ਸਹਾਈ ਨਹੀਂ। ਗੁਰੂ ਬਾਬਾ ਖੋਜੀ ਸੀ, ਉਹ ਅੰਦਰਲੇ ਦਾ ਖੋਜੀ ਸੀ। ਉਸ ਨੂੰ ਪਤਾ ਸੀ ਕਿ ਮਨ ਦੀ ਕਲਾ ਕਿਸ ਤਰ੍ਹਾਂ ਚਲ ਰਹੀ ਹੈ, ਉਸ ਵਿਚ ਕਿਹੜੇ ਪੁਰਜੇ ਕੰਮ ਕਰ ਰਹੇ ਹਨ। ਮਨ ਕਿਸ ਤਰ੍ਹਾਂ ਰੋਗੀ ਹੋ ਜਾਂਦਾ ਹੈ ਤੇ ਫਿਰ ਕਿਸ ਤਰ੍ਹਾਂ ਉਹ ਸਿਹਤ ਪਕੜਦਾ ਹੈ। ਮਨ ਅੰਨ੍ਹਾ ਹੈ, ਪਰ ਉਸ ਦੀ ਅੱਖ ਹੈ ਕਿਥੇ ? ਮਨ ਦੇ ਨੇਤਰ ਦਾ ਨਾਂ ਕੰਵਲ ਹੈ। ਨੈਣਾਂ ਨੂੰ ਕੰਵਲ ਦੇ ਰੂਪਕ ਵਿਚ ਹੀ ਬਿਆਨ ਕੀਤਾ ਜਾਂਦਾ ਹੈ। ਯਥਾ :

**ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥**

ਚਉਬੋਲੇ, ਮ: ੫, ਪੰਨਾ ੧੩੬੪

ਫੇਰ :

**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ...॥**

ਸਵਈਏ ਮ: ਚਉਥੇ ਕੇ, ਪੰਨਾ ੧੪੦੨

ਅੱਖ ਰੋਸ਼ਨੀ ਨਾਲ ਪ੍ਰਭਾਵਿਤ ਹੁੰਦੀ ਹੈ। ਕੰਵਲ ਵੀ ਰੌਸ਼ਨੀ ਨਾਲ ਖੁੱਲ੍ਹਦਾ ਹੈ। ਇਸ ਕਰਕੇ ਕੰਵਲ ਪ੍ਰਯਾਯਵਾਚੀ ਹੋ ਗਿਆ ਹੈ ਨੈਣਾਂ ਦਾ।

ਮਨ ਦੇ ਹੀ ਇਸ 'ਨੈਣ ਕੰਵਲ' ਵਲ ਇਸ਼ਾਰਾ ਕਰਕੇ ਗੁਰੂ ਬਾਬੇ ਨੇ ਕਿਹਾ ਸੀ :

**ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥**

ਸਲੋਕ (ਵਧੀਕ), ਮ: ੧, ਪੰਨਾ ੧੪੧੧

ਮਨ ਅੰਨ੍ਹਾ ਹੈ ਕਿਉਂਕਿ ਉਸ ਦਾ (ਨੈਨ) ਕੰਵਲ ਬੰਦ ਹੈ ਤੇ ਉਲਟਿਆ ਪਿਆ ਹੈ।

ਐਸੀ ਕੁਰੂਪ ਦਸ਼ਾ ਨੂੰ ਦੇਖ ਕੇ ਹੀ ਬਾਬੇ ਨੇ ਕਿਹਾ ਸੀ ਹੇ ਉਤਮ ਹਰੇ ਭਰੇ ਕੰਵਲ! ਤੂੰ ਤੇ ਸੁਨਹਿਰੀ ਰੰਗ ਦੀ ਸੋਭਾ ਸੈਂ, ਤੂੰ ਕਿਸ ਦੋਸ਼ ਵਿਚ ਸੜ ਰਿਹਾ ਹੈਂ ਕਿ ਤੇਰੀ ਦੇਹ ਸਾਰੀ ਕਾਲੀ ਹੋ ਗਈ ਹੈ :

**ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ**
**ਨਾਨਕ ਮੈ ਤਨਿ ਭੰਗੁ ॥**

ਸਲੋਕ (ਵਧੀਕ), ਮ: ੧, ਪੰਨਾ ੧੪੧੨

ਕੰਵਲ ਕੀ ਉਤਰ ਦੇਂਦਾ ਹੈ, ਕਹਿੰਦਾ ਹੈ, ਪਾਣੀ ਸੁੱਕ ਗਿਆ ਹੈ, ਪਾਣੀ ਨਾਲ ਹੀ ਮੇਰਾ ਮੇਲ ਹੈ, ਪਾਣੀ ਨਾਲ ਹੀ ਖਿੜਦਾ ਹਾਂ, ਪਾਣੀ ਨਾਲ ਮੈਨੂੰ ਚੌਗੁਣਾ ਰੰਗ ਚੜ੍ਹਦਾ ਹੈ :

**ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥**

ਸਲੋਕ (ਵਧੀਕ), ਮ: ੧, ਪੰਨਾ ੧੪੧੨

ਕੰਵਲ ਨੇ ਜੋ ਜਵਾਬ ਦਿਤਾ ਉਹ ਠੀਕ ਹੈ, ਪਰ ਅੱਧਾ ਠੀਕ। ਪਾਣੀ ਉਹਦੇ ਲਈ ਜ਼ਰੂਰੀ ਹੈ, ਪਰ ਉਸ ਦੇ ਨਾਲ ਕਿਸੇ ਹੋਰ ਸ਼ੈ ਦੀ ਵੀ ਲੋੜ ਹੈ। ਨਿਰਾ ਪਾਣੀ ਕਾਫ਼ੀ ਨਹੀਂ। ਜਲ ਕੇਵਲ ਧਰਤੀ ਦੀ ਚੀਜ਼ ਹੈ, ਕਿਸੇ ਅਰਸ਼ੀ ਤਤ ਦੀ ਵੀ ਲੋੜ ਹੈ, ਜੋ ਫੁਲ ਦੇ ਖੇੜੇ ਲਈ ਜ਼ਰੂਰੀ ਹੈ। ਬਾਬੇ ਨੇ ਕਿਹਾ ਹੈ :

**ਸਰਵਰਿ ਕਮਲੁ ਕਿਰਣਿ ਆਕਾਸੀ**
**ਬਿਗਸੈ ਸਹਜਿ ਸੁਭਾਈ ॥**

ਮਲਾਰ, ਮ: ੧, ਪੰਨਾ ੧੨੭੩

ਇਹ ਅਰਸ਼ ਦੀ ਕਿਰਣ ਹੈ। ਪਾਣੀ ਕੰਵਲ ਦੀ ਕਾਇਆ ਲਈ ਚਾਹੀਦਾ ਹੈ, ਪਰ ਉਸ ਦਾ ਖੇੜਾ ਕਿਸੇ ਆਕਾਸ਼ੀ ਚਮਕ ਦਾ ਚਾਹਵਾਨ ਹੈ।

ਮਨ ਦਾ ਊਂਧਾ ਕੰਵਲ ਜਦ ਸਿੱਧਾ ਹੋ ਜਾਂਦਾ ਹੈ ਤਦ ਅੰਦਰ ਦੀ ਹਾਲਤ ਬਦਲ ਜਾਂਦੀ ਹੈ, ਪ੍ਰਕਾਸ਼ ਦਾ ਪ੍ਰਭਾਵ ਪੈਣ ਲਗ ਜਾਂਦਾ ਹੈ। ਉਸ ਦੇ ਹਿਰਦੇ ਵਿਚ ਉਹ ਨੈਣ ਖੁੱਲ੍ਹ ਜਾਂਦੇ ਹਨ, ਜਿਨ੍ਹਾਂ ਦੇ ਬਗੈਰ ਉਹ ਠੁੱਡੇ ਖਾ ਰਿਹਾ ਸੀ :

**ਅੰਧਾ ਸੋਇ ਜਿ ਅੰਧੁ ਕਮਾਵੈ**
**ਤਿਸੁ ਰਿਦੈ ਸਿ ਲੋਚਨ ਨਾਹੀ ॥**

ਮਲਾਰ ਵਾਰ, ਮ: ੧, ਪੰਨਾ ੧੨੮੯

ਹਿਰਦੇ ਦੇ ਲੋਇਣ ਪ੍ਰਕਾਸ਼ ਭਰਪੂਰ ਹਨ। ਉਨ੍ਹਾਂ ਦੇ ਖੁੱਲ੍ਹਦਿਆਂ ਹੀ ਚਾਨਣ ਹੋ ਜਾਂਦਾ ਹੈ। ਜੋਤਿ ਜਗ ਪੈਂਦੀ ਹੈ, ਕਿਹਾ ਹੈ :

**ਪ੍ਰਗਟੀ ਜੋਤਿ ਮਿਟਿਆ ਅੰਧਿਆਰਾ ॥**
**ਰਾਮ ਰਤਨੁ ਪਾਇਆ ਕਰਤ ਬੀਚਾਰਾ ॥**

ਪ੍ਰਭਾਤੀ, ਕਬੀਰ, ਪੰਨਾ ੧੩੪੯

ਇਹ ਜੋਤਿ ਜੋ ਅੰਦਰ ਜਗਦੀ ਹੈ, ਇਸ ਨੂੰ ਕਈਆਂ ਨੇ 'ਸੁਰਤਿ' ਆਖਿਆ ਹੈ। ਸੁਰਤਿ ਦੇ ਕਈ ਅਰਥ ਹਨ, ਪਰ ਇਸ ਭਾਵ ਵਿਚ ਵੀ ਇਸ ਦਾ ਵਰਤਾਰਾ ਹੈ। ਵਾਕੰਸ਼ ਹੈ:

'ਸੁਰਤਿ ਤਿਥੈ ਲੋਇ'। ਮਤਲਬ ਹੈ, ਜਿਥੇ ਸੁਰਤਿ ਹੈ ਉਥੇ ਹੀ ਜੋਤਿ ਹੈ। ਕਿਉਂਕਿ ਉਸ ਸੁਰਤਿ ਵਿਚ ਰਤਨ ਹੈ, ਉਹ ਨਾਮ ਰਤਨ ਹੈ ਜੋ ਬਖ਼ਸ਼ਿਸ਼ ਦੇ ਚਾਨਣ ਨਾਲ ਭਰਪੂਰ ਹੈ। ਸੁਰਤੀ ਉਸੇ ਪ੍ਰਕਾਸ਼ ਵਿਚ ਲਸਦੀ ਹੈ। ਪੂਰਾ ਵਾਕ ਹੈ :

**ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥**
**ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥**

ਪ੍ਰਭਾਤੀ, ਮ: ੧, ਪੰਨਾ ੧੩੨੭

ਇਹ ਗੱਲ ਹੁਣ ਆਮ ਮੰਨੀ ਜਾਂਦੀ ਹੈ ਕਿ ਜੇਕਰ ਤੁਸੀਂ ਕਿਸੇ ਚੀਜ਼ ਵਲ ਤੱਕੋ ਤੇ ਧਿਆਨ ਜੋੜ ਕੇ ਕੁਝ ਚਿਰ ਦੇਖਦੇ ਰਹੋ, ਤਦ ਪਤਾ ਹੈ ਕੀ ਹੋਵੇਗਾ ? ਇਕ ਹੋਰ ਨਜ਼ਾਰਾ ਖੁੱਲ੍ਹ ਜਾਵੇਗਾ। ਇਸ ਰਚਨਾ ਦੇ ਹੇਠ ਇਕ ਨਵੀਂ ਸ੍ਰਿਸ਼ਟੀ ਦਿਸਣ ਲਗ ਪਵੇਗੀ। ਇਤਨੀ ਗੱਲ ਵਿਚ ਤਾਂ ਹੁਣ ਕਿਸੇ ਨੂੰ ਵੀ ਸ਼ੱਕ ਨਹੀਂ ਕਿ ਇਸ ਦਿਸਦੇ ਦੇ ਹੇਠ ਇਸ ਦੀ ਤਹ ਹੈ, ਜੋ ਕਈ ਗੱਲਾਂ ਆਪਣੇ ਥੱਲੇ ਲੁਕਾਈ ਬੈਠੀ ਹੈ। ਉਥੇ ਕਈ ਮੋਤੀ, ਰਤਨ, ਜਵਾਹਰ, ਮਾਣਕ ਝਿਲਮਿਲ ਕਰ ਰਹੇ ਹਨ। ਲੋੜ ਹੈ ਕਿਸੇ ਅੰਤਰ-ਦ੍ਰਿਸ਼ਟੀ ਦੀ ਜੋ ਉਨ੍ਹਾਂ ਕੀਮਤਾਂ ਦੀ ਵਾਕਫ ਹੋਵੇ ਤੇ ਉਨ੍ਹਾਂ ਦੀ ਕਦਰ ਨੂੰ ਸਾਮ੍ਰੱਥ ਕਰ ਸਕੇ। ਪਰ ਸਾਡੀ ਦੇਖਣ ਵਾਲੀ ਅੱਖ ਬਾਹਰ-ਮੁਖੀ ਹੈ। ਤਾਂ ਵੀ ਜੋ ਕੁਝ ਬਾਹਰ ਹੈ ਉਹ ਉਤਨਾ ਵੀ ਨਹੀਂ ਦੇਖਦੀ। ਮਰਜ਼ੀ ਦੀ ਮਾਲਕ ਹੈ, ਜੋ ਮੌਜ ਵਿਚ ਆਇਆ ਦੇਖਿਆ, ਬਾਕੀ ਅਣਦਿਸਦਾ ਕਰ ਦਿਤਾ। ਸਾਰੇ ਨਜ਼ਾਰੇ ਨੂੰ ਉਹ ਆਪਣੀ ਤਵੱਜੋ ਵਿਚ ਲੈ ਹੀ ਨਹੀਂ ਸਕਦੀ। ਏਸ ਲਈ ਅੱਖ ਦਾ ਦੇਖਣਾ

ਅੱਧਾ ਪਚੱਧਾ ਕੰਮ ਹੈ। ਇਹ ਹਮੇਸ਼ਾਂ ਅਧੂਰਾ ਦ੍ਰਿਸ਼ ਦੇਖਦੀ ਹੈ। ਤਾਂ ਤੇ ਦੇਖਣ ਵਿਚ ਬਹੁਤ ਤ੍ਰੁਟੀਆਂ ਰਹਿ ਜਾਂਦੀਆਂ ਹਨ। ਬਾਹਰ-ਮੁਖੀ ਅੱਖ ਏਸੇ ਕਮਜ਼ੋਰੀ ਦਾ ਸ਼ਿਕਾਰ ਹੈ। ਜੋ ਚੀਜ਼ ਸਭ ਤੋਂ ਨੇੜੇ ਹੈ ਓਹੋ ਹੀ ਏਸ ਦੇ ਧਿਆਨ ਤੋਂ ਉਹਲੇ ਰਹਿੰਦੀ ਹੈ ਤੇ ਮਨੁੱਖ ਇਕ ਅੰਧਰਾਤੇ ਜੇਹੇ ਦੇ ਹਨੇਰੇ ਵਿਚ ਆਪਣੇ ਸੁਭਾਵਕ ਕਰਮਾਂ ਵਿਚ ਪਰਵਿਰਤ ਰਹਿੰਦਾ ਹੈ।

ਗੁਰਵਾਕ ਹੈ :

**ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥**
**ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥**

ਸੂਹੀ, ਮ: ੫, ਪੰਨਾ ੭੪੧

ਉਹ ਅੱਖ ਜੋ ਨਿਕਟ ਵਸਤੂ ਨੂੰ ਦੇਖ ਸਕੇ ਉਸ ਦੀ ਦ੍ਰਿਸ਼ਟੀ ਹੋਰ ਹੋ ਜਾਂਦੀ ਹੈ। ਉਸ ਵੇਲੇ ਸਰਾਫੀ ਪਰਖ ਕੰਮ ਕਰਦੀ ਹੈ। ਦਿਸਦੀਆਂ ਵਸਤਾਂ ਆਪਣਾ ਵੇਸ ਵਟਾਉਣ ਲਗਦੀਆਂ ਹਨ। ਉਨ੍ਹਾਂ ਦਾ ਜੁੱਸਾ ਸੂਖਮ ਹੋਣ ਲਗਦਾ ਹੈ, ਤੇ ਐਉਂ ਪਤਾ ਲਗਦਾ ਹੈ ਕਿ ਏਹ ਮੋਟੀਆਂ ਸ਼ਕਲਾਂ ਅਸਲ ਵਿਚ ਕੋਈ ਕਵਿਤਾ ਦੇ ਕੋਮਲ ਅਲੰਕਾਰ ਹੀ ਹਨ ਜੋ ਕਿ ਇਕ ਕਾਰਜ ਸਾਧਕ ਰੂਪ ਵਿਚ ਸਥੂਲਤਾ ਧਾਰਨ ਕਰ ਬੈਠੇ ਹਨ। ਅਸਲੀਅਤ ਇਨ੍ਹਾਂ ਦੀ ਓਹੋ ਹੀ ਹੈ ਜਿਸ ਨੂੰ ਅਸੀਂ ਉਪਮਾ ਤੇ ਰੂਪਕ ਤੇ ਅਲੰਕਾਰ ਕਹਿ ਕੇ ਉਸ ਤੋਂ ਓਪਰੇ ਹੋ ਬੈਠਦੇ ਹਾਂ। ਕੌਣ ਹੈ ਜਿਸ ਨੂੰ ਇਹ ਪ੍ਰਤੱਖ ਦਿਸ ਪਵੇ ਕਿ :

**ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥**
**ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ[1] ਨਿਹਾਲੁ ॥**

ਮਾਝ ਵਾਰ, ਮ: ੧, ਪੰਨਾ ੧੪੭

ਸੋਨੇ ਦਾ ਦਰਖ਼ਤ ਹੈ ਉਸ ਦੇ ਪੱਤੇ ਮੋਂਗੇ (ਪਰਵਾਲ) ਦੇ ਬਣੇ ਹੋਏ ਹਨ। ਫੁਲ ਉਸ ਨੂੰ ਲਾਲਾਂ ਜਵਾਹਰਾਂ ਦੇ ਪੈਂਦੇ ਹਨ ਤੇ ਫਲ ਰਤਨ ਦੇ ਲਗਦੇ ਹਨ। ਇਹ ਗੱਲਾਂ ਕੌਣ ਦੇਖ ਸਕਦਾ ? ਫਿਰ ਕੌਣ ਕਹਿ ਸਕਦਾ ਹੈ ? ਕੇਵਲ ਉਹੋ ਜਿਸ ਨੂੰ ਹਿਰਦੇ ਦੀ ਖ਼ਬਰ ਸਿਰਫ਼ ਹਿਰਦੇ ਦੀ ਹੀ ਨਹੀਂ। ਪ੍ਰੰਤੂ ਹਿਰਦੇ ਦੇ ਅੰਦਰ ਜੋ ਹੋਰ ਹਿਰਦਾ ਹੈ ਤੇ ਉਹ ਹਿਰਦਾ ਆਪਣੇ ਆਪੇ ਦੀ ਤਸੱਲੀ ਨਾਲ ਨਿਹਾਲ ਹੈ। ਇਸੇ ਕਰਕੇ ਕਿਹਾ ਹੈ 'ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ।'

1. ਹਿਰਦੇ ਦਾ ਹਿਰਦਾ, Subconscious Mind.

ਸਾਡੇ ਅੰਦਰ ਸਾਰੇ ਰਤਨ ਹਨ 'ਮਤਿ ਵਿਚ ਰਤਨ ਜਵਾਹਰ ਮਾਣਿਕ' ਹਨ। ਇਹ ਸਭ ਕੁਝ ਹੈ, ਪਰ ਫ਼ਰਕ ਇਹ ਪੈ ਗਿਆ ਹੈ ਕਿ ਮਤਿ ਵਿਚ ਮਤਿ ਨਹੀਂ ਰਹੀ। ਅਸੀਂ ਰੋਜ਼ ਇਹ ਅਰਦਾਸ ਸੁਣਦੇ ਹਾਂ- 'ਸਿੱਖਾਂ ਦਾ ਮਨ ਨੀਵਾਂ, ਮਤਿ ਉੱਚੀ, ਮਤਿ ਪਤਿ ਕਾ ਰਾਖਾ ਵਾਹਿਗੁਰੂ'। ਪਰ ਕੀ ਇਹ ਗੱਲ ਪ੍ਰਾਪਤ ਰੂਪ ਵਿਚ ਸਾਡੇ ਪਾਸ ਮੌਜੂਦ ਹੈ ? ਹੋਇਆ ਕੀ ਹੈ ? ਮਨ ਉੱਚਾ ਹੋ ਗਿਆ ਹੈ, ਮਨ ਨੇ ਆਪਣੇ ਆਪ ਨੂੰ ਬਹੁਤ ਵਡਾ ਜਾਣ ਲਿਆ ਹੈ, ਅਹੰਕਾਰ ਨੂੰ ਆਪਣਾ ਸਾਥੀ ਬਣਾ ਲਿਆ ਹੈ ਤੇ ਉਸ ਨਾਲ ਆਪਣੇ ਆਪ ਨੂੰ ਫਲਾ ਲਿਆ ਹੈ। ਇਸ ਹੰਕਾਰੇ ਹੋਏ ਮਨ ਦੇ ਫੈਲਾਉ ਹੇਠ ਮਤਿ ਦਬ ਗਈ ਹੈ, ਨੀਵੀਂ ਹੋ ਗਈ ਹੈ, ਮਤਿ ਦਾ ਰਾਖਾ ਵਾਹਿਗੁਰੂ ਸੀ, ਪਰ ਉਹ ਕੇਵਲ ਉੱਚੀ ਮਤਿ ਦਾ ਸੀ। ਸੋ ਇਸ ਕਰਕੇ ਉਹ ਆਪਣੀ ਰਖਵਾਲੀ ਦੀ ਜ਼ਿੰਮੇਵਾਰੀ ਤੋਂ ਬਰੀ ਹੋ ਬੈਠਾ ਹੈ।

ਪੁਰਾਣਿਆਂ ਨੇ ਸਹੀ ਕੀਤਾ ਸੀ ਕਿ ਸਾਡੇ ਅੰਦਰ ਚਾਰ ਚੀਜ਼ਾਂ ਹਨ- ਮਨ, ਮਤਿ, ਚਿੱਤ, ਅਹੰਕਾਰ। ਅਹੰਕਾਰ ਅਤੇ ਮਨ ਆਪਸ ਵਿਚ ਮਿਲ ਗਏ ਹਨ। ਅੰਦਰ ਦੀ ਸਾਰੀ ਹਵਾ ਖ਼ਰਾਬ ਹੋ ਗਈ ਹੈ। ਇਸੇ ਕਰਕੇ ਕਿਹਾ ਹੈ :

**ਮਨ ਕਹ ਅਹੰਕਾਰਿ ਅਫਾਰਾ ॥**
**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥**

ਦੇਵ ਗੰਧਾਰੀ, ਮ: ੫, ਪੰਨਾ ੫੩੦

ਅਜਿਹੀ ਦੁਰਗੰਧ ਵਾਲੀ ਫ਼ਿਜ਼ਾ ਵਿਚ ਮਤਿ ਕੰਮ ਨਹੀਂ ਕਰਦੀ। ਉਹ ਮਨ ਦਾ ਹੀ ਹੱਥ-ਠੋਕਾ ਬਣ ਜਾਂਦੀ ਹੈ ਤੇ ਆਪਣੀ ਚੰਚਲਤਾਈ ਨਾਲ ਉਹ ਕੁਝ ਕਰਦੀ ਹੈ ਜੋ ਹੋਵੇ ਮਨ ਦੀ ਰੁਚੀ ਅਨੁਸਾਰ। ਉਸ ਦੀ ਯੁਕਤੀ ਅਤੇ ਦਲੀਲ ਕੇਵਲ ਮਨ ਦੀਆਂ ਛੁਪੀਆਂ ਰੁਚੀਆਂ ਨੂੰ ਸਫ਼ਾਈ ਹਿਤ ਪੇਚਾ ਪਾਚੀ ਹੈ। ਮਨ, ਅਹੰਕਾਰ ਤੇ ਮਤਿ (ਬੁਧਿ) ਇਸ ਤਰ੍ਹਾਂ ਤਿੰਨੇ ਵਿਗੜ ਜਾਂਦੇ ਹਨ। ਚਿੱਤ ਵਿਚਾਰਾ ਇਕੱਲਾ ਰਹਿ ਜਾਂਦਾ ਹੈ। ਉਹ ਇਸ ਦੁਰਗੰਧ ਵਿਚ ਆਪਣੇ ਨੱਕ ਅੱਗੇ ਰੁਮਾਲ ਦੇ ਕੇ ਵਕਤ ਕੱਟਦਾ ਹੈ। ਗੁਰੂ ਬਾਬੇ ਨੇ ਇਹੋ ਅਵਸਥਾ ਦੇਖ ਕੇ ਕਿਹਾ ਸੀ :

**ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥**
**ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥**

ਭੈਰਉ, ਮ: ੧, ਪੰਨਾ ੧੧੨੬

ਇਹ ਅੰਦਰ ਦੀ ਹਵਾ ਕਿਸ ਤਰ੍ਹਾਂ ਠੀਕ ਹੋਵੇ ? ਮਨ, ਬੁਧਿ, ਹੰਕਾਰ ਤਿੰਨਾਂ ਨੇ ਗ਼ੁਬਾਰ ਗਰਦੀ ਮਚਾ ਦਿਤੀ ਹੈ। ਕੇਵਲ ਚਿੱਤ ਬਾਕੀ ਹੈ। ਆਖ਼ਿਰ ਚਿੱਤ ਉਤੇ ਸਾਰੀ ਗੱਲ

ਆ ਜਾਂਦੀ ਹੈ। ਸਿਆਣਿਆਂ ਨੇ ਚਿੱਤ ਨੂੰ ਹੀ ਪ੍ਰੇਰਿਆ ਹੈ ਤੇ ਕਿਹਾ ਹੈ ਕਿ ਤੂੰ ਹੀ ਇਸ ਵਿਗੜੀ ਨੂੰ ਸੁਧਾਰ ਸਕਦਾ ਹੈ ਕਿਉਂਕਿ ਮਨ ਆਪਣੇ ਆਪ ਵਿਚ ਲਾਚਾਰ ਹੋ ਬੈਠਾ ਹੈ। ਉਸ ਵਿਚ ਅਹੰਕਾਰ ਦੀ ਫੂਕ ਉਸ ਨੂੰ ਨੀਵਾਂ ਨਹੀਂ ਹੋਣ ਦਿੰਦੀ। ਤੇਰੇ ਵਿਚ ਉਹ ਗੱਲ ਨਹੀਂ ? ਤੂੰ ਨੀਵਾਂ ਹੋ ਕੇ ਕਿਸੇ ਦਾ ਆਸਰਾ ਲੈ ਕੇ ਸਾਰੀ ਗੱਲ ਸੁਧਾਰ ਲੈ। ਇਸ ਕਰਕੇ ਕਿਹਾ ਹੈ:

**ਚਿਤ ਚਰਨ ਕਮਲ ਕਾ ਆਸਰਾ**
**ਚਿਤ ਚਰਨ ਕਮਲ ਸੰਗ ਜੋੜੀਏ ॥**

ਕਿਉਂਕਿ ਮਨ ਤਾਂ ਨਿਰਾ ਭੈੜੀਆਂ ਲੋਚਾਂ ਵਿਚ ਹੀ ਰਹਿੰਦਾ ਹੈ :

**ਮਨ ਲੋਚੇ ਬੁਰਿਆਈਆਂ**
**ਗੁਰ ਸਬਦੀ ਇਹ ਮਨ ਹੋੜੀਏ ॥**

ਗੁਰੂ ਬਾਬੇ ਨੇ ਕਿਹਾ ਸੀ ਕਿ ਉਹ ਆਦਮੀ ਜਿਨ੍ਹਾਂ ਨੇ ਚਿੱਤ ਦੁਆਰਾ ਕੋਈ ਆਸਰਾ ਪਰਨਾ ਧਾਰਨ ਕੀਤਾ ਹੈ, ਉਨ੍ਹਾਂ ਦੇ ਅੰਦਰ ਠੰਡ ਵਰਤ ਜਾਂਦੀ ਹੈ, ਗਰਦ ਗ਼ੁਬਾਰ ਬੈਠ ਜਾਂਦਾ ਹੈ :

**ਠਠੈ ਠਾਢਿ ਵਰਤੀ ਤਿਨ ਅੰਤਰਿ**
**ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥**
**ਚਿਤੁ ਲਾਗਾ ਸੇਈ ਜਨ ਨਿਸਤਰੇ**
**ਤਉ ਪਰਸਾਦੀ ਸੁਖੁ ਪਾਇਆ ॥**

ਆਸਾ, ਮ: ੧, ਪੰਨਾ ੪੩੩

ਕੰਮ ਕਰਨ ਲਈ ਸਾਡੇ ਪਾਸ ਸਾਧਨ ਹਨ। ਸਾਡੇ ਕੋਲ ਹੱਥ ਪੈਰ ਆਦਿਕ ਹਨ। ਇਨ੍ਹਾਂ ਨੂੰ ਕਰਮ ਇੰਦਰੇ ਕਹਿੰਦੇ ਹਨ। ਫਿਰ ਦੇਖਣ ਸੁਣਨ ਆਦਿਕ ਲਈ ਸਾਡੇ ਕੋਲ ਅੱਖ, ਕੰਨ, ਨੱਕ, ਆਦਿਕ ਹਨ। ਇਨ੍ਹਾਂ ਨੂੰ ਗਿਆਨ ਇੰਦਰੇ ਕਹਿੰਦੇ ਹਨ। ਇਹ ਸਥੂਲ ਦੇਹ ਦੇ ਅੰਗ ਹਨ। ਇਹ ਇਸ ਮੋਟੀ ਕਾਇਆ ਦੇ ਪੁਰਜ਼ੇ ਹਨ। ਪਰ ਇਸ ਦੇਹ ਦੇ ਅੰਦਰ ਇਕ ਹੋਰ ਚੀਜ਼ ਹੈ, ਉਸ ਨੂੰ ਸੂਖ਼ਮ ਸਰੀਰ ਕਹਿੰਦੇ ਹਨ। ਉਸ ਦੇ ਅੰਗ ਹੋਰ ਹਨ। ਉਹ ਹਨ– ਮਨ, ਬੁਧਿ, ਚਿੱਤ, ਅਹੰਕਾਰ। ਅਸੀਂ ਇਨ੍ਹਾਂ ਚੌਹਾਂ ਦਾ ਜ਼ਿਕਰ ਉਪਰ ਕਰ ਆਏ ਹਾਂ। ਇਨ੍ਹਾਂ ਵਿਚੋਂ ਚਿੱਤ ਇਕ ਬਚਿਤ੍ਰ ਚੀਜ਼ ਹੈ। ਇਹਦਾ ਪੇਟ ਵਡਾ ਹੈ। ਇਸ ਵਿਚ ਕਈ ਖ਼ਾਨੇ ਹਨ। ਇਸ ਵਿਚ ਸਾਰੀਆਂ ਯਾਦਾਂ ਜਮ੍ਹਾ ਰਹਿੰਦੀਆਂ ਹਨ। ਸਾਰੇ ਬਚੇ-ਖੁਚੇ ਸੰਸਕਾਰ ਇਸੇ ਵਿਚ ਦਬੇ ਰਹਿੰਦੇ ਹਨ। ਇਹ ਇਕ ਬੜਾ ਵਡਾ ਖ਼ਜ਼ਾਨਾ ਹੈ। ਇਥੇ ਹਰ ਇਕ ਚੀਜ਼ ਮੌਜੂਦ ਹੈ।

ਪਰ ਕੋਈ ਚੀਜ਼ ਸਥੂਲ ਰੂਪ ਵਿਚ ਨਹੀਂ। ਉਹ ਇਕ 'ਯਾਦ' ਦੀ ਸ਼ਕਲ ਵਿਚ ਸੂਖ਼ਮ ਰੂਪ ਵਿਚ ਰਹਿੰਦੀ ਹੈ। ਸਮੇਂ ਨਾਲ ਕਈ ਯਾਦਾਂ ਬਹੁਤ ਲਿੱਸੀਆਂ ਤੇ ਪਤਲੀਆਂ ਪੈ ਜਾਂਦੀਆਂ ਹਨ ਤੇ ਮੁੱਕ ਜਾਂਦੀਆਂ ਹਨ, ਪਰ ਉਹ ਆਪਣੇ ਬੀਜ ਪਿੱਛੇ ਛਡ ਜਾਂਦੀਆਂ ਹਨ। ਇਨ੍ਹਾਂ ਬੀਜਾਂ ਵਿਚ ਹੀ ਜਨਮਾਂ ਜਨਮਾਂਤਰਾਂ ਦੇ ਸੰਸਕਾਰ ਭਰੇ ਰਹਿੰਦੇ ਹਨ, ਜਿਨ੍ਹਾਂ ਵਿਚੋਂ ਸੰਕਲਪ ਵਿਕਲਪ ਦੀਆਂ ਟਾਹਣੀਆਂ ਫੁਟਦੀਆਂ ਹਨ। ਮਨ, ਬੁਧਿ ਅਤੇ ਹੰਕਾਰ ਇਸੇ ਖ਼ਜ਼ਾਨੇ ਵਿਚੋਂ ਆਪਣੇ ਮਤਲਬ ਦੀਆਂ ਚੀਜ਼ਾਂ ਖਿੱਚਦੇ ਰਹਿੰਦੇ ਹਨ। ਮਨ ਇਸ ਵਿਚੋਂ ਆਪਣੇ ਮਨੋਰਥ ਖਿੱਚ ਲੈਂਦਾ ਹੈ। ਮਤਿ ਇਸੇ ਵਿਚੋਂ ਕੱਚੀ ਰਸਦ ਲੈ ਲੈਂਦੀ ਹੈ, ਜਿਸ ਨਾਲ ਉਹ ਆਪਣੇ ਮਤੇ ਪਕਾਉਂਦੀ ਹੈ। ਅਹੰਕਾਰ ਲਈ ਆਪਣੇ ਘੁਮੰਡ ਦਾ ਸਾਰਾ ਮਾਲ ਇਥੇ ਹਾਜ਼ਰ ਹੈ। ਚੇਤੇ ਇਕ ਐਸੀ ਧਰਤੀ ਹੈ ਜੋ ਬਹੁਤ ਉਪਜਾਊ ਹੈ। ਇਹ ਬੜੀ ਜ਼ਰਖੇਜ਼ ਹੈ। ਇਸ ਵਿਚ ਜੋ ਸੱਚ ਦਾ ਬੀਜ ਬੋ ਦਿਓ ਤਾਂ ਉਹ ਵੀ ਝੱਟ ਉੱਗਣ ਲਗਦਾ ਹੈ।

**ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ॥**

ਸਾਰੰਗ ਵਾਰ, ਮ: ੪, ਪੰਨਾ ੧੨੪੩

ਸੱਚ ਇਕ ਜੀਉਂਦੀ ਚੀਜ਼ ਹੈ। ਉਹਦਾ ਵਧਣਾ ਉਸ ਦੀ ਬੀਜ ਸੱਤਾ ਦੀ ਮੌਲਿਕਤਾ ਉਪਰ ਨਿਰਭਰ ਹੈ। ਉਹ ਇਕ ਜੀਉਂਦੀ ਕਣੀ ਹੈ। ਇਹ ਇਕ ਖ਼ਮੀਰ ਦਾ ਤਿਣਕਾ ਹੈ, ਇਕ ਕਿਣਕਾ ਮਾਤਰ ਜੋ ਅੰਦਰੋ-ਅੰਦਰ ਫੈਲਦਾ ਹੈ ਤੇ ਐਸ ਤਰ੍ਹਾਂ ਗੁਪਤ ਵਧਦਾ ਹੋਇਆ ਆਪਣੇ ਗੁਣ ਤੇ ਆਵੇਸ਼ ਨਾਲ ਸਾਰੀ ਸਾਮਿਗ੍ਰੀ ਦੇ ਸੁਭਾਅ ਨੂੰ ਪਲਟ ਸੁਟਦਾ ਹੈ। ਸੱਚ ਦਾ ਬੀਜ ਸੱਚ ਦਾ ਪਿਆਰ ਹੈ :

**ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥**

ਆਸਾ ਵਾਰ, ਮ: ੧, ਪੰਨਾ ੪੬੮

ਗੁਰੂ ਬਾਬੇ ਦੇ ਆਸ਼ੇ ਵਿਚ ਸੱਚ ਤੇ ਪਿਆਰ ਇਕੋ ਚੀਜ਼ ਹੈ ਜੋ ਵਖੋ-ਵਖ ਵੀ ਹਨ ਤਾਂ ਵੀ ਇਹ ਇਕ ਦੂਜੇ ਵਿਚ ਪਲਟ ਜਾਂਦੀਆਂ ਹਨ। ਸੱਚ ਦੀ ਖਿੱਚ ਤੇ ਪਿਆਰ ਦੀ ਖਿੱਚ ਇਕੋ 'ਸਜਣ' ਦੇ ਸੰਕੇਤ ਵਿਚ ਕੇਂਦ੍ਰਿਤ ਹੋ ਜਾਂਦੀਆਂ ਹਨ :

**ਨਾਨਕ ਸਾਜਨ ਕਉ ਬਲਿ ਜਾਈਐ**
**ਸਾਚਿ ਮਿਲੇ ਘਰਿ ਆਏ ॥** ਸੂਹੀ, ਮ: ੧, ਪੰਨਾ ੭੬੫

ਸੱਜਣ ਦਾ ਪਿਆਰ ਹੀ ਸੱਚ ਦਾ ਪਿਆਰ ਬਣ ਜਾਂਦਾ ਹੈ। ਸੱਜਣ ਦੀ ਯਾਦ ਦੇ ਬੀਜ ਵਿਚ ਹੀ ਸੱਚ ਦਾ ਅੰਕੁਰ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀਆਂ ਲਿਖਤਾਂ ਵਿਚੋਂ

ਇਹ ਗੱਲ ਪੂਰੀ ਉਘੜ ਕੇ ਨਿਕਲਦੀ ਹੈ। ਉਨ੍ਹਾਂ ਦੀ ਇਕ ਛੋਟੀ ਕਵਿਤਾ ਵਿਚ ਇਹੋ ਭਾਵਪੂਰਨਤਾ ਹੈ, ਜੋ ਉਨ੍ਹਾਂ ਦੇ ਨਿਜੀ ਅਨੁਭਵ ਵਿਚੋਂ ਰਸ ਰੂਪ ਦਾ ਵੇਸ ਧਾਰਣ ਕਰਕੇ ਬਾਹਰ ਆਈ ਹੈ। ਕਵਿਤਾ ਇਹ ਹੈ :

**'ਯਾਦ ਸਜਣ ਦੀ' ਹਰ ਦਮ ਰਹਿੰਦੀ**
**ਲਹਿ ਗਈ ਡੂੰਘੇ ਥਾਈਂ,**
**ਵਾਂਗ ਸੰਗੀਤ ਲਹਿਰਦੀ ਅੰਦਰ**
**ਬਣ ਗਈ ਰਾਗ ਇਲਾਹੀ।**
**ਦਾਰੂ ਵਾਂਗ ਸਰੂਰ ਚਾੜ੍ਹਦੀ**
**ਤਰਬ ਵਾਂਗ ਥਰਰਾਵੇ,**
**ਖਿਚੇ ਤੇ ਰਸਭਿੰਨੀ ਕਸ ਕੇ**
**ਲੱਗੇ ਫੇਰ ਸੁਖਦਾਈ।** *(ਲਹਿਰਾਂ ਦੇ ਹਾਰ)*

ਸੱਚ ਤੇ ਪਿਆਰ ਬਹੁਤ ਹੀ ਨੇੜੇ-ਨੇੜੇ ਦੀਆਂ ਚੀਜ਼ਾਂ ਹਨ, ਜਾਣੋ ਇਕ ਰਬਾਬ ਦੀਆਂ ਦੋ ਤਾਰਾਂ ਹਨ। ਉਹ ਦੋ ਤਾਰਾਂ ਜਿਨ੍ਹਾਂ ਦੇ ਵਿਚ ਇਕ ਸਰਗਮ ਪੂਰੀ ਹੁੰਦੀ ਹੈ, ਜਾਂ ਐਸ ਤਰ੍ਹਾਂ ਸਮਝ ਲਵੋ, ਜਿਸ ਤਰ੍ਹਾਂ ਕਿ ਸੱਚ ਤੇ ਪਿਆਰ ਇਕ ਸਪਤਕ ਦੀਆਂ ਪੂਰੀਆਂ ਸੁਰਾਂ ਹਨ ਜਿਨ੍ਹਾਂ ਵਿਚ ਸੱਤ ਸੁਰਾਂ ਸ਼ੁੱਧ ਹਨ ਜੋ ਸੱਚ ਹੈ, ਤੇ ਪੰਜ ਕੋਮਲ ਹਨ ਜੋ ਪਿਆਰ ਹੈ, ਪਰ ਇਹ ਸਾਰੀਆਂ ਮਿਲ ਕੇ ਹੀ ਇਕ ਸਪਤਕ ਬਣਦੀ ਹੈ। ਬਾਬੇ ਨੇ ਸੱਚ ਉਤੇ ਜ਼ੋਰ ਦਿਤਾ ਹੈ, ਉਸ ਨੇ ਪ੍ਰੇਮ ਨੂੰ ਵੀ ਵੈਸਾ ਹੀ ਪੱਕਾ ਕੀਤਾ ਹੈ, ਪਰ ਉਸ ਦੀ ਗੁੱਝੀ ਰਮਜ਼ 'ਸੱਚ ਦੇ ਪਿਆਰ' ਉਪਰ ਸੀ। 'ਸੱਚ ਦਾ ਪਿਆਰ' ਉਸ ਕੋਲੋਂ ਵਧੀਆ ਚੀਜ਼ ਸੀ। ਇਸ ਪਿਆਰ ਦੇ ਬਗੈਰ ਸੱਚ ਪ੍ਰਾਪਤ ਹੀ ਨਹੀਂ ਹੁੰਦਾ। ਉਸ ਦਾ ਬਚਨ ਸੀ :

**ਸਾਚੁ ਪਿਆਰਾ ਆਪਿ ਕਰੇਇ ॥**
**ਅਵਰੀ ਕਉ ਸਾਚੁ ਨ ਦੇਇ ॥**

ਆਸਾ, ਮ: ੧, ਪੰਨਾ ੩੪੯

ਮਰਦਾਨੇ ਦੀ ਰਬਾਬ ਵਿਚ ਸੱਚ ਦੀ ਅਸਥਾਈ ਸੀ, ਪਿਆਰ ਦਾ ਅੰਤਰਾ ਸੀ। ਉਹ ਕੀ ਵਜਾਉਂਦਾ ਸੀ ? ਉਸ ਨੂੰ ਪਤਾ ਨਹੀਂ। ਉਹ ਰਬਾਬ ਵਲ ਤੱਕਦਾ ਸੀ, ਐਸ ਤਰ੍ਹਾਂ ਜਿਸ ਤਰ੍ਹਾਂ ਕੋਈ ਬੜੇ ਸ਼ੌਂਕ ਨਾਲ ਆਪਣੇ ਪ੍ਰੀਤਮ ਨੂੰ ਨਿਹਾਰਦਾ ਹੈ। ਉਸ ਦਾ ਧਿਆਨ ਤਾਰ ਉਤੇ ਟਿਕ ਜਾਂਦਾ ਸੀ। ਤਾਰ ਹਿਲਦੀ ਸੀ, ਸੁਰ ਸ੍ਵਪਨ ਹਿਲੋਰੇ ਲੈਣ ਲਗ ਪੈਂਦੀ ਸੀ। ਰਬਾਬ

ਦੀ ਤਾਰ ਪੂਰੀ ਕੱਸੀ ਹੁੰਦੀ ਸੀ। ਇਹੋ ਕੱਸ ਉਸ ਦੇ ਚਿੱਤ ਵਿਚ ਪੁੜੀ ਰਹਿੰਦੀ ਸੀ। ਇਸ ਖਿੱਚ ਦਾ ਨਾਂ ਹੀ ਸੁਰਤਿ ਹੈ। ਜਿਸ ਵੇਲੇ ਸੁਰਤੀ ਚੜ੍ਹੀ ਹੈ ਹੋਈ ਹੈ, ਠੀਕ ਕੱਸੀ ਹੋਈ ਹੈ, ਪੂਰੇ ਤਾਣ ਵਿਚ ਖਿੱਚੀ ਹੋਈ ਹੈ, ਉਸੇ ਵੇਲੇ ਅੰਦਰ ਰੌਸ਼ਨ ਹੋ ਜਾਂਦਾ ਹੈ, ਜੋਤਿ ਦਾ ਉਜਾਲਾ ਹੋ ਜਾਂਦਾ ਹੈ। ਅੰਤਹਕਰਣ ਦੀਆਂ ਸਾਰੀਆਂ ਕੰਦਰਾਂ ਤੇ ਬੁਰਜੀਆਂ ਗੂੰਜ ਉਠਦੀਆਂ ਹਨ, ਅਨਹਦ ਦੀ ਧੁਨਿ ਰੁਣਝੁਣ ਕਰਨ ਲਗ ਪੈਂਦੀ ਹੈ :

**ਝਿਲਮਿਲ ਝਿਲਕੈ ਚੰਦੁ ਨ ਤਾਰਾ ॥ ...**
**ਪਸਰੀ ਕਿਰਣਿ ਜੋਤਿ ਉਜਿਆਲਾ ॥**
**ਕਰਿ ਕਰਿ ਦੇਖੈ ਆਪਿ ਦਇਆਲਾ ॥**
**ਅਨਹਦ ਰੁਣ ਝੁਣਕਾਰੁ ਸਦਾ ਧੁਨਿ**
**ਨਿਰਭਉ ਕੈ ਘਰਿ ਵਾਇਦਾ ॥**

ਮਾਰੂ, ਮ: ੧, ਪੰਨਾ ੧੦੩੩

ਸੁਰਤਿ ਦਾ ਚੜ੍ਹਾਉ ਕੀ ਹੈ ? ਇਕ ਨਸ਼ਾ ਹੈ, ਉਨਮਾਦ ਹੈ। ਮਨ ਉਸ ਵੇਲੇ ਸ਼ਾਂਤ ਹੋ ਜਾਂਦਾ ਹੈ। ਉਸ ਦੀਆਂ ਲੋਚਾਂ ਸਿਥਲ ਹੋ ਜਾਂਦੀਆਂ ਹਨ। ਉਸ ਦੀ ਤ੍ਰਿਸ਼ਨਾ ਖ਼ਤਮ ਹੋਣ ਲਗਦੀ ਹੈ। ਉਸ ਦੀ ਵਾਸਨਾ ਸੁੰਨ ਹੋ ਜਾਂਦੀ ਹੈ। ਉਹ ਆਪ ਇਕ ਸੁੰਨ ਵਿਚ ਸਮਾ ਜਾਂਦਾ ਹੈ। ਮਤਿ ਨੂੰ ਹੋਸ਼ ਆ ਜਾਂਦੀ ਹੈ, ਕੁਬੁਧਿ ਹਟ ਜਾਂਦੀ ਹੈ। ਉਸ ਨੇ ਜੋ ਅਫ਼ਾਰੇ ਦਾ ਗ਼ੁਬਾਰਾ ਫੁਲਾਇਆ ਹੋਇਆ ਸੀ ਉਹ ਢਿੱਲਾ ਹੋ ਜਾਂਦਾ ਹੈ। ਉਸ ਦੀ ਫੂਕ ਦਾ ਦਬਾਉ ਘਟ ਜਾਂਦਾ ਹੈ, ਉਸ ਦਾ ਆਕਾਰ ਨਾਪ ਤੋਲ ਦੇ ਉਚਿਤ ਪੈਮਾਨੇ ਅੰਦਰ ਆ ਜਾਂਦਾ ਹੈ। ਕਬੀਰ ਜੀ ਦਾ ਕਥਨ ਹੈ :

**ਉਨਮਨਿ ਮਨੂਆ ਸੁੰਨਿ ਸਮਾਨਾ**
**ਦੁਬਿਧਾ ਦੁਰਮਤਿ ਭਾਗੀ ॥**
**ਕਹੁ ਕਬੀਰ ਅਨਭਉ ਇਕੁ ਦੇਖਿਆ**
**ਰਾਮ ਨਾਮਿ ਲਿਵ ਲਾਗੀ ॥**

ਗਉੜੀ, ਕਬੀਰ, ਪੰਨਾ ੩੩੩

ਉਨਮਨ ਤੋਂ ਭਾਵ ਉੱਚਾ ਮਨ। ਮਤਲਬ ਇਹੋ ਹੈ ਕਿ ਮਨ ਨੂੰ ਉੱਚਾ ਚੁਕੋ। ਇਸ਼ਾਰਾ ਇਹ ਹੈ ਕਿ ਮਨ ਨੂੰ ਬੁਰਾਈਆਂ ਦੇ ਪੱਧਰ ਤੋਂ ਉਪਰ ਉਠਾਓ। ਪਾਪ ਹੇਠਾਂ ਰਹਿ ਜਾਣ, ਮਨ ਉਤੇ ਹੋ ਜਾਏ। ਇਹ ਰੂਹਾਨੀ ਢੰਗ ਹੈ, ਨਿਸ਼ਪਾਪ ਹੋਣ ਦਾ। ਇਸ ਦੇ ਮੁਕਾਬਲੇ ’ਤੇ ਇਖ਼ਲਾਕੀ ਤਰੀਕੇ ਹਨ ਐਬ ਖ਼ਤਮ ਕਰਨ ਦੇ। ਪਰ ਉਨ੍ਹਾਂ ਨਾਲ ਬਹੁਤ ਯਤਨ ਕਰਨੇ ਪੈਂਦੇ

ਹਨ, ਸਫਲਤਾ ਘੱਟ ਹੁੰਦੀ ਹੈ। ਕੂੜ ਦੀ ਕੰਧ ਪੱਕੀ ਹੈ, ਉਹ ਟੁੱਟਦੀ ਨਹੀਂ। ਕੰਧ ਤੋਂ ਉਪਰ ਹੋਣ ਦਾ ਹੀ ਕੋਈ ਉਪਰਾਲਾ ਹੈ, ਜਿਸ ਨਾਲ ਮਨੁੱਖ ਸਚਿਆਰ ਹੋ ਸਕਦਾ ਹੈ। ਇਹ ਅਧਿਆਤਮਿਕ ਉਪਾਵ ਹਨ ਜੋ ਸਦਾਚਾਰ ਦੀ ਰੀਤੀ ਤੋਂ ਨਿਆਰੇ ਹਨ। ਇਹ ਉਡਾਰੀ ਦੀ ਖੇਡ ਹੈ, ਪੈਦਲਾਂ ਦੀ ਖਿੜਕਵੀਂ ਪਹਾੜੀ ਪਗਡੰਡੀ ਨਹੀਂ। ਗੁਰੂ ਬਾਬੇ ਦਾ ਮਾਰਗ ਇਹੋ ਸੀ। ਅਸਲੀਅਤ ’ਤੇ ਪਹੁੰਚਣ ਲਈ ਉਨਮਨ ਦਾ ਰਸਤਾ ਸੀ। ਉਨ੍ਹਾਂ ਨੇ ਅਭਿਆਸ ਦੀ ਉਸ ਕਮਾਈ ਵਲ ਇਸ਼ਾਰਾ ਕੀਤਾ ਹੈ ਜਿਸ ਨਾਲ ਉਨਮਨ ਅਵਸਥਾ ਪੈਦਾ ਹੋਵੇ :

**ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥**

ਸੂਹੀ ਵਾਰ, ਮ: ੩, ਪੰਨਾ ੭੮੮

ਉਨਮਨ ਦਾ ਰਸਤਾ ਸੁਰਤਿ ਦੀ ਉਚਿਆਈ ਹੈ। ਇਸ ਵਿਚ ਲਗਾਤਾਰਤਾ ਲਿਵ ਦਵਾਰਾ ਆਉਂਦੀ ਹੈ। ਇਹ ਮਾਰਗ ਸਿੱਖੀ ਦੀ ਰੂਹ ਹੈ। ਗੁਰਬਾਣੀ ਇਸ ਅਵਸਥਾ ਦੇ ਅਨੁਭਵ ਨਾਲ ਭਰਪੂਰ ਹੈ। ਚੌਥੀ ਪਾਤਸ਼ਾਹੀ ਦਾ ਬਚਨ ਹੈ :

**ਰਸਕਿ ਰਸਕਿ ਗੁਨ ਗਾਵਹ**
**ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥**
**ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥**

ਪ੍ਰਭਾਤੀ, ਮ: ੪, ਪੰਨਾ ੧੩੩੫

ਗੁਰੂ ਬਾਬੇ ਦਾ ਦਸਿਆ ਰਸਤਾ ਸੁਰਤਿ ਦਾ ਰਾਹ ਸੀ। ਉਹ ਆਪਣੀ ਚਲਾਈ ਸੰਸਥਾ ਨੂੰ ਸੁਰਤਿ ਦੇ ਮਾਰਗ ਦਾ ਨਾਮ ਹੀ ਦਿੰਦਾ ਸੀ :

**ਸੁਰਤੀ ਕੈ ਮਾਰਗਿ ਚਲਿ ਕੈ**
**ਉਲਟੀ ਨਦਰਿ ਪ੍ਰਗਾਸੀ ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ**
**ਕਉਨੁ ਗਿਰਹੀ ਕਉਨੁ ਉਦਾਸੀ ॥** ਪ੍ਰਭਾਤੀ, ਮ: ੧, ਪੰਨਾ ੧੩੨੯

ਬਾਬੇ ਦਾ ਵਿਚਾਰ ਸੀ, ਜਿੰਨਾ ਚਿਰ ਅੰਦਰ ਸੁਰਤੀ ਨਹੀਂ, ਉਤਨਾ ਚਿਰ ਆਦਮੀ ਦੇ ਪੱਲੇ ਕੁਝ ਨਹੀਂ ਪਿਆ। ਉਸ ਦਾ ਮਨ ਖੁਸ਼ਕ ਰਹਿੰਦਾ ਹੈ। ਜਿਤਨਾ ਚਿਰ ਉਸ ਦਾ ਹਿਰਦੇ-ਕੰਵਲ ਖਿੜਦਾ ਨਹੀਂ ਉਤਨਾ ਚਿਰ ਉਹ ਇਸ ਲਾਇਕ ਨਹੀਂ ਹੁੰਦਾ ਕਿ ਸੋਹਣੇ ਕੰਮ ਕਰ ਸਕੇ। ਉਸ ਦੇ ਅੰਦਰ ਕੋਮਲ ਹੁਨਰ ਦੀ ਕੋਈ ਸੋਝੀ ਨਹੀਂ ਪੈਦਾ ਹੁੰਦੀ, ਨਾ ਹੀ ਉਸ ਨੂੰ

ਸਾਹਿਤ ਦੀ ਸਮਝ ਹੁੰਦੀ ਹੈ, ਨਾ ਹੀ ਉਸ ਦੇ ਅੰਦਰ ਕੋਈ ਸੂਝ-ਬੂਝ ਸੰਗੀਤ ਦੀ ਜਾਂ ਗਿਆਨ ਦੀ ਹੁੰਦੀ ਹੈ। ਉਹ ਕਿਸੇ ਪ੍ਰਕਾਰ ਦੇ ਵੀ ਸੂਖ਼ਮ ਰਸ ਤੋਂ ਅਣਜਾਣ ਰਹਿੰਦਾ ਹੈ। ਬਾਬੇ ਦਾ ਬਚਨ ਹੈ :

**ਇਕਨਾ ਨਾਦੁ ਨ ਬੇਦੁ ਨ ਗੀਅ ਰਸੁ**
**ਰਸੁ ਕਸੁ ਨ ਜਾਣੰਤਿ ॥**
**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ**
**ਅਖਰ ਕਾ ਭੇਉ ਨ ਲਹੰਤਿ ॥**

ਸਲੋਕ (ਵਧੀਕ), ਮ: ੧, ਪੰਨਾ ੧੪੧੧

ਚਿੱਤ ਨੂੰ ਦਰੁਸਤ ਕਰਨ ਦੇ ਕਈ ਸਾਧਨ ਹਨ। ਯੋਗ ਦਰਸ਼ਨ ਵਿਚ ਸਾਰਾ ਵਿਸ਼ਯ ਸਹੀ ਚਿੱਤ ਨੂੰ ਨਿਰੁੱਧ ਕਰਨ ਦਾ ਹੈ, ਜਿਸ ਲਈ ਕਰੜੇ ਉਪਾਉ ਹਨ। ਇਕ ਥਾਵੇਂ ਇਹ ਵੀ ਇਸ਼ਾਰਾ ਕੀਤਾ ਹੈ ਕਿ ਤੂੰ ਆਪਣੇ ਚਿੱਤ ਨੂੰ ਕਿਸੇ 'ਹੋਰ' ਦੇ ਚਿੱਤ ਵਿਚ ਸਮਾ ਲੈ। ਇਹ 'ਹੋਰ' ਕੌਣ ਹੈ ? ਇਸ ਬਾਬਤ ਕਿਹਾ ਹੈ ਕਿ 'ਉਹ ਜੋ ਬੀਤ-ਰਾਗ ਹੈ' ਉਸ ਨੂੰ ਆਪਣੇ ਚਿੱਤ ਦਾ ਵਿਸ਼ਯ ਬਣਾਵੇ।

*ਯੋਗ ਦਰਸ਼ਨ,* 1.57

ਬੀਤ-ਰਾਗ ਤੋਂ ਮਤਲਬ ਐਸੇ ਪੁਰਸ਼ ਦਾ ਹੈ ਜੋ ਵਾਸ਼ਨਾ ਰਹਿਤ ਹੈ।

ਗੁਰੂ ਜੀ ਦੀਆਂ ਸਾਖੀਆਂ ਵਿਚ ਸਾਨੂੰ ਐਸੀਆਂ ਬਹੁਤ ਘਟਨਾਵਾਂ ਮਿਲਦੀਆਂ ਹਨ ਜਿਥੇ ਸਿੱਖ ਆਪਣਾ ਧਿਆਨ ਗੁਰੂ ਵਿਚ ਇਸ ਤਰ੍ਹਾਂ ਜੋੜ ਕੇ ਬੈਠਦੇ ਸਨ ਕਿ ਉਹ ਰੰਗ ਬੱਝ ਜਾਂਦਾ ਸੀ, ਜਿਸ ਬਾਬਤ ਲਿਖਿਆ ਹੈ :

**ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥**

ਫੁਨਹੇ, ਮ: ੫, ਪੰਨਾ ੧੩੬੨

ਐਸਾ ਹੀ ਇਕ ਸਿੱਖ 'ਦਾਸੁ ਭਟੁ' ਸੀ ਜੋ ਗੁਰੂ ਜੀ ਕੋਲ ਧਰਮਸਾਲਾ ਵਿਚ ਬੈਠਾ ਸੀ, ਜਿਥੇ ਮਾਤਾ ਜੀ ਵੀ ਸਨ। ਬੰਨੇ ਤੇ ਬੈਠੀ ਮੈਨਾ ਬੋਲਣ ਲਗ ਪਈ ਸੀ, ਮਾਤਾ ਜੀ ਜਾਣਨ ਲਈ ਉਤਾਵਲੇ ਹੋ ਗਏ ਸਨ ਕਿ ਮੈਨਾ ਕੀ ਬੋਲਦੀ ਹੈ ?

ਤਬ ਜਾ ਗੁਰੂ ਬਾਬਾ ਦੇਖੈ ਤਾ ਮਾਤਾ ਦਾ ਮਨ ਘਟ ਗਿਆ। ਤਬ ਜਾ ਦੇਖੈ ਤਾਂ ਮਾਤਾ ਦਾ ਮਨ ਦਿਲਗੀਰ ਹੁੰਦਾ ਹੈ, ਜੇ ਇਹ ਗੱਲ ਨਹੀਂ ਆਖਦੀ। ਤਬ ਗੁਰੂ ਬਾਬੇ ਕਹਿਆ ਦਾਸ

ਭਟ ਨੋ ਜਿ "ਪੁਰਖਾ ਦਾਸਾ, ਆਖੁ ਵੇਖਾਂ, ਏਹ ਸਾਰਕ ਕਿ ਬੋਲਦੀ ਹੈ ?" ਤਬ ਦਾਸ ਬੇਨਤੀ ਕੀਤੀ ਕਿ "ਮਿਹਰਬਾਨ ਤੂੰ ਸਭ ਕੁਝ ਜਾਣਦਾ ਹੈਂ, ਮੈਨੂੰ ਕਿ ਪੁਛੀਂਦਾ ਹੈ। ਇਹ ਜੀਅ ਜੰਤ ਸਭ ਤੇਰੇ ਹੀ ਕੀਤੇ ਹੋਏ ਹੈਨਿ ਜੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਕਿ "ਪੁਰਖਾ, ਹਉ ਜਾਣਦਾ ਹਾਂ ਪਰ ਤੂ ਆਖ। ਮੈ ਤੇਰੇ ਹੀ ਮੁਹਹੁ ਅਖਾਵਣਾ ਹੈ, ਤੂੰ ਆਖੁ ਮੇਰਾ ਵਚਨੁ ਹੈ। ਮਾਤਾ ਖਿਆਲ ਪੈ ਰਹੀ ਹੈ।" ਤਬ ਦਾਸੁ ਭਟੁ ਕਹਿਆ, "ਸਚੇ ਪਾਤਸਾਹ ਏਹ ਸਾਰਕ ਮੈਨੂੰ ਏਵ ਆਖਦੀ ਹੈ ਕਿ ਅਜਹੁ ਅਠੀ ਦਿਹੀ ਤੇਰਾ ਚਲਾਣਾ ਹੈ।"

ਉਸੇ ਧਰਮਸਾਲਾ ਵਿਚ ਮਰਦਾਨਾ ਬੈਠਾ ਸੀ। ਉਹ ਸਤਿਸੰਗ ਦੇ ਰੰਗ ਵਿਚ ਮਖ਼ਰੂਰ ਸੀ। ਉਸ ਦੇ ਹਥ ਆਪ ਮੁਹਾਰੇ ਹਿਲਦੇ ਹਨ। ਰਬਾਬ ਹੁੰਗਰਾ ਭਰਦੀ ਹੈ। ਹਿਤ-ਅਲਸਾਈ ਤਾਰ ਥਰਕਦੀ ਹੈ, ਸੁਰ ਸੁਪਨ ਅਕਾਸ਼ ਵਿਚ ਤਾਰੀ ਮਾਰਦੀ ਹੈ। ਧੁਨਿ ਗੂੰਜਦੀ ਹੈ :

**ਤੁਝ ਹੀ ਕੀਆ ਜੰਮਣ ਮਰਣਾ ॥**
**ਗੁਰ ਤੇ ਸਮਝ ਪੜੀ ਕਿਆ ਡਰਣਾ ॥**
**ਤੂ ਦਇਆਲੁ ਦਇਆ ਕਰਿ ਦੇਖਹਿ**
**ਦੁਖੁ ਦਰਦੁ ਸਰੀਰਹੁ ਜਾਈ ਹੇ ॥**

ਮਾਰੂ, ਮ: ੧, ਪੰਨਾ ੧੦੨੨

ਗੂੰਜ ਹੋਰ ਗਹਿਰੀ ਹੋ ਜਾਂਦੀ ਹੈ। ਧੁਨਿ ਹੋਰ ਉੱਚੀ ਹੋ ਕੇ ਇਕ ਪੀਂਘ ਹੁਲਾਰਾ ਲੈਂਦੀ ਹੈ :

**ਹਰਿ ਸਾ ਮੀਤੁ ਨਾਹੀ ਮੈ ਕੋਈ ॥**
**ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥**

ਮਾਰੂ, ਮ: ੧, ਪੰਨਾ ੧੦੨੭

ਤਨ ਦਾ ਹੋਣਾ ਤੇ ਮਨ ਦਾ ਹੋਣਾ ਵਡੀਆਂ ਗੱਲਾਂ ਹਨ। ਪਰ ਨਾਲ ਸੁਰਤਿ ਦਾ ਵਿਚ ਸਮੋਇਆ ਹੋਣਾ ਇਕ ਚਮਤਕਾਰ ਹੈ। ਇਹ ਸੁਰਤਿ ਦਾ ਹੀ ਕ੍ਰਿਸ਼ਮਾ ਹੈ ਕਿ ਮਨ ਨੂੰ ਉੱਚਾ ਕਰ ਦਿੰਦੀ ਹੈ, ਉਹ 'ਉਨਮਨ' ਹੋ ਜਾਂਦਾ ਹੈ। ਉਸ ਵੇਲੇ ਮਨੁੱਖ ਦਾ ਗਿਆਨ ਵਿਸ਼ਾਲ ਹੋ ਜਾਂਦਾ ਹੈ। ਫਿਰ ਉਸ ਕੋਲੋਂ ਕੋਈ ਚੀਜ਼ ਲੁਕੀ ਨਹੀਂ ਰਹਿੰਦੀ :

**ਇਹੁ ਮਨੁ ਲੇ ਜਉ ਉਨਮਨਿ ਰਹੈ ॥**
**ਤਉ ਤੀਨਿ ਲੋਕ ਕੀ ਬਾਤੈ ਕਹੈ ॥**

ਗਉੜੀ, ਕਬੀਰ, ਪੰਨਾ ੩੪੨

ਮਾਰਗ ਸੁਰਤਿ ਦਾ ਹੈ, ਸਾਧਨ ਲਿਵ ਦਾ ਹੈ, ਅਭਿਆਸ ਨਾਮ ਦਾ ਹੈ, ਗਿਆਨ ਰੂਪ ਹੋ ਕੇ ਅੰਦਰ ਵਸ ਜਾਂਦਾ ਹੈ :

**ਬਿਨੁ ਜਿਹਵਾ ਜੋ ਜਪੈ ਹਿਆਇ ॥**
**ਕੋਈ ਜਾਣੈ ਕੈਸਾ ਨਾਉ ॥ ੨ ॥**
**ਕਥਨੀ ਬਦਨੀ ਰਹੈ ਨਿਭਰਾਂਤਿ ॥**
**ਸੋ ਬੂਝੈ ਹੋਵੈ ਜਿਸੁ ਦਾਤਿ ॥** ਮਲਾਰ, ਮ: ੧, ਪੰਨਾ ੧੨੫੬

ਇਸ ਦਾ ਤਾਤਪਰਜ ਹੈ ਕਿ ਕਿਸੇ ਐਸੇ ਵਿਰਲੇ ਨੂੰ ਹੀ ਪਤਾ ਹੈ ਕਿ ਨਾਉਂ ਕੀ ਚੀਜ਼ ਹੈ, ਜਿਸ ਦਾ ਹਿਰਦਾ ਬਗੈਰ ਜੀਭ ਦੇ ਨਾਮ ਜਪ ਰਿਹਾ ਹੈ। ਉਸ ਅਵਸਥਾ ਵਿਚ ਨਾਮ ਇਕ ਲਿਵ ਦੇ ਰੂਪਾਂਤਰ ਵਿਚ ਪਲਟ ਜਾਂਦਾ ਹੈ, ਲਿਵ ਚਮਕ ਉਠਦੀ ਹੈ ਸੁਰਤਿ ਵਿਚ। ਸੁਰਤਿ ਦੇ ਇਸ ਪ੍ਰਭਾਵ ਹੇਠ ਮਨ ਬਦਲ ਜਾਂਦਾ ਹੈ, ਉਨਮਨ ਹੋ ਜਾਂਦਾ ਹੈ। ਉਨਮਨ ਉਸ ਪੱਧਰ ਤੋਂ ਉਚੇਰਾ ਹੁੰਦਾ ਹੈ ਜੋ ਪਾਪ ਪੁੰਨ ਦੇ ਵਿਚਾਰ ਦਾ ਇਖ਼ਲਾਕੀ ਸਥਲ ਹੈ। ਉਹ ਰੂਪ ਦੇ ਮੰਡਲ ਵਿਚ ਵਿਚਰਦਾ ਹੈ। ਉਹ ਨਿਰੋਲ ਆਤਮਾ ਦਾ ਖੰਡ ਹੈ ਜੋ ਨਿਰਹੰਕਾਰ ਹੈ। ਉਥੇ 'ਮੈਂ' ਦਾ ਵਾਸਾ ਨਹੀਂ :

ਮਨੁੱਖ ਦੇ ਹਿਰਦੇ ਦੀਆਂ ਡੂੰਘਾਈਆਂ ਵਿਚ ਐਸੇ ਟਿਕਾਣੇ ਹਨ ਜਿਥੇ ਕੋਈ ਦ੍ਵੰਦ ਨਹੀਂ ਵਸਦਾ। ਸਭ ਫਰਕ ਮਿਟ ਜਾਂਦੇ ਹਨ। ਮੌਤ ਤੇ ਜੀਵਨ ਸਮਾਨ ਲਗਦੇ ਹਨ। ਇਹ ਟਿਕਾਣਾ ਹਿਰਦੇ ਦਾ ਬਹੁਤ ਤਲਵਾਂ ਹਿਸਾ ਹੈ। ਇਹ ਅਹੰਕਾਰ ਦੀ ਪਹੁੰਚ ਤੋਂ ਬਹੁਤ ਪਰੇ ਹੈ। ਉਥੇ 'ਮੈਂ' ਦਾ ਭਾਵ ਨਹੀਂ, ਉਥੇ ਕੇਵਲ 'ਮੈਂ' 'ਨਾ' ਹੈ। ਉਥੇ 'ਮੈਂ' ਨਹੀਂ ਬੋਲਦੀ, 'ਮੈਂ' 'ਨਾ' ਕੂਕਦੀ ਹੈ :

**ਮੈਨਾ ਕਹਿ ਰਹੀ 'ਮੈਂ' 'ਨਾ'**
**ਦੁਨੀਆਂ ਸਮਝੇ ਨਾ,**
**'ਮੈਂ' 'ਮੈਂ' ਕਰਦੀ ਮਰ ਰਹੀ**
**ਗਲ ਵਿਚ ਫਾਹੀ ਪਾ।**
**ਮੈਂ ਵਿਚ ਨੁਕਤਾ 'ਨਾ' ਦਾ।**
**ਜਿਸ ਦੇ ਸਮਝੇ ਆ,**
**ਮੈਂ ਮੁਕ ਜਾਵੇ ਓਸਦੀ,**
**'ਨਾਂ' ਕੇਵਲ ਰਹਿ ਜਾ।**

ਮੈਨਾ ਕੀ ਹੈ ? ਇਸ ਉਪਰ ਰਾਏ ਦਾ ਭਿੰਨ ਭੇਦ ਹੋ ਸਕਦਾ ਹੈ, ਵਿਵਾਦੀ ਲੋਕ ਕਈ ਪ੍ਰਕਾਰ ਦੇ ਕਿੰਤੂ ਕਰਨਗੇ। ਸਧਾਰਨ ਲੋਕ ਇਸ ਨੂੰ ਕਵਿਤਾ ਦਾ ਅਲੰਕਾਰ (Metaphor of poetry) ਸਮਝ ਲੈਣਗੇ ਤੇ ਤਸੱਲੀ ਕਰ ਲੈਣਗੇ। ਸਾਹਿਤਕ ਰੁਚੀ ਵਾਲੇ ਇਸ ਵਿਚ ਕਿਸੇ ਹਕੀਕਤ ਦਾ ਪ੍ਰਤੀਕ (Symbol) ਸਿਆਣ ਕੇ ਪਤੀਜ ਜਾਣਗੇ। ਮਾਨਸਿਕ ਖੋਜੀ ਕਿਸੇ ਅਸਲੀਅਤ ਦੇ ਨੇੜੇ ਪਹੁੰਚ ਜਾਣਗੇ। ਗ੍ਰਹਿਣ ਕਰਨ ਵਾਲੀ ਗੱਲ ਇਤਨੀ ਹੈ ਕਿ ਮਨ ਦੀ ਇਕ ਖ਼ਾਸ ਉੱਚੀ ਅਵਸਥਾ ਹੁੰਦੀ ਹੈ। ਉਸ ਵੇਲੇ ਅੰਦਰ ਦੀਆਂ ਕਈ ਕੰਧਾਂ ਢਹਿ ਪੈਂਦੀਆਂ ਹਨ। ਉਹ ਦੀਵਾਰ ਜੋ ਜਾਗ ਦੀ ਅਵਸਥਾ ਨੂੰ ਸੁਪਨੇ ਦੀ ਦੁਨੀਆਂ ਕੋਲੋਂ ਵੱਖਰਾ ਕਰਦੀ ਹੈ, ਗਿਰ ਜਾਂਦੀ ਹੈ। ਸਮੇਂ ਦੇ ਹੱਦ ਬੰਨੇ ਨੀਵੇਂ ਰਹਿ ਜਾਂਦੇ ਹਨ। ਭੂਤ (Past) ਅਤੇ ਭਵਿੱਖ (Future) ਦਾ ਫਰਕ ਮਿਟ ਜਾਂਦਾ ਹੈ। ਕਾਲ ਦੀਆਂ ਸਾਰੀਆਂ ਵਿੱਥਾਂ ਇਕ ਅਟੱਲ ਵਰਤਮਾਨ ਦੇ ਹੇਠ ਅਡੋਲ ਹੋ ਜਾਂਦੀਆਂ ਹਨ। ਇਹ ਉਨਮਨ ਦੀ ਅਵਸਥਾ ਹੈ। ਇਥੇ ਸੁਪਨਾ ਕੋਈ ਨਖਿੱਧ ਵਸਤੂ ਨਹੀਂ ਸਗੋਂ :

**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥**

ਬਿਲਾਵਲ, ਮ: ੫, ਪੰਨਾ ੮੧੬

ਇਹ ਉਨ੍ਹਾਂ ਮਹਾਂਪੁਰਖਾਂ ਦੀਆਂ ਗੱਲਾਂ ਹਨ ਜਿਨ੍ਹਾਂ ਲਈ ਚਾਰੇ ਹਾਲਤਾਂ – ਜਾਗ੍ਰਿਤ, ਸੁਪਨ, ਸੁਖੋਪਤ, ਤੁਰਿਯਾ – ਘੁਲ-ਮਿਲ ਕੇ ਇਕ ਨਿਰਜੀਵ ਅਨੁਭਵ ਵਿਚ ਜੀਉਂਦੀ ਜਾਗਦੀ ਹਸਤੀ ਬਣ ਜਾਂਦੀ ਹੈ। ਉਹ ਐਸੀ ਹੀ ਦੁਨੀਆਂ ਵਿਚ ਵਿਚਰਦੇ ਹਨ। ਇਹ ਉਨ੍ਹਾਂ ਲਈ ਪੂਰਨ ਰੂਪ ਵਿਚ ਸੱਚ ਹੈ। ਵਿਵਹਾਰਕ ਸੱਚ ਵੀ ਤੇ ਪਰਮਾਰਥਕ ਸੱਚ ਵੀ। ਉਨ੍ਹਾਂ ਲਈ ਕਵਿਤਾ ਦੇ ਅਲੰਕਾਰ ਕੋਈ ਸੁੰਦਰਤਾ ਦੇ ਭੂਸ਼ਣ ਨਹੀਂ, ਪ੍ਰੰਤੂ ਜੀਉਂਦੀਆਂ ਹਸਤੀਆਂ ਹਨ। ਨਾ ਹੀ ਕੋਮਲ ਹੁਨਰ ਦੇ ਸੰਕੇਤ ਕੋਈ ਨਿਰਜ਼ਿੰਦ ਦਾ ਚਿੰਨ੍ਹ ਹਨ।

ਸੁਪਨੇ ਦਾ ਮਿਲਾਪ ਅਧਿਆਤਮਕ ਸ਼ਕਤੀ ਨਾਲ ਭਰਪੂਰ ਹੈ। ਐਸੀ ਰੂਹਾਨੀ ਸ਼ਕਤੀ ਦਾ ਪੂਰਨ ਵਿਕਾਸ ਸਾਨੂੰ ਇਸ ਕਵਿਤਾ ਵਿਚ ਮਿਲਦਾ ਹੈ :

**ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ**
**ਅਸਾਂ ਧਾ ਗਲਵਕੜੀ ਪਾਈ,**
**ਨਿਰਾ ਨੂਰ ਤੁਸੀਂ ਹੱਥ ਨਾ ਆਏ,**
**ਸਾਡੀ ਕੰਬਦੀ ਰਹੀ ਕਲਾਈ।**

*ਮਟਕ ਹੁਲਾਰੇ*, ਪੰਨਾ 60

'ਕੰਬਦੀ ਕਲਾਈ' ਦਾ ਸੁਪਨਾ ਕੋਈ ਭ੍ਰਾਂਤੀ ਦਰਸ਼ਨ ਨਹੀਂ, ਕੋਈ ਮਿਥਯਾ ਗਿਆਨ ਦਾ ਭਲੇਵਾਂ ਨਹੀਂ, ਨਾ ਹੀ ਉਹ ਕਿਸੇ ਅਤ੍ਰਿਪਤ ਵਾਸ਼ਨਾ ਦਾ ਧੁੰਦ ਗੁਬਾਰ ਹੈ। ਇਹ ਸੁਪਨਾ ਜ਼ਿੰਦ ਹੈ, ਜਾਗ੍ਰਿਤ ਅਵਸਥਾ ਦੀ। ਇਹ ਸੁਪਨਾ ਜਾਨ ਹੈ ਅਸਲੀਅਤ ਦੀ। ਇਹ ਸੁਪਨਾ ਰੂਹ ਹੈ ਹਕੀਕਤ ਦੀ। ਇਹ ਉਨਮਨੀ ਅਵਸਥਾ ਦੀ ਜੀਉਂਦੀ ਜਾਗਦੀ ਅਧਿਆਤਮਿਕ ਸ਼ਕਤੀ ਹੈ, ਜੋ ਕਲਾਈ ਵਿਚ ਕੰਬ ਰਹੀ ਹੈ ਤੇ ਜੋ ਸੁਪਨੇ ਤੇ ਜਾਗਣ ਦੇ ਫਰਕ ਨੂੰ ਮੇਟ ਕੇ ਦਿਸਦੇ ਤੇ ਅਣਦਿਸਦੇ ਨੂੰ ਮੇਲ ਸਕੇ ਇਕ ਨਵੇਂ ਚਲੂਲੇ ਰੰਗ ਵਿਚ ਗੁੱਝੀ ਹਸਤੀ ਨੂੰ ਪ੍ਰਤੱਖ ਕਰ ਦੇਂਦੀ ਹੈ। ਦਾਸੁ ਭਟੁ ਇਕ ਐਸੀ ਹੀ ਉਨਮਨੀ ਅਵਸਥਾ ਵਾਲਾ ਬੰਦਾ ਸੀ। ਉਸ ਦੇ ਸਾਰੇ ਦ੍ਵੰਦ ਮਿਟ ਚੁਕੇ ਸਨ। ਉਹ ਸੁੱਤਾ ਹੋਇਆ ਜਾਗ ਰਿਹਾ ਸੀ, ਤੇ ਜਾਗਦਾ ਹੋਇਆ ਸੁੱਤਾ ਪਿਆ ਸੀ। ਉਹ ਦੋਨੋਂ ਹਾਲਤਾਂ ਵਿਚ ਇਕੋ ਲਿਵ ਵਿਚ ਸੀ। ਉਸ ਵਿਚ ਜੀਵਨ ਤੇ ਮਰਨ ਦਾ ਕੋਈ ਫਰਕ ਨਹੀਂ ਸੀ, ਸਭ ਭਿੰਨ ਭੇਦ ਮੁੱਕ ਚੁਕੇ ਸਨ, ਉਹ ਅਭੇਦ ਗਿਆਨ ਵਿਚ ਸੀ। 'ਮੈਨਾ' ਐਸੇ ਅਭੇਦ ਗਿਆਨ ਦੀ ਭਾਸ਼ਾ ਹੈ, ਇਸ ਦੀ ਆਵਾਜ਼ ਚੁੱਪ ਵਿਚੋਂ ਉਪਜਦੀ ਹੈ, ਉਸੇ ਵਿਚ ਸਮਾ ਜਾਂਦੀ ਹੈ। ਇਹ ਮਨ ਨੂੰ ਸੁੰਨ ਵਿਚ ਸਮਾ ਕੇ ਉਨਮਨ ਨੂੰ ਉਘਾੜ ਦਿੰਦੀ ਹੈ, ਜਿਸ ਨਾਲ ਅਨੁਭਵ ਖੁਲ੍ਹ ਜਾਂਦਾ ਹੈ :

**ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ ॥**
**ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ ॥**

ਗਉੜੀ, ਕਬੀਰ, ਪੰਨਾ ੩੩੩

ਦਾਸੁ ਭਟੁ ਨੂੰ ਇਹ ਅਵਸਥਾ ਸਹਿਜੇ ਹੀ ਪ੍ਰਾਪਤ ਹੋ ਗਈ ਸੀ ਇਸ ਦਾ ਉਪਾਯ ਉਸ ਦਾ ਦ੍ਰਿੜ ਧਿਆਨ ਸੀ। ਜੁੜਿਆ ਧਿਆਨ ਹੀ ਉਸ ਦਾ ਇਕ ਮਾਤ੍ਰ ਸਾਧਨ ਸੀ, ਜੈਸਾ ਕਿ ਲਿਖਿਆ ਹੈ :

"ਗੁਰ ਬਾਬੇ ਜੀ ਕੇ ਧਿਆਨ ਮਹਿ ਓਹੁ ਜੁੜਿਆ ਥਾ... "

ਇਹ ਪ੍ਰਾਪਤੀ ਇਸੇ ਗੱਲ ਦਾ ਪ੍ਰਮਾਣ ਹੈ :

**ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥**

ਫੁਨਹੇ, ਮ: ੫, ਪੰਨਾ ੧੩੬੨

# ਮੈਂ ਵੀ ਮਘਿਆਣੇ ਗਿਆ

ਉਥੇ ਰਾਗਮਾਲਾ ਮੰਡਨ ਕਾਨਫ੍ਰੰਸ ਸੀ। ਪਰ ਜੋ ਕੁਛ ਉਥੇ ਡਿੱਠਾ ਓਹ ਕੁਛ ਹੋਰ ਸੀ, ਉਥੇ ਅਨੋਖਾਪਨ ਸੀ, ਕੁਛ ਵਖਰਾਪਨ, ਕੁਛ ਨਵੀਨਤਾ, ਕੁਛ ਐਸੀ ਤਰਾਵਤ ਜੋ ਉਸ ਖੁਸ਼ਕ ਧਰਤੀ ਉਪਰ ਵਰਸ ਰਹੀ ਸੀ ਜਿਸ ਤਰ੍ਹਾਂ ਬਾਰਾਂ ਬਰਸ ਦੀ ਔੜ ਪਿਛੋਂ ਕਿਸੇ ਤਿਹਾਏ ਮੁਲਕ ਉਪਰ ਬੂੰਦਾ ਬਾਂਦੀ ਦੀ ਕਿਣ ਮਿਣ ਹੋਣ ਲਗ ਪਵੇ।

ਪੰਡਾਲ ਵਡਾ ਸੀ, ਚੋਖਾ ਵਡਾ, ਇਤਨਾ ਵਡਾ ਜਿਤਨਾ ਮਹੰਤ ਕਰਮ ਚੰਦ ਦਾ ਦਿਲ ਜੋ ਸ੍ਵਾਗਤ ਕਮੇਟੀ ਦਾ ਪ੍ਰਧਾਨ ਸੀ ਤੇ ਉਤਨੀ ਹੀ ਵਡੀ ਖਾਤਰਦਾਰੀ ਸੀ ਸਰਦਾਰ ਜੀਵਨ ਸਿੰਘ ਦੀ ਜੋ ਉਸੇ ਕਮੇਟੀ ਦਾ ਸਕੱਤ੍ਰ ਸੀ। ਮਘਿਆਣੇ ਦੀ ਮਹਿਮਾਨ ਨਿਵਾਜ਼ੀ ਵਿਚ ਡਿੱਠੀ ਸੁਣੀ ਦਾ ਫਰਕ ਸੀ। ਸਿੱਖ ਅਫਸਰ ਏਸ ਚਾਉ ਵਿਚ ਹਿਸਾ ਲੈ ਰਹੇ ਸਨ। ਉਨ੍ਹਾਂ ਦੀ ਪ੍ਰੀਤ ਨਿਸ਼ਕਾਮਤਾ ਅਦੁਤੀ ਸੀ। ਪੰਡਾਲ ਵਿਚ ਬੈਠਣ ਵਾਲਿਆਂ ਦੀ ਗਿਣਤੀ ਅੱਠ ਹਜ਼ਾਰ ਦੇ ਕਰੀਬ ਸੀ।

ਇਹ ਅੱਠ ਹਜ਼ਾਰ ਬੰਦਾ ਕੀ ਕੰਮ ਸਾਰਨ ਲਈ ਜੁੜਿਆ ਸੀ ? ਕੀ ਰਾਗਮਾਲਾ ਦਾ ਸਵਾਲ ਹੀ ਸੀ ? ਨਹੀਂ, ਇਸ ਸਮਾਗਮ ਨੂੰ ਸਾਰੇ 'ਸਵਾਲ' ਭੁੱਲ ਜਾਂਦੇ ਸਨ। ਇਕ ਤ੍ਰਿਖਾਵੰਤ ਲਈ ਠੰਢੇ ਸਰਬਤ ਦੇ ਸਾਹਮਣੇ ਕੋਈ ਸਵਾਲ ਬਾਕੀ ਨਹੀਂ ਰਹਿੰਦਾ। ਉਸ ਦੇ ਬੁਲ੍ਹ ਕਟੋਰੇ ਨਾਲ ਆਪ ਮੁਹਾਰੇ ਆ ਜੁੜਦੇ ਹਨ। ਠੀਕ ਉਸੇ ਤੀਬਰਤਾ ਨਾਲ ਇਤਨੀ ਭਾਰੀ ਲੋਕਾਈ ਉਸ ਰਸ ਦੀਆਂ ਕਣੀਆਂ ਨੂੰ ਚੂਸਦੀ ਸੀ ਜਿਸ ਦੀ ਫੁਹਾਰ ਇਕ ਲਗਾਤਾਰ ਝਰਨੇ ਤੋਂ ਝਰ ਰਹੀ ਸੀ। ਇਹ ਸੋਮਾ ਸ੍ਰੀਮਾਨ ਸੰਤ ਸੰਗਤ ਸਿੰਘ ਜੀ ਨੇ ਮਘਿਆਣੇ ਵਿਚ ਜਾਰੀ ਕਰ ਦਿਤਾ ਸੀ।

ਪੰਡਾਲ ਵਿਚ ਸਭ ਪ੍ਰਕਾਰ ਦੇ ਬੰਦੇ ਸਨ। ਗਰੀਬ ਵੀ ਸਨ, ਅਮੀਰ ਵੀ ਸਨ, ਸਾਧੂ ਸੰਤ ਮਹਾਤਮਾ ਵੀ ਸਨ, ਗੁਣੀ ਗਿਆਨੀ ਕੀਰਤਨੀਏ ਵੀ ਸਨ, ਅਫਸਰ ਵੀ ਸਨ, ਕਿਰਤੀ ਵੀ ਸਨ, ਮਾਈਆਂ ਵੀ ਸਨ। ਅਨੇਕ ਭਾਂਤ ਦੀ ਸ੍ਰਿਸ਼ਟੀ ਸੀ। ਪਰ ਇਕ ਗੱਲ ਅਨੋਖੀ ਸੀ, ਅੱਠ ਹਜ਼ਾਰ ਜਿਸਮਾਂ ਦੀ 'ਦਿਲ-ਧੜਕ' ਇਕ ਹੋ ਗਈ ਸੀ। ਸਾਰੇ ਪੰਡਾਲ ਦੀ ਨਬਜ਼ ਇਕ ਚਾਲ ਚਲ ਰਹੀ ਸੀ। ਇਹ ਇਕ ਗੰਧਰਵ ਨਗਰੀ ਸੀ ਜੋ ਆਪਣਾ ਚਮਤਕਾਰ ਦਿਖਾਉਣ ਲਈ ਕਿਸੇ ਨੇ ਰਚ ਦਿਤੀ ਸੀ। ਕਹਿਣ ਨੂੰ ਤਾਂ ਸਾਰੇ ਗੁਰਮਤੇ 'ਸਰਬ' ਸੰਮਤੀ ਨਾਲ ਪਾਸ ਹੋਏ ਪਰ ਇਹ ਠੀਕ ਨਹੀਂ ਸੀ। ਉਥੇ ਸਰਬ 'ਇਕ' ਹੋ ਗਿਆ ਸੀ। ਸਾਰੇ ਗੁਰਮਤੇ 'ਇਕ ਸੰਮਤੀ' ਨਾਲ ਪਾਸ ਹੋਏ ਸੀ।

ਅਸੀਂ ਕਈ ਵਾਰ ਇਹੋ ਜਿਹੇ ਖ਼ਿਆਲ ਪੜ੍ਹੇ ਹਨ :

The community is nothing more than the sum of the individuals.

(Rene Guenon, *The Crisis of the Modren World,* p-112)

ਕਿ 'ਇਕ ਕੌਮ ਉਸ ਤੋਂ ਵਧ ਨਹੀਂ ਜਿਤਨੀਆਂ ਕਿ ਉਸਦੀਆਂ ਵਿਅਕਤੀਆਂ ਦਾ ਜੋੜ ਹੁੰਦਾ ਹੈ।'

ਪਰ ਮਘਿਆਣੇ ਵਿਚ ਜੁੜਿਆ ਦੀਵਾਨ ਕਿਸੇ ਹੋਰ ਖ਼ਿਆਲ ਨੂੰ ਤਜਰਬੇ ਵਿਚ ਪੇਸ਼ ਕਰ ਰਿਹਾ ਸੀ। ਇਹ ਜੋੜ ਦਾ ਸਵਾਲ ਨਹੀਂ ਸੀ। ਅਸੀਂ ਉਸ ਜੋੜ ਵਿਚ ਵਿਅਕਤੀਆਂ ਜੋੜ ਕੇ ਨਹੀਂ ਸਾਂ ਬੈਠੇ, ਉਥੇ ਅਸਰ ਐਸਾ ਸੀ ਕਿ ਅਸੀਂ ਆਪਣੀਆਂ ਹਸਤੀਆਂ ਗੁਆ ਕੇ ਬੈਠੇ ਸਾਂ। ਇਹ ਜੋੜ ਨਹੀਂ ਸੀ, ਇਹ 'ਬਾਕੀ' ਸੀ। ਉਥੇ ਦਾਦੂ ਦਜਾਲ ਜੀ ਦੀ ਇਹ ਤੁਕ ਸਾਖਜਾਤ ਹੋ ਰਹੀ ਸੀ :

**'ਮੈਂ' ਹੀ ਮੇਰੇ ਪੋਟ ਸਿਰ ਮਰੀਐ ਤਾ ਕੇ ਭਾਰ।**
**ਦਾਦੂ ਗੁਰ ਪ੍ਰਸਾਦਿ ਸੌਂ ਸਿਰ ਤੇ ਧਰੀ ਉਤਾਰ।**

ਤੇ ਮਲੂਮ ਹੁੰਦਾ ਸੀ ਕਿ ਕਿਸੇ ਨੇ ਛੋਪਲੇ ਹੀ ਸਾਡੇ ਉਤੋਂ 'ਮੈਂ' ਦੀ ਪੋਟ (ਪੰਡ) ਚੁਕ ਦਿਤੀ ਹੈ ਤੇ ਅਸੀਂ ਸਿਰਾਂ ਦੇ ਭਾਰ ਤੋਂ ਹੌਲੇ ਹੋ ਕੇ ਆਪਣੀ ਹਸਤੀ ਦੇ ਫਰਕ ਨੂੰ ਗੁਆ ਕੇ ਇਕ ਭਾਵ ਵਿਚ ਲੀਨ ਹੋ ਬੈਠੇ ਹਾਂ। ਮੈਨੂੰ ਪਤਾ ਹੈ ਮੈਂ ਕੋਈ ਗੱਲ ਵਧਾ ਕਿ ਨਹੀਂ ਦਸ ਰਿਹਾ। ਮੈਂ ਕੇਵਲ ਘਟਾ ਕੇ ਦਸ ਰਿਹਾ ਹਾਂ। ਮੈਂ ਅੱਠ ਹਜ਼ਾਰ ਦੀ ਥਾਂਵੇਂ 'ਇਕ' ਆਖ ਰਿਹਾ ਹਾਂ।

ਮਘਿਆਣੇ ਦੀ ਕਾਨਫ੍ਰੰਸ ਵਿਚ ਜੇ ਕੋਈ ਨੁਕਸ ਸੀ ਤਾਂ ਕੇਵਲ ਇਹ ਕਿ ਇਹ ਆਪਣੇ ਮੰਤਵ ਦੀ ਸੰਕੁਚਿਤ ਹੱਦ-ਬੰਦੀ ਤੋਂ ਬਾਹਰ ਹੋ ਗਈ ਸੀ। ਉਥੋਂ ਦੇ ਵਾਯੂ-ਮੰਡਲ ਵਿਚ ਧੁਰ ਪਿਛਲੇ ਗਗਨਾਂ ਦੀ ਹਵਾ ਰੁਮਕਣ ਲਗ ਪਈ ਸੀ, ਜਿਸ ਨੇ ਸਿਦਕ ਦੇ ਪ੍ਰੇਮ ਸਾਗਰ ਵਿਚ ਉਤਸ਼ਾਹ ਦੀ ਜ੍ਵਾਰ ਭਾਟਾ ਪੈਦਾ ਕਰ ਦਿਤੀ ਸੀ। ਲੋਕਾਂ ਦੇ ਸਦੀਆਂ ਦੇ ਭਾਰ ਹੇਠ ਦੱਬੇ ਹੋਏ ਚਾਉ ਨੂੰ ਉਛਾਲ ਕੇ ਸਤਹ ਉਪਰ ਆਉਣ ਦਾ ਰਸਤਾ ਇਸ ਕਾਨਫ੍ਰੰਸ ਨੇ ਖੋਲ੍ਹ ਦਿਤਾ ਸੀ। ਅਨੇਕਾਂ ਹੀ ਬੰਦੇ ਅੰਮ੍ਰਿਤ ਛਕ ਕੇ ਰਹਿਤਧਾਰੀ ਸਿੰਘ ਸਜਣ ਲਈ ਤਿਆਰ ਹੋ ਗਏ। ਸੰਤ ਬਲਵੰਤ ਸਿੰਘ ਰਾਵਲਪਿੰਡੀ ਵਾਲਿਆਂ ਦੇ ਜਥੇ ਨੇ ਏਸ ਸੰਬੰਧ ਵਿਚ ਜੋ ਸੇਵਾ ਕੀਤੀ ਉਸ ਨਾਲ ਕਰੀਬਨ 90 ਪੁਰਸ਼ ਤੇ ਇਸਤ੍ਰੀਆਂ ਨੇ ਅੰਮ੍ਰਿਤ ਛਕ ਲੀਤਾ। ਇਹ ਉਤਸ਼ਾਹ ਹੋਰ ਵੀ ਵਧ ਰਿਹਾ ਸੀ, ਪਰ ਪਤਾ ਲਗਾ ਕਿ ਕੱਪੜੇ ਦੇ ਰਾਸ਼ਨ ਕਰਕੇ ਵਧੇਰੇ ਕਛਹਿਰਿਆਂ ਦਾ ਇੰਤਜ਼ਾਮ ਮੁਸ਼ਕਲ ਪੈਦਾ ਕਰ ਰਿਹਾ ਹੈ।

ਮੈਂ ਕਹਿ ਰਿਹਾ ਸਾਂ ਕਿ ਇਸ ਕਾਨਫ੍ਰੰਸ ਵਿਚ ਜੇ ਕਿਤੇ ਕੋਈ ਨੁਕਸ ਸੀ ਤਾਂ ਕੇਵਲ ਇਹੋ ਕਿ ਇਹ ਆਪਣੇ ਮੰਤਵ ਦੀ ਹੱਦ-ਬੰਦੀ ਤੋਂ ਬਾਹਰ ਚਲੀ ਗਈ ਸੀ। ਪਰ ਇਹ ਖਬਰੇ ਝੰਗ ਦੀ ਧਰਤੀ ਦੀ ਖ਼ੂਬੀ ਹੈ। ਏਥੇ ਦੋ ਦਰਿਆ, ਝਨਾ ਤੇ ਜੇਹਲਮ ਆਪਣੀ ਹਸਤੀ ਦੀਆਂ ਹੱਦਾਂ ਮੇਟ ਕੇ ਇਕ ਹੋ ਵੈਂਹਦੇ ਹਨ। ਏਸ ਕਾਨਫ੍ਰੰਸ ਦਾ ਵੀ ਪਾਟ ਏਥੇ ਆ ਕੇ ਆਪਣੇ ਹੁਜਮ ਦੇ ਕੰਢਿਆਂ ਤੋਂ ਉਛਲ ਕੇ ਹੋਰ ਸ੍ਰੋਤ ਨਾਲ ਮਿਲ ਕੇ ਵਡੀ ਚੌੜਾਨ ਦਾ ਹੋ ਗਿਆ ਸੀ। 109 ਭੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਏ ਗਏ। ਇਹ ਅਖੰਡ ਪਾਠ ਸਨ। ਅਖੰਡ ਏਸ ਕਰਕੇ ਵੀ ਸਨ ਕਿ ਰਾਗਮਾਲਾ ਪੜ੍ਹ ਕੇ ਪਾਏ ਗਏ। ਪਰ ਸਿਰਫ ਏਸ ਲਈ ਨਹੀਂ ਸਨ ਕਿ ਰਾਗਮਾਲਾ ਇਤਨੀ ਵੇਰ ਪੜ੍ਹੀ ਜਾਏ। ਚਾਉ ਦਾ ਜੋ ਜਜ਼ਬਾ ਇਨ੍ਹਾਂ ਪਾਠਾਂ ਨੇ ਪੈਦਾ ਕਰ ਦਿਤਾ ਸੀ, ਉਸ ਵਿਚ ਉਹ ਜੀਵਨ ਲਹਿਰ ਸੀ ਜੋ ਹਰ ਬਨਸਪਤੀ ਦੇ ਰਗ ਰੇਸ਼ੇ ਵਿਚ ਫਿਰਦੀ ਹੋਈ ਉਨ੍ਹਾਂ ਵਿਚ ਸ਼ਗੂਫੇ ਖੇੜ ਦੇਂਦੀ ਹੈ।

ਅਖੰਡ ਪਾਠਾਂ ਦੀ ਮਿਲਵੀਂ ਧੁਨਿ ਤੋਂ ਉਪਜ ਰਿਹਾ ਅਸਰ ਲੋਕਾਂ ਨੂੰ ਇਕ 'ਚਾਉ' ਵਿਚ ਜਾਗ੍ਰਤ ਦੇ ਰਿਹਾ ਸੀ। ਇਹ ਜਾਗ੍ਰਤ ਸੇਵਾ ਵਿਚ ਤਤਪਰ ਹੋ ਰਹੀ ਸੀ। ਸੇਵਾ ਲੰਗਰ ਵਿਚ ਸਫਲੀ ਹੋ ਰਹੀ ਸੀ। ਲੰਗਰ ਪਕਾਉਣ ਵਾਲੇ ਤੇ ਵਰਤਾਉਣ ਵਾਲੇ ਅਥਕ ਸਨ। ਖਾਣ ਵਾਲਿਆਂ ਦੀ ਭੁਖ ਵੀ ਅਥਕ ਸੀ, ਬਥੇਰੇ ਉਨ੍ਹਾਂ ਇਲਾਕਿਆਂ ਤੋਂ ਆਏ ਸਨ ਜਿਥੇ ਅਨਾਜ ਦੀ ਰਾਸ਼ਨਬੰਦੀ ਹੈ, ਪਰ ਮਘਿਆਣੇ ਦਾ ਬਸੰਕੋਚ ਗੁਰੂ ਕਾ ਲੰਗਰ ਤ੍ਰਿਪਤਵੀਂ ਦੇਗ ਸੀ, ਜਿਸ ਨਾਲ ਤ੍ਰਿਲੋਕੀ ਦੀ ਭੁੱਖ ਉਤਰਦੀ ਹੈ ਤੇ ਦੇਖਣ ਵਾਲੇ ਦੀਆਂ ਅੱਖਾਂ ਤਾਂ ਏਸ ਦ੍ਰਿਸ਼ਟੀ ਨਾਲ ਹੀ ਰੱਜ ਲੈਂਦੀਆਂ ਹਨ।

ਕਾਨਫ੍ਰੰਸ ਵਾਲੇ ਦਿਨ (15 ਦਸੰਬਰ) ਦੀ ਤੜਕ ਸਵੇਰ ਨੂੰ ਹੀ ਪਤਾ ਲਗਾ ਕਿ ਅਜ 'ਆਸਾ ਦੀ ਵਾਰ' ਭਾਈ ਪਰਧਾਨ ਸਿੰਘ ਜੀ ਫਰੂਕੇ ਵਾਲਿਆਂ ਨੇ ਲਾਉਣੀ ਹੈ। ਮੈਨੂੰ ਇਕ ਖ਼ਿਆਲ ਹੋਰ ਆਇਆ: ਅਸੀਂ 'ਆਸਾ ਦੀ ਵਾਰ' ਕਿਉਂ ਲਾਉਂਦੇ ਹਾਂ ? ਸਾਨੂੰ ਕਿਹੜੀ ਨਿਰਾਸਾ ਹੈ ਜਿਸ ਨੂੰ ਦੂਰ ਕਰਨ ਲਈ ਅਸੀਂ ਏਸ ਨੇਮ ਨੂੰ ਸਿੱਖੀ ਦਾ ਇਕ ਅੰਗ ਮੰਨਦੇ ਹਾਂ? ਮੇਰਾ ਖ਼ਿਆਲ ਪਿਛਾਂਹ ਵਲ ਮੁੜ ਪਿਆ। ਜਿਸ ਜ਼ਮਾਨੇ ਵਿਚ 'ਆਸਾ ਦੀ ਵਾਰ' ਸ਼ੁਰੂ ਹੋਈ, ਉਹ ਕਿਹੜਾ ਸਮਾਂ ਸੀ ? ਉਸ ਵੇਲੇ ਦੀ ਪੁਲੀਟੀਕਲ ਹਾਲਤ ਕੀ ਸੀ ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ :

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥**

ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥ ੧ ॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ
ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥
ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ ॥
ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ ॥ ੩ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥

ਆਸਾ, ਮ: ੧, ਪੰਨਾ ੪੧੭

ਉਸ ਵੇਲੇ ਦੀ ਮੁਲਕੀ ਹਾਲਤ ਨੇ ਮਨੁੱਖ ਦੀਆਂ ਸਾਰੀਆਂ ਆਸਾਂ ਨੂੰ ਕਿਸ ਤਰ੍ਹਾਂ ਸੁੰਞਾ ਕਰ ਦਿਤਾ ਸੀ, ਕਿਸ ਤਰ੍ਹਾਂ ਨਿਰਾਸਤਾ ਦੀ ਪਤਝੜ ਨੇ ਜਿੰਦਗੀ ਦੀ ਹਰਿਆਈ ਨੂੰ ਸੁਕਾ ਦਿਤਾ ਸੀ। ਨਿਰਾਸ ਹੋਏ ਬੰਦੇ ਲਈ ਜੀਊਣਾ ਔਖਾ ਹੈ। ਹਾਂ ਜੀਉਂਦੇ ਰਹਿਣਾ ਮਰਨ ਕੋਲੋਂ ਬਹੁਤ ਔਖਾ ਹੈ। ਜੀਵਨ ਦਾ ਭਾਰ ਚੁਕਣ ਲਈ ਇਕੋ ਚੀਜ਼ ਸਹਾਇਕ ਹੈ, ਉਹ ਹੈ 'ਆਸਾ'। ਖੁਸ਼ੀ-ਜੀਵਨ ਦੀ ਕੁੰਜੀ ਇਸ ਤੁਕ ਵਿਚ ਹੈ- 'ਕਹਿ ਰਵਿਦਾਸ ਆਸ ਲਗਿ ਜੀਵਉ'।

ਅੱਠ ਹਜ਼ਾਰ ਬੰਦੇ ਦਾ ਸਿਆਲ ਦੇ ਦਿਨਾਂ ਵਿਚ ਤੜਕ ਸਵੇਰੇ ਇਕੱਠੇ ਹੋ ਬੈਠਣਾ ਕੀਰਤਨ ਲਈ, ਇਕ ਐਸੇ ਜੀਵਨ ਦੀ ਨਿਸ਼ਾਨੀ ਹੈ ਜਿਸ ਵਿਚੋਂ 'ਬਸੰਤ ਆਗਮ' ਦੇ

ਸੰਦੇਸ਼ ਦਾ ਸ਼ਗੂਫਾ ਫੁੱਟ ਰਿਹਾ ਹੈ। ਜਿਸ ਕੌਮ ਦੇ ਬੰਦੇ 'ਪੋਖ ਤੁਖਾਰ' ਦੀ ਪ੍ਰਵਾਹ ਨਾ ਕਰਕੇ ਸਵੇਰੇ ਚਾਰ ਵਜੇ ਜੁੜ ਬੈਠਦੇ ਹਨ, ਉਹ ਕੌਮ ਸੁਤੀ ਨਹੀਂ, ਉਹ ਜਾਗਦੀ ਹੈ, ਉਹ ਬੇਦਾਰ ਹੈ, ਉਸ ਨੂੰ ਨਿਰਾਸ਼ਤਾ ਨਹੀਂ ਦੇਖਣੀ ਪਵੇਗੀ। ਉਸ ਦਾ ਸਾਂਝਾ ਜੀਵਨ ਸਦਾ 'ਆਸਾ ਭਰਪੂਰ' ਰਹੇਗਾ, ਉਹ ਉਨ੍ਹਾਂ ਸਾਰੀਆਂ ਸਮਾਜਕ ਤੇ ਮੁਲਕੀ ਹਨ੍ਹੇਰੀਆਂ ਨੂੰ ਸਹਿਣਸ਼ੀਲਤਾ ਨਾਲ ਝੱਲ ਸਕੇਗੀ ਜਿਸ ਦਾ ਅਧਿਕਾਰ ਕੇਵਲ ਆਸਾ ਵਿਚ ਜਾਗੇ ਹੋਏ ਸੰਘਟਿਤ ਬੰਦਿਆਂ ਲਈ ਹੈ। ਸਵੇਰ ਦਾ ਸੂਰਜ ਚੜ੍ਹਨਾ, ਇਹ ਆਸਾ ਦਾ ਪਹੁ ਫੁਟਾਲਾ ਹੈ ਜੋ ਰਾਤ ਦੇ ਹਨੇਰੇ ਨੂੰ ਦੂਰ ਕਰਦਾ ਹੈ, ਪਰ ਸਵੇਰ ਦਾ ਸਤਿਸੰਗ, ਜਿਸ ਵੇਲੇ ਗਾਫਲ ਦੁਨੀਆਂ ਸੁੱਤੀ ਹੈ, ਹਜ਼ਾਰ ਸੂਰਜ ਤੋਂ ਵਡਾ ਹੈ ਜਿਸ ਨਾਲ ਅੰਦਰਲੀ ਨਿਰਾਸਤਾ ਦਾ ਅੰਧਕਾਰ ਖਤਮ ਹੋ ਜਾਂਦਾ ਹੈ। ਇਹ ਹੈ ਸਿੱਖਾਂ ਦੀ ਸੰਘਟਿਤ ਜੀਵਨ ਦਾ ਸੰਕੇਤ ਜਿਸ ਨੂੰ 'ਆਸਾ ਦੀ ਵਾਰ' ਦਾ ਨਾਮ ਦਿਤਾ ਗਿਆ ਹੈ। ਮੇਰੇ ਕੰਨਾਂ ਵਿਚ ਇਹ ਨਾਦ ਅਜ ਤਕ ਗੂੰਜਦਾ ਹੈ ਜਿਸ ਵਿਚ ਇਕ ਵੇਰ ਭਾਈ ਹੀਰਾ ਸਿੰਘ ਰਾਗੀ ਦੇ ਮੁਖ ਤੋਂ ਉਚਰੀਆਂ ਇਹ ਤੁਕਾਂ ਸੁਣੀਆਂ ਸਨ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**

ਆਸਾ ਵਾਰ, ਮ: ੧, ਪੰਨਾ ੪੬੩

ਅਜ ਮਘਿਆਣੇ ਦੇ ਵਾਯੂ-ਮੰਡਲ ਵਿਚ ਭਾਈ ਪਰਧਾਨ ਸਿੰਘ ਨੇ ਆਪਣੇ ਵਡੇ ਭਰਾ ਦੀ ਚਲਾਈ ਸੁਰ ਦੀ ਗੂੰਜ ਨੂੰ ਮੁੜ ਪਕੜ ਲੀਤਾ। ਉਸ ਦੇ ਸਾਜ਼ ਵਿਚੋਂ ਉਹੋ ਚੀਜ਼ ਤਰਬ ਰੂਪ ਹੋ ਕੇ ਛਿੜ ਪਈ। ਮੈਨੂੰ ਭਾਸਿਆ ਕਿ ਗ਼ੈਬ ਦੇ ਪੜਦੇ ਨੂੰ ਫਾੜ ਕੇ ਭਾਈ ਹੀਰਾ ਸਿੰਘ ਨੇ ਆਪਣੇ ਖੁਲ੍ਹੇ ਮੁਖੜੇ ਦਾ ਰੁਖ ਰਾਗਮਾਲਾ ਮੰਡਨ ਕਾਨਫ੍ਰੰਸ ਦੇ ਮੰਡਪ ਵਲ ਕਰ ਦਿਤਾ ਹੈ। ਇਹ ਅਨੁਭਵ ਕਰਕੇ ਮੇਰੇ ਅੰਦਰ ਉਹ ਨਿਰਾਸ਼ਤਾ ਘਟ ਰਹੀ ਸੀ ਜੋ ਸੁਤੇ ਸਿਧ ਅਜ ਕਲ ਦੀ ਪੋਲੀਟੀਕਲ ਹਾਲਤ ਤੋਂ ਮਨ ਵਿਚ ਉਪਜ ਪੈਂਦੀ ਹੈ।

ਮੈਨੂੰ ਸੈਂਟ੍ਰਲ ਰਾਗਮਾਲਾ ਮੰਡਲ ਸਭਾ ਅੰਮ੍ਰਿਤਸਰ ਵਲੋਂ ਆਗਿਆ ਕਰਕੇ ਘੱਲਿਆ ਗਿਆ ਸੀ ਕਿ ਮੈਂ ਪ੍ਰਧਾਨ ਜੀ ਦੇ ਅਧੀਨ, ਬਹੈਸੀਯਤ ਸਟੇਜ ਸਕੱਤ੍ਰ ਦੇ ਕਾਰਰਵਾਈ ਦੇ ਵੇਗ ਨੂੰ ਨਿਯਮਤ ਕਿਨਾਰਿਆਂ ਦੇ ਵਿਚ ਰਖਣ ਲਈ ਸੇਵਾ ਕਰਾਂ। ਪਰ ਮਘਿਆਣੇ ਵਿਚ ਗ਼ੈਬ ਦਾ ਪੂਰਨ ਚੰਦ ਚੜ੍ਹਿਆ ਹੋਇਆ ਸੀ ਜਿਸ ਦੇ ਸਾਹਮਣੇ ਨਦੀਆਂ ਆਪਣੇ ਕੰਢਿਆਂ ਤੋਂ ਉਛਲ ਕੇ ਆਪਣੇ ਜੁੱਸੇ ਦੀ ਰੁਕਾਵਟ ਤੋਂ ਬਾਹਰ ਹੋ ਜਾਂਦੀਆਂ ਹਨ। ਮੈਂ ਆਪਣੀਆਂ ਸਾਰੀਆਂ ਉਕਾਈਆਂ ਨੂੰ ਏਸ ਬੇਬਸੀ ਦੀ ਉਜ਼ਰਦਾਰੀ ਨਾਲ ਕਬੂਲਦਾ ਹਾਂ। ਜੇ ਸੰਤ ਸਜਣ ਸਿੰਘ ਜੀ ਦੀ ਮਦਦ ਨਾ ਹੁੰਦੀ ਤਾਂ ਜੋ ਕੁਛ ਸੇਵਾ ਮੈਂ ਨਿਯਮ ਪਾਲਨ ਦੀ ਕਰ ਸਕਿਆ ਹਾਂ ਇਤਨੀ ਵੀ ਨਾ ਹੋ ਸਕਦੀ।

ਪਰ ਮਘਿਆਣੇ ਵਿਚ ਅਸਾਂ ਇਕ ਗੱਲ ਹੋਰ ਕੀਤੀ। ਇਹ ਏਥੇ ਆਉਣ ਦਾ ਦੂਹਰਾ ਲਾਹਾ ਸੀ :

**ਚਲੋ ਸਖੀ ਆਗੇ ਚਲੇਂ ਬ੍ਰਿੰਦਾ ਬਨ ਕੋ ਆਜ।**
**ਗੋਰਸ ਬੇਚਤ ਹਰਿ ਮਿਲੈ ਏਕ ਪੰਥ ਤੋ ਕਾਜ॥**

ਅਸੀਂ ਅਗਲੇ ਦਿਨ 'ਗੜ੍ਹ ਮਹਾਰਾਜ' ਚਲੇ ਗਏ। ਇਹ ਜਗ੍ਹਾ ਏਥੋਂ 45 ਕੁ ਮੀਲ ਦੇ ਫਾਸਲੇ ਉਪਰ ਦਰਿਆਓਂ ਪਾਰ ਹੈ। ਇਹ ਉਹ ਟਿਕਾਣਾ ਹੈ ਜੋ ਮਹਾਰਾਜਾ ਕੌੜਾ ਮੱਲ ਦੇ ਨਿਜੀ ਟਿਕਾਉ ਦਾ ਅਸਥਾਨ ਤੇ ਉਨ੍ਹਾਂ ਦਾ ਹੀ ਵਸਾਇਆ ਹੋਇਆ ਉਨ੍ਹਾਂ ਦੀ ਰਾਜ ਪਦਵੀ ਨੂੰ ਯਾਦਗਾਰਤ ਕਰ ਰਿਹਾ ਹੈ। ਕੌੜਾ ਮੱਲ ਜੀ ਦਾ ਨਾਮ ਪਹਿਲੇ 'ਦੀਵਾਨ ਸਾਹਿਬ' ਨਾਲ ਸੰਬੋਧਨ ਹੁੰਦਾ ਸੀ, ਪਰ ਜਦ ਮੁਲਤਾਨ ਦੇ ਗਵਰਨਰ ਬਣਨ ਦੀ ਹੈਸੀਅਤ ਵਿਚ ਉਨ੍ਹਾਂ ਨੂੰ ਪੰਜਾਬ ਹਕੂਮਤ ਵਲੋਂ 'ਮਹਾਰਾਜਾ' ਦੀ ਪਦਵੀ ਨਾਲ ਸਨਮਾਨਤ ਕੀਤਾ ਗਿਆ ਤਾਂ ਉਸ ਵਕਤ ਉਨ੍ਹਾਂ ਨੇ ਇਹ ਟਿਕਾਣਾ ਆਪਣੇ ਨਿਜੀ ਵਸੇਬੇ ਲਈ ਬਣਾਇਆ। ਇਸ ਦਾ ਨਾਮ ਇਸ ਕਰਕੇ 'ਗੜ੍ਹ ਮਹਾਰਾਜ' ਹੋ ਗਿਆ।

ਅਸੀਂ ਏਸ ਯਾਤ੍ਰਾ ਲਈ ਚਾਰ ਸੀ, ਸਰਦਾਰ ਜੀਵਨ ਸਿੰਘ ਜੀ ਮਘਿਆਣੇ ਵਾਲੇ, ਡਾਕਟਰ ਹਰਭਜਨ ਸਿੰਘ ਜੀ ਲਾਹੌਰ ਵਾਲੇ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਇਕ ਹੋਰ- ਉਹ ਮੈਂ। ਮੌਸਮ ਖੁਸ਼ਕ ਸੀ, ਗਰਮੀ ਸੀ, ਮਿੱਟੀ ਉਡਦੀ ਸੀ, ਬੰਦ ਮੋਟਰ ਵਿਚੋਂ ਗਰਦਾ ਛਣ ਕੇ ਅੰਦਰ ਆਉਂਦਾ ਸੀ। ਇਹ ਸਾਡੇ ਲਈ ਘੱਟਾ ਨਹੀਂ ਸੀ। ਅਸੀਂ ਉਸ ਇਲਾਕੇ ਵਿਚੋਂ ਲੰਘ ਰਹੇ ਸਾਂ ਜਿਸ ਨੂੰ ਮਹਾਰਾਜਾ ਕੌੜਾ ਮੱਲ ਨੇ ਪੰਥ ਸੇਵਾ ਕਰਦਿਆਂ ਆਪਣਾ ਨਿਜੀ ਆਰਾਮ ਅਸਥਾਨ ਬਣਾਇਆ ਸੀ। ਸਾਡੇ ਲਈ ਇਹ ਗਰਦਾ ਉਸ ਪਵਿਤਰ ਹਸਤੀ ਦੀ ਯਾਦਗਾਰੀ ਚਰਨ ਧੂੜ ਸੀ ਤੇ ਸਾਡੇ ਜਿਸਮ ਵਿਚ ਉਸ ਨਾਲ ਇਸ ਤਰ੍ਹਾਂ ਸੰਲਿਪਤ ਹੋ ਰਹੇ ਸਨ ਕਿ ਸਾਨੂੰ ਇਸ ਤੁਕ ਦਾ ਸੁਆਦ ਆ ਰਿਹਾ ਸੀ :

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥**

ਮਾਝ, ਮ: ੫, ਪੰਨਾ ੧੩੫

ਸਾਡੇ ਪਹੁੰਚਣ ਤੋਂ ਪਹਿਲੇ ਸਾਡੀ ਆਮਦ ਦੀ ਖਬਰ ਉਥੇ ਅੱਪੜ ਚੁਕੀ ਸੀ। ਅਸੀਂ ਡਾਕ ਬੰਗਲੇ ਜਾ ਕੇ ਠਹਿਰੇ ਤਾਂ ਲਾਗਲੇ ਸਕੂਲ ਦੇ ਮੁੰਡੇ ਜਮਾਤਾਂ ਛੱਡ ਕੇ ਬਾਹਰ ਆ ਗਏ, ਪਿਛੇ ਪਿਛੇ ਮਾਸਟਰ ਸਾਹਿਬਾਨ ਵੀ ਆ ਗਏ। ਦੇਖਾ ਦੇਖੀ ਸਾਰਾ ਪਿੰਡ ਇਕੱਠਾ ਹੋ ਗਿਆ। ਫੇਰ ਹੌਲੀ-ਹੌਲੀ ਨਾਲ ਦੀਆਂ ਬਸਤੀਆਂ ਦੇ ਬੰਦੇ ਆਉਣੇ ਸ਼ੁਰੂ ਹੋ ਗਏ। ਮਾਮਲਾ ਉਲਟ

ਹੋ ਗਿਆ। ਆਏ ਤਾਂ ਸਾਂ ਅਸੀਂ ਕੁਝ ਦੇਖਣ ਲਈ ਪਰ ਮਾਲੂਮ ਇਹ ਹੋਵੇ ਕਿ ਅਸੀਂ ਏਥੇ ਕੁਛ ਦਿਖਾਉਣ ਲਈ ਆ ਗਏ ਹਾਂ ਇਹ ਤਮਾਸ਼ਾ ਬਣ ਗਿਆ। ਹੁਣ ਕੀ ਕਰੀਏ?

'ਗੜ੍ਹ ਮਹਾਰਾਜ' ਦੇ ਡਾਕ ਬੰਗਲੇ ਦਾ ਇਹਾਤਾ ਵਡਾ ਸੀ। ਕੁਰਸੀਆਂ ਥੋੜ੍ਹੀਆਂ ਸਨ, ਕੁਛ ਮੰਜੇ ਵੀ ਸਨ ਪਰ ਆਏ ਲੋਕਾਂ ਦੀ ਗਿਣਤੀ ਇਕ ਝੁਰਮਟ ਸੀ ਜੋ ਕੁਰਸੀਆਂ ਅਤੇ ਮੰਜੀਆਂ ਉਪਰ ਪੂਰੀ ਨਹੀਂ ਸੀ ਸਿਮਟਦੀ। ਬਹੁਤੇ ਸਹਿਜਧਾਰੀ ਸਨ; ਕੁਛ ਟਾਵੇਂ ਲਿਤ੍ਰੇ ਮੁਸਲਮਾਨ ਤੇ ਸਿੰਘ ਸਿਰਫ ਇਕ ਸੀ, ਜਿਸ ਦਾ ਨਾਮ ਸ: ਮੰਗਲ ਸਿੰਘ ਸੀ।

ਡਾਕ ਬੰਗਲਾ ਪਿੰਡੋਂ ਬਾਹਰ ਖੇਤਾਂ ਦੇ ਵਿਚਕਾਰ ਇਕ ਪੱਕੀ ਸੁਥਰੀ ਇਮਾਰਤ ਹੈ। ਜਦ ਏਥੋਂ ਅਸੀਂ ਟੁਰਕੇ ਪਿੰਡ ਨੂੰ ਗਏ ਤਾਂ ਸਾਰੀ ਲੋਕਾਈ ਸਾਡੇ ਨਾਲ ਤੇ ਮਾਗਰ ਹੋ ਟੁਰੀ। ਇਸ ਨਾਲ ਘੱਟਾ ਇਤਨਾ ਉਡਦਾ ਸੀ ਕਿ ਚਾਰੋਂ ਪਾਸੇ ਧੁੰਦ ਜੇਹੀ ਵਾਕੁਣ ਗੁਬਾਰ ਛਾਉਂਦਾ ਜਾਂਦਾ ਸੀ।

ਪਿੰਡ ਇਕ ਉਚੇਰੇ ਚੌੜੇ ਟਿੱਬੇ ਉਪਰ ਹੈ, ਜਿਸ ਦੀ ਢਲਵਾਨ ਦਰਿਆ ਵਾਲੇ ਰੁਖ ਨੂੰ ਹੈ, ਜੋ ਥੋੜ੍ਹੇ ਫਾਸਲੇ ਉਪਰ ਵਗਦਾ ਹੈ। ਪਿੰਡ ਨੂੰ ਅੰਦਰ ਵੜਨ ਦਾ ਰਸਤਾ ਇਕ ਵਡੇ ਚੌੜੇ ਦਰਵਾਜੇ ਥਾਣੀ ਹੈ, ਜਿਸ ਦੇ ਬੂਹੇ ਸਮੇਂ ਦੇ ਪੇਟ ਵਿਚ ਹਜ਼ਮ ਹੋ ਚੁੱਕੇ ਹਨ। ਦਰਵਾਜੇ ਦੇ 'ਪਾਸੇ' ਖੜੋਤੇ ਹਨ। ਜਿਨ੍ਹਾਂ ਦੀ ਸੂਰਤ ਮੋਰਚੇਬੰਦੀ ਦੇ ਪੱਕੇ ਬੁਰਜਾਂ ਦੀ ਹੈ। ਪਰ ਜਿਨ੍ਹਾਂ ਵਿਚੋਂ ਪੱਕੀਆਂ ਇੱਟਾਂ ਇਤਨੀਆਂ ਖਿਸਕ ਚੁਕੀਆਂ ਹਨ ਕਿ ਜੋ ਕੁਛ ਬਾਕੀ ਹੈ ਉਹ 'ਆਪਣੀ ਢਿਲਕਵੀਂ' ਸ਼ਕਲ ਵਿਚ ਕੇਵਲ ਇਕ ਪੁਰਾਤਨ ਖੰਡਰਾਤੀ ਜਥ੍ਹੇ ਦੀ ਦਮਕ ਰਖਦਾ ਹੈ।

ਪਿੰਡ ਦਾ ਇਕੋ ਬਜ਼ਾਰ ਹੈ ਜੋ ਲੰਮਾ ਹੈ। ਇਸ ਵਿਚੋਂ ਅਸੀਂ ਲੰਘਦੇ ਗਏ ਤੇ ਇਸ ਤਰ੍ਹਾਂ ਇਕ ਬੇਮਲੂਮ ਸਲਾਮੀਦਾਰ ਢਲਵਾਨ ਲੰਘ ਕੇ ਅਸੀਂ ਗਿਰਾਂ ਦੇ ਦੂਜੇ ਸਿਰੇ ਵਲ ਅਪੜ ਗਏ। ਇਥੇ ਫਿਰ ਦਰਵਾਜਾ ਹੈ ਜੋ ਉਸੇ ਨੁਹਾਰ ਦਾ ਹੈ ਜੈਸਾ ਕਿ ਪਹਿਲਾ ਸੀ, ਪਰ ਇਸ ਦਾ ਹੁਲੀਆ ਉਤਨਾ ਬਿਗੜਿਆ ਨਹੀਂ। ਨਾਲੇ ਦਰਵਾਜ਼ੇ ਵਿਚ ਇਕ ਬੂਹਾ ਖੜੋਤਾ ਹੈ। ਦੂਜਾ ਤਾਕ ਗੁੰਮ ਹੈ। ਸਾਰੇ ਉਥੇ ਏਹੋ ਆਖਦੇ ਸਨ ਕਿ ਇਹ ਬੂਹਾ ਮਹਾਰਾਜਾ ਕੌੜਾ ਮੱਲ ਦੇ ਵੇਲੇ ਦਾ ਹੈ ਤੇ ਇਸ ਦਰਵਾਜੇ ਵਿਚੋਂ ਦੀ ਮਹਾਰਾਜਾ ਦੀ ਸਵਾਰੀ ਦਾ ਹਾਥੀ ਸਣੇ ਅੰਬਾਰੀ ਦੇ ਸੁਖੈਨ ਅੰਦਰ ਲੰਘ ਜਾਂਦਾ ਸੀ। ਇਹ ਪ੍ਰਤੱਖ ਜਾਪਦਾ ਸੀ ਕਿ ਏਸੇ ਮੇਚੇ ਨੂੰ ਖ਼ਿਆਲ ਵਿਚ ਰਖ ਕੇ ਇਹ ਤਾਕ ਘੜਿਆ ਗਿਆ ਸੀ। ਇਹ ਅਸਚਰਜ ਦੀ ਗੱਲ ਹੈ ਕਿ ਇਹ ਲੱਕੜ ਤੇ ਲੋਹੇ ਦੀ ਬਣੀ ਚੀਜ਼ ਦੋ ਸੌ ਸਾਲ ਦੀ ਯਾਦਗਾਰ ਦੀ ਨਿਸ਼ਾਨੀ ਅਜੇ ਮੌਜੂਦ ਹੈ। ਲੱਕੜੀ ਵਿਚ ਅਜੇ ਜਾਨ ਹੈ। ਮਲੂਮ ਹੁੰਦਾ ਹੈ ਸਮੇਂ ਦੇ ਘੁਣ ਨੇ ਲੱਕੜ ਦੇ ਕੱਚੇ ਹਿਸੇ ਨੂੰ ਛਕ ਕੇ ਪੱਕਿਆਂ ਤੋਂ ਹਾਰ ਮੰਨ ਲਈ ਹੈ ਤੇ ਬਾਕੀ ਦੀ ਰਹਿ ਗਈ ਚੀਜ਼ ਨਾਲ ਕਾਲ ਦਾ ਤੇ ਤਾਕ ਦਾ ਕੋਈ ਪਰਸਪਰ ਸਮਝੌਤਾ ਹੋ ਗਿਆ ਹੈ।

ਇਹ ਉੱਚਾ ਤਾਕ ਮਲੂਮ ਹੁੰਦਾ ਸੀ ਇਕ ਤਮਾਸ਼ੇ ਦੇ ਸੀਨ ਦਾ ਪੜਦਾ ਹੈ ਜੋ ਉਸ ਨਜ਼ਾਰੇ ਨੂੰ ਲੁਕਾਈ ਖੜਾ ਹੈ ਜਿਸ ਦੀ ਰੰਗਭੂਮਿ ਉਪਰ ਮਹਾਰਾਜਾ ਕੌੜਾ ਮੱਲ ਵਡੇ ਐਕਟਰ (ਪਾਤ੍ਰ) ਦੀ ਹੈਸੀਅਤ ਵਿਚ ਆਪਣੀ ਖੇਡ ਦਾ ਹਿਸਾ ਅਦਾ ਕਰ ਗਏ ਸਨ, ਜਿਸ ਨੂੰ ਯਾਦ ਕਰਕੇ ਕੁਛ ਮੁਦਤ ਪਿਛੇ ਇਕ ਲਿਖਾਰੀ ਨੇ ਲਿਖਿਆ ਸੀ :

> ਕਈ ਸਦੀਆਂ ਗੁਜ਼ਰ ਜਾਣਗੀਆਂ, ਮਗਰ ਉਸ ਮਹਾਨ ਆਤਮਾ ਦਾ ਨਾਮ ਮੁਲਤਾਨ ਦੀ, ਨਹੀਂ ਨਹੀਂ ਹਿੰਦੁਸਤਾਨ ਦੀ ਤਵਾਰੀਖ ਵਿਚ ਰੋਜ਼ਿ-ਰੌਸ਼ਨ ਦੀ ਤਰ੍ਹਾਂ ਚਮਕੇਗਾ ਤੇ ਸਦਾ ਆਉਣ ਵਾਲੀਆਂ ਨਸਲਾਂ ਵਿਚ ਬੜੀ ਇੱਜ਼ਤ ਨਾਲ ਲੀਤਾ ਜਾਵੇਗਾ। ਆਪ ਨਾ ਸਿਰਫ ਦਲੇਰ ਤੇ ਮਾਹਿਰੇ ਜੰਗ ਸਨ ਬਲਕਿ ਬੜੇ ਸਖੀ ਤੇ ਗਰੀਬ ਪਰਵਰ ਸਨ। ਚੁਨਾਂਚਿ ਆਪ ਨੇ ਰਿਆਯਾ ਦੇ ਆਰਾਮ ਵਾਸਤੇ ਕਈ ਧਰਮਸਾਲਾਂ ਵਾਸਤੇ ਜਗ਼ੀਰਾਂ ਦੇ ਪਟੇ ਬਖਸ਼ੇ ਜਿਨ੍ਹਾਂ ਤੋਂ ਅਜ ਤਕ ਲੋਕਾਂ ਨੂੰ ਫਾਇਦਾ ਪਹੁੰਚ ਰਿਹਾ ਹੈ।

ਏਨ੍ਹਾਂ ਸਾਰੀਆਂ ਧਰਮਸਾਲਾਂ ਵਿਚੋਂ ਇਕ ਬਾਵਾ ਦਮੋਦਰ ਦਾਸ ਦੀ ਧਰਮਸਾਲਾ ਹੈ ਜੋ ਮੁਲਤਾਨ ਦੇ ਐਨ ਵਿਚਕਾਰ ਹੈ ਤੇ ਮਹੱਲਾ ਮਹਾਰਾਜ ਵਾਲਾ ਦੇ ਨੇੜੇ ਹੈ। ਜੋ ਮਹੱਲਾ ਮਹਾਰਾਜਾ ਕੌੜਾ ਮੱਲ ਦੀ ਯਾਦਗਾਰ ਹੁਣ ਤਕ ਬਾਕੀ ਹੈ :

**ਸਫੇ ਉਲਟੇ ਜਾਏਂਗੇ ਲੈਲੋ ਨਿਹਾਰ ਕੇ,**
**ਲਿਖ ਲਿਖ ਉਲਟਾਏ ਜਾਏਂਗੇ ਅਨਵਾਂ ਨਏ ਨਏ।**
**ਚਮਕੇਂਗੇ ਪਰ ਹਰੂਫ ਤੇਰੀ ਯਾਦਗਾਰ ਕੇ,**
**ਆਤੇ ਰਹੇਂਗੇ ਤੇਰੀ ਸਨਾ ਖਾਂ ਨਏ ਨਏ।**

(ਲਾਲ ਵਰਮਾ ਕ੍ਰਿਤ *ਮਸ਼ਾਹੀਰ ਮੁਲਤਾਨ*)

ਦੂਜਾ ਤਾਕ ਕਿਥੇ ਹੈ ? ਪਿੰਡ ਵਾਲਿਆਂ ਦਸਿਆ ਕਿ ਜਦ ਪਿਛੇ ਹੜ ਆਇਆ ਤਾਂ ਸਿਆਲਾਂ ਦੀ ਕੌਮ ਦੇ ਬੰਦੇ ਇਸ ਨੂੰ ਚੁਕ ਕੇ ਲੈ ਗਏ ਸਨ। ਉਨ੍ਹਾਂ ਇਸ ਦੇ ਬੰਨ੍ਹ ਨਾਲ ਦਰਿਆ ਦਾ ਪਾਣੀ ਰੋਕ ਦਿਤਾ ਸੀ; ਪਰ ਉਹ ਤਾਕ ਨੂੰ ਜਲ ਵਿਚੋਂ ਕੱਢ ਕੇ ਵਾਪਸ ਨਾ ਲਿਆਏ। ਉਹ ਦਰਿਆ ਵਿਚ ਉਥੇ ਹੀ ਗਲ ਰਿਹਾ ਹੈ। ਅਸਾਂ ਘੜੀ ਤੱਕੀ, ਸਾਡੇ ਹਿਸਾਬ ਵਿਚ ਸਮਾਂ ਨਹੀਂ ਸੀ ਕਿ ਅਸੀਂ ਦਰਿਆ ਤਕ ਜਾਂਦੇ। ਪਰ ਸਰਦਾਰ ਜੀਵਨ ਸਿੰਘ ਨੇ ਮੰਨਿਆਂ ਕਿ ਮੈਂ ਕਿਸੇ ਦਿਨ ਉਥੇ ਜਾ ਕੇ ਉਸ ਵਿਚੋਂ ਕੋਈ ਲੋਹੇ ਦੀ ਚੀਜ਼ ਬਤੌਰ ਯਾਦਗਾਰ ਦੇ ਲੈ ਆਵਾਂਗਾ। ਉਨ੍ਹਾਂ ਨੇ ਖੜੋਤੇ ਤਾਕ ਦੀ ਫੋਟੋ ਆਦਿਕ ਲੈਣ ਦੇ ਪ੍ਰਬੰਧ ਦਾ ਵੀ ਭਰੋਸਾ ਦਿਵਾਯਾ।

ਬਜ਼ਾਰ ਪਿੰਡ ਦੀ ਲੰਮਾਣ ਜਿੱਡਾ ਲੰਮਾ ਹੈ ਜੋ ਫਰਲਾਂਗ ਦੇ ਕਰੀਬ ਹੈ। ਪਿੰਡ ਦੀ ਚੌੜਾਨ ਇਸ ਤੋਂ ਘੱਟ ਹੈ। ਵਿਚ ਵਿਚ ਬਜ਼ਾਰ ਦੇ ਦੁਵਲੀ ਨਿੱਕੀਆਂ ਗਲੀਆਂ ਨਿਕਲਦੀਆਂ ਹਨ। ਵਾਪਸੀ 'ਤੇ ਮੁੜੇ ਤਾਂ ਨਜ਼ਦੀਕ ਹੀ ਸਜੇ ਹੱਥ ਧਰਮਸਾਲ ਹੈ। ਕੱਚੇ ਕੋਠੇ ਹਨ। ਵਿਹੜਾ ਖੁਲ੍ਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਏਹ ਪੁਰਾਣੇ ਸਮੇਂ ਤੋਂ ਆ ਰਹੀ ਦਸੀ ਗਈ।

ਇਸ ਧਰਮਸਾਲਾ ਤੋਂ ਨਿਕਲ ਕੇ ਅਸੀਂ ਬਜ਼ਾਰ ਵਿਚੋਂ ਲੰਘਦੇ ਹੋਏ ਮੁੜ ਪਹਿਲੇ ਦਰਵਾਜੇ ਵਲ ਤੁਰੇ, ਰਸਤੇ ਵਿਚ ਉਹ ਟਿਕਾਣਾ ਦੇਖਿਆ ਜੋ ਪਹਿਲੇ ਇਕ ਵਡੀ ਹਵੇਲੀ ਸੀ। ਜਿਥੇ ਬਾਬਾ ਕਾਹਨ ਸਿੰਘ ਦੀ ਮਾਤਾ ਰਹਿੰਦੀ ਸੀ। ਹੁਣ ਇਹ ਨਿੱਕੀਆਂ ਨਿੱਕੀਆਂ ਵੰਡੀਆਂ ਵਿਚ ਵੰਡੀ ਜਾ ਚੁਕੀ ਹੈ। ਇਨ੍ਹਾਂ ਵਿਚੋਂ ਹੀ ਇਕ ਆਦਮੀ ਸ: ਮੰਗਲ ਸਿੰਘ ਸੀ ਜੋ ਆਪਣੇ ਆਪ ਨੂੰ ਮਹਾਰਾਜਾ ਕੌੜਾ ਮੱਲ ਦੀ ਹੀ ਔਲਾਦ ਵਿਚੋਂ ਗਿਣਦਾ ਹੈ। ਇਹ ਐਸ ਵੇਲੇ ਵੀ ਦਸ ਮੁਰੱਬੇ ਜ਼ਮੀਨ ਦਾ ਮਾਲਕ ਹੈ।

ਸ: ਮੰਗਲ ਸਿੰਘ ਦੇ ਘਰ ਅਗੇ ਉਸ ਦੀ ਭੂਆ ਬੈਠੀ ਸੀ। ਇਹ ਬਹੁਤ ਬ੍ਰਿਧ ਸੀ। ਲੱਕ ਕੁੱਬ ਨਾਲ ਦੂਹਰਾ ਸੀ, ਹੱਥ ਆਪ ਮੁਹਾਰੇ ਕੰਬਦੇ ਸਨ। ਨਜ਼ਰ ਧੁੰਦਲੀ ਸੀ। ਇਕ ਛੋਟੇ ਲੜਕੇ ਦਾ ਹੱਥ ਫੜ ਕੇ ਇਹ ਭੂਆ ਸੋਟੀ ਦੀ ਟੇਕ ਨਾਲ ਚਲ ਕੇ ਸਾਡੇ ਨਜ਼ਦੀਕ ਆ ਗਈ। ਕਿਸੇ ਨੇ ਉਸ ਦੇ ਕੰਨ ਵਿਚ ਆਖਿਆ "ਏਹ 'ਸਤਿ ਸ੍ਰੀ ਅਕਾਲ' ਬੁਲਾਂਦੇ ਨੇ" ਤਾਂ ਉਸ ਨੇ ਹਿਤ ਨਾਲ ਜਵਾਬ ਉਸ ਅਵਾਜ਼ ਵਿਚ ਦਿਤਾ ਜੋ ਬਿਨ ਦੰਦ ਮੁਖ ਤੋਂ ਨਿਕਲਦੀ ਹੈ। ਮੈਂ ਚਾਰੋਂ ਪਾਸੇ ਤੱਕਦਾ ਸੀ ਕਿ ਗੜ੍ਹ ਮਹਾਰਾਜੇ ਵਿਚ ਕਿਹੜੀ ਜ਼ਨਾਨੀ ਐਸੀ ਹੋਣੀ ਹੈ ਜੋ ਉਸ ਤਸਵੀਰ ਨਾਲ ਮਿਲੇ ਜੋ ਸਾਡੇ ਦਿਮਾਗ ਵਿਚ ਬਾਬੇ ਕਾਹਨ ਸਿੰਘ ਦੀ ਮਾਤਾ ਦੀ ਉੱਕਰੀ ਹੋਈ ਹੈ। ਨਹੀਂ, ਇਹ ਭੂਆ ਵੈਸੀ ਨਹੀਂ ਲਗਦੀ ਸੀ, ਪਰ ਤਾਂ ਵੀ ਏਸ ਖਸਤਾ ਹਾਲਤ ਵਿਚ ਵੀ ਉਹ ਕੁਛ ਆਪਣੀ ਹੀ ਲਗਦੀ ਸੀ ਤੇ ਜਿਉਂ-ਜਿਉਂ ਉਸ ਵਲ ਤੱਕੋ ਉਹ ਹੋਰ ਆਪਣੀ ਤੇ ਹੋਰ ਆਪਣੀ ਲਗਦੀ ਜਾਂਦੀ ਸੀ, ਕੁਛ ਏਸ ਤਰ੍ਹਾਂ ਜਿਸ ਤਰ੍ਹਾਂ ਕਿ ਬਾਕੀ ਗੜ੍ਹ ਮਹਾਰਾਜ ਦੀਆਂ ਚੀਜ਼ਾਂ ਜੋ ਜਿਤਨੀਆਂ ਪੁਰਾਣੀਆਂ ਸਨ ਉਤਨੀਆਂ ਹੀ ਅਪਣਤ ਦੇ ਨਜ਼ਦੀਕ ਹੋ ਰਹੀਆਂ ਸਨ।

ਹੁਣ ਅਸੀਂ ਪਹਿਲੇ ਦਰਵਾਜੇ ਦੇ ਨਜ਼ਦੀਕ ਆ ਗਏ। ਪਰ ਅਜੇ ਬਾਹਰ ਨਹੀਂ ਨਿਕਲੇ ਸਾਂ ਕਿ ਖੱਬੇ ਹੱਥ ਇਕ ਗਲੀ ਵਿਚ ਦੂਜੀ ਧਰਮਸਾਲਾ ਵਲ ਕਿਸੇ ਨੇ ਇਸ਼ਾਰਾ ਕੀਤਾ। ਇਹ ਧਰਮਸ਼ਾਲਾ ਪਹਿਲੀ ਧਰਮਸ਼ਾਲਾ ਨਾਲੋਂ ਵਧੀਕ ਪੁਰਾਤਨ ਸੀ। ਅਸੀਂ ਇਸ ਦੇ ਅੰਦਰ ਆ ਗਏ। ਏਥੇ ਇਕ ਉੱਚੇ ਤਖਤਪੋਸ਼ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ। ਵਿਹੜੇ ਵਿਚ ਸੰਘਣੀ ਛਾਂ ਸੀ। ਮੈਂ ਸੋਚਦਾ ਸਾਂ ਕਿ ਇਹ ਬੋਹੜ ਕਿਤਨੇ ਪੁਰਾਣੇ ਹਨ।

ਸਾਨੂੰ ਇਹ ਧਰਮਸਾਲਾ ਓਹੋ ਮਲੂਮ ਪੈਂਦੀ ਸੀ ਜਿਸ ਵਿਚ ਬਾਬਾ ਕਾਹਨ ਸਿੰਘ ਜੀ ਨੇ ਮੁੱਢਲੀ ਵਿਦਿਆ ਪ੍ਰਾਪਤ ਕੀਤੀ ਸੀ। ਏਥੇ ਹੀ ਉਨ੍ਹਾਂ ਦੇ ਪਿਤਾ ਚੌਧਰੀ ਰਾਮ ਚੰਦ ਨੂੰ ਹੈਰਾਨੀ ਹੋਈ ਸੀ ਦੇਖ ਕੇ ਕਿ ਪੁੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲਗ ਪਿਆ ਹੈ ਜੋ ਸਿਖਿਆ ਲੈਣੀ ਬੇਟੇ ਨੇ ਘਰਦਿਆਂ ਨੂੰ ਪਤਾ ਦਸੇ ਬਗੈਰ ਏਨੀ ਛੋਟੀ ਉਮਰ ਵਿਚ ਸ਼ੁਰੂ ਕਰ ਦਿਤੀ ਸੀ।

ਧਰਮਸਾਲਾ ਵਿਚ ਬੈਠਿਆਂ ਮੇਰਾ ਖ਼ਿਆਲ ਮੁੜ-ਮੁੜ ਉਸ ਬਿਰਧ ਮਾਈ ਵਲ ਜਾਂਦਾ ਸੀ ਜੋ ਸ: ਮੰਗਲ ਸਿੰਘ ਦੀ ਭੂਆ ਸੀ। ਉਸ ਦੇ ਕੰਬਦੇ ਹੱਥ ਹਵਾ ਵਿਚ ਹਿਲਦੇ ਦਿਸਦੇ ਸਨ ਜਿਨ੍ਹਾਂ ਨੂੰ ਮੈਂ ਮਨ ਤੋਂ ਪਰੇ ਨਹੀਂ ਸੀ ਕਰ ਸਕਦਾ। ਇਸ ਨੇ ਮੇਰੇ ਦਿਲ ਨੂੰ ਗੜ ਮਹਾਰਾਜ ਦੀ ਇਕ ਹੋਰ ਮਾਈ ਦੀ ਪਵਿਤ੍ਰ ਹਸਤੀ ਦੀ ਯਾਦ ਨਾਲ ਭਰਪੂਰ ਕਰ ਦਿਤਾ, ਜਿਸ ਨੇ ਆਪਣੀ ਕੰਬਦੀਆਂ ਉਂਗਲਾਂ ਨਾਲ ਆਪਣੇ ਸਾਧੂ ਹੋ ਗਏ ਪੁੱਤਰ ਦੀਆਂ ਜਟਾਂ ਖੋਲ੍ਹੀਆਂ ਸਨ। ਤੇ ਇਸ ਬਾਰੇ ਬੀਬੀ ਹਰਨਾਮ ਕੌਰ ਦੀਆਂ ਲਿਖੀਆਂ ਪਰ ਭੁੱਲ ਚੁਕੀਆਂ ਤੁਕਾਂ ਵਾਰ-ਵਾਰ ਮੇਰੀ ਯਾਦ ਨੂੰ ਐਸ ਤਰ੍ਹਾਂ ਟੁੰਬਣ ਲਗੀਆਂ :

**ਉਂਗਲਾਂ ਪ੍ਰੇਮ ਪਰੋਤੀਆਂ ਜਟਾਂ ਖੋਲ੍ਹਣ**
**ਬੱਝੇ ਵੰਸ਼ ਦੀ ਖੁਲ੍ਹੀ ਬਹਾਰ ਮਾਤਾ !**
**ਤੇਰੀ ਆਸ ਖੁਲ੍ਹੀ ਸਾਡੇ ਭਾਗ ਖੁਲ੍ਹੇ**
**ਖੁੱਲ੍ਹਜਾ ਗ੍ਰੰਥ 'ਹਰੀ ਚਰਣ ਵਿਸਥਾਰ' ਮਾਤਾ !**
**ਲਿਟ ਖੁਲ੍ਹਦਜਾਂ ਖੁਲ੍ਹਦਜਾਂ ਖੁਲ੍ਹ ਗਿਆ**
**ਭੇਦ ਗ੍ਰਿਹਸਤ ਅੰਦਰ ਨਿਰਬਾਣ ਮਾਤਾ !**
**ਖੁਲ੍ਹ ਮੁਲਕ ਦੇ ਗਏ ਨੀ ਭਾਗ ਸੁਹਣੇ**
**ਉੱਚੀ ਹੋਈ ਪੰਜਾਬੀ ਦੀ ਸ਼ਾਨ ਮਾਤਾ !**

ਅਸੀਂ ਉਸੇ ਦਰਵਾਜ਼ੇ ਤੋਂ ਲੰਘ ਕੇ ਮੁੜ ਡਾਕ ਬੰਗਲੇ ਆ ਗਏ। ਏਥੇ ਹੁਣ ਭੀੜ ਚੋਖੀ ਸੀ। ਜੋ ਬੰਦੇ ਗੱਲ ਬਾਤ ਵਿਚ ਜ਼ਿਆਦਾ ਹਿਸਾ ਲੈਂਦੇ ਸਨ, ਉਹ ਇਹ ਸਨ- ਲਾਲਾ ਭਗਵਾਨ ਦਾਸ ਜੋ ਬਹੁਤ ਉਤਸ਼ਾਹ ਭਰਪੂਰ ਸੀ, ਚੌਧਰੀ ਮੂਲ ਚੰਦ ਤੇ ਇਕ ਹੋਰ ਬਜ਼ੁਰਗ ਹਸਤੀ ਜਿਸ ਦਾ ਨਾਮ ਮੇਵਾ ਰਾਮ ਸੀ। ਇਨ੍ਹਾਂ ਤੋਂ ਇਲਾਵਾ ਇਕ ਹੋਰ ਦਿਲਚਸਪ ਵਿਅਕਤੀ ਸੀ, ਉਹ ਸੀ ਕਾਜ਼ੀ ਨੂਰ ਮੁਹੰਮਦ। ਇਸ ਦੀ ਛੋਟੀ-ਛੋਟੀ ਵਿਰਲੀ ਦਾੜੀ ਸੀ ਜੋ ਮਹਿੰਦੀ ਬਸ਼ਮੇ ਦੇ ਨੀਲ ਵਿਚ ਰੰਗੀ ਹੋਈ ਲਾਲੀ ਦੀ ਭਾਹ ਮਾਰਦੀ ਸੀ। ਇਸ ਦੀ ਕਥਨੀ

ਵਿਚ ਖੰਘੁਰਾ ਸੀ ਜੋ ਹਰ ਫਿਕਰੇ ਦੇ ਸ਼ੁਰੂ ਵਿਚ ਪਹਿਲੇ ਗਲੇ ਨੂੰ ਖੁਰਚ ਕੇ ਸਾਫ ਕਰ ਦਿੰਦਾ ਸੀ ਜਿਸ ਵਿਚੋਂ ਅਵਾਜ਼ ਜ਼ਰਾ ਝਰੀਟਵੀਂ ਨਿਕਲਦੀ ਸੀ।

ਕਾਜ਼ੀ ਸਾਹਿਬ ਕੋਲ ਪੁਰਾਣੇ ਨਵਾਬਾਂ ਆਦਿਕਾਂ ਦੇ ਇਸ ਦੇ ਬਜ਼ੁਰਗਾਂ ਨੂੰ ਦਿਤੇ ਹੋਏ ਪਟੇ ਤੇ ਸਨਦਾਂ ਸਨ ਜੋ ਖ਼ਾਸ ਦਿਲਚਸਪੀ ਦੀਆਂ ਚੀਜ਼ਾਂ ਸਨ। ਇਕ ਮਹਾਰਾਜ ਕੌੜਾ ਮੱਲ ਦੀ ਬਖਸ਼ਸ਼ ਦੀ ਭੀ ਸਨਦ ਸੀ। ਇਸ ਉਪਰ ਮਹਾਰਾਜਾ ਦੀ ਮੋਹਰ ਛਪੀ ਹੋਈ ਸੀ ਜਿਸ ਵਿਚ ਉਰਦੂ ਵਿਚ ਲਫ਼ਜ਼ 'ਕੌੜਾ ਮੱਲ' ਬੜਾ ਸਪਸ਼ਟ ਸੀ। ਕਾਜ਼ੀ ਨੇ ਸਾਨੂੰ ਚਾਂਦੀ ਦਾ ਇਕ ਰੁਪੱਯਾ ਭੀ ਦਿਖਾਯਾ ਜਿਸ ਦੇ ਇਕ ਪਾਸੇ ਕੌੜਾ ਮੱਲ ਦਾ ਨਾਮ ਉਰਦੂ ਅਖਰਾਂ ਵਿਚ ਤੇ ਦੂਜੇ ਪਾਸੇ ਸੰਮਤ ਸੀ। ਸੰਮਤ ਦੇ ਹਿੰਦਸੇ ਵੀ ਉਰਦੂ ਦੇ ਸਨ ਉਹ ਪੜ੍ਹੇ ਜਾਂਦੇ 189 ਤੇ ਅਗੇ ਇਕ ਨਿੱਕੀ ਬਿੰਦੀ ਸੀ। ਅਸੀਂ ਇਨ੍ਹਾਂ ਹਿੰਦਸਿਆਂ ਬਾਬਤ ਬਥੇਰੀ ਸੋਚ ਦੜਾਈ ਪਰ ਸਾਡੇ ਹੱਥ ਪੱਲੇ ਕੁਛ ਨਾ ਪਿਆ।

ਹੁਣ ਵਕਤ ਚਾਰ ਦੇ ਕਰੀਬ ਸੀ। ਅਸੀਂ ਡਾਕ ਬੰਗਲੇ ਦੇ ਅੰਦਰ ਚਲੇ ਗਏ। ਏਥੇ ਮੇਜ਼ ਦੇ ਉਪਰ ਚਾਹ ਪਾਣੀ ਲਗਾ ਹੋਇਆ ਸੀ, ਪਰ ਸਾਨੂੰ ਚਾਹ ਦੀ ਇਛਿਆ ਨਹੀਂ ਸੀ। ਸਾਨੂੰ ਹੁਣ ਕਾਹਲੀ ਸੀ, ਅਸਾਂ ਵਾਪਸੀ 'ਤੇ ਦਰਿਆ ਦੇ ਕੰਢੇ ਐਗਜ਼ੈਕਟਿਵ ਇੰਜ਼ੀਨੀਅਰ ਨੂੰ ਮਿਲਣਾ ਸੀ, ਜਿਸ ਬਾਬਤ ਸਾਨੂੰ ਖ਼ਿਆਲ ਸੀ ਕਿ ਉਹ ਉਡੀਕ ਰਿਹਾ ਹੈ। ਇਸ ਕਰਕੇ ਲੋਕਾਂ ਕੋਲੋਂ ਵਾਪਸ ਹੋਣ ਦੀ ਆਗਿਆ ਮੰਗੀ। ਪਰ ਉਹ ਬੰਦੇ ਕਿਸੇ ਹੋਰ ਖ਼ਿਆਲ ਵਿਚ ਸਨ। ਉਹ ਸਾਨੂੰ ਰਾਤ ਉਥੇ ਰਖਣ ਦੇ ਪ੍ਰਬੰਧ ਵਿਚ ਸਨ। ਸਾਡੇ ਜ਼ਿਆਦਾ ਜ਼ੋਰ ਦੇਣ 'ਤੇ ਉਨ੍ਹਾਂ ਥੋੜ੍ਹਾ ਚਿਰ ਹੋਰ ਠਹਿਰਨ ਲਈ ਕਿਹਾ। ਫੇਰ ਉਨ੍ਹਾਂ ਵਿਚੋਂ ਚਾਰ ਜਣਿਆਂ ਨੇ ਹੱਥ ਜੋੜ ਲਏ ਤੇ ਕਿਹਾ :

> ਅਸੀਂ ਬਹੈਸੀਅਤ ਰੱਯਤ ਦੇ ਆਪ ਦੇ ਸਾਹਮਣੇ ਆਏ ਹਾਂ ਤੇ ਇਹ ਸਿਰੋਪਾਉ ਪੇਸ਼ ਕਰਦੇ ਹਾਂ। ਸਾਡੀ ਅਰਜ਼ ਹੈ ਕਿ ਰਿਆਯਾ ਦੀ ਇਹ ਨਜ਼ਰ ਕਬੂਲ ਕਰਕੇ ਸਾਨੂੰ ਖੁਸ਼ੀ ਬਖਸ਼ੋਗੇ।

ਇਹ ਕਹਿ ਕੇ ਉਹ ਆਦਮੀ ਸਾਡੇ ਸਾਹਮਣੇ ਜਵਾਬ ਦੀ ਉਡੀਕ ਵਿਚ ਚੁੱਪ ਖੜੇ ਹੋ ਗਏ। ਮੇਜ਼ ਉਪਰ ਬਾਦਾਮ ਤੇ ਮਿਸ਼ਰੀ ਦਾ ਥਾਲ ਸੀ, ਜਿਸ ਉਪਰ ਦੇਸੀ ਮਲਮਲ ਦਾ ਕੱਪੜਾ ਠਪਿਆ ਪਿਆ ਸੀ ਜੋ ਸਿਰਪਾਉ ਸੀ। ਆਸੇ ਪਾਸੇ ਫਲਾਂ ਦੇ ਥਾਲ ਸਨ ਜਿਨ੍ਹਾਂ ਵਿਚ ਕੇਲੇ ਤੇ ਮਾਲਟੇ ਸਨ।

ਸਾਡੇ ਲਈ ਇਹ ਮੌਕਾ ਕੁਛ ਸੋਚ ਵਾਲਾ ਸੀ। ਅਸੀਂ ਏਸ ਲਈ ਤਿਆਰ ਨਹੀਂ ਸੀ ਪਿੰਡ ਵਾਲਿਆਂ ਦੀ ਮਰਜ਼ੀ ਇਕ ਰਸਮ ਅਦਾਇਗੀ ਦੀ ਸੀ ਜਿਸ ਤੋਂ ਅਸੀਂ ਘਬਰਾਉਂਦੇ ਸਾਂ। ਪਰ ਏਸ ਅੰਦਰ ਦੀ ਖਲਬਲੀ ਦੇ ਬਾਵਜੂਦ ਅਸੀਂ ਚੁੱਪ ਸਾਂ। ਕੁਝ ਮਿੰਟਾਂ ਬਾਦ ਮੈਂ ਕਿਹਾ :

ਦੇਖੋ ਸੱਜਣੋ ! ਤੁਸਾਂ ਸਾਡੀ ਬੜੀ ਇੱਜ਼ਤ ਕੀਤੀ ਹੈ। ਅਸੀਂ ਏਸ ਦੀ ਦਿਲੋਂ ਕਦਰ ਕਰਦੇ ਹਾਂ, ਤੁਹਾਨੂੰ ਮਿਲ ਕੇ ਸਾਨੂੰ ਅਤਯੰਤ ਖੁਸ਼ੀ ਪ੍ਰਾਪਤ ਹੋਈ ਹੈ, ਪਰ ਅਸੀਂ ਏਥੇ ਕਿਸੇ ਦਾਵੇ ਨਾਲ ਨਹੀਂ ਆਏ ਤੇ ਨਾ ਕਿਸੇ ਮਾਨ ਨਾਲ; ਅਸੀਂ ਨਿਰਮਾਣ ਹੋ ਕੇ ਏਥੇ ਪੁਜੇ ਹਾਂ। ਸਾਡਾ ਬਾਬਾ ਏਥੋਂ ਸਭ ਦਾਵੇ ਛਡ ਕੇ ਨਿਕਲ ਗਿਆ ਸੀ। ਉਹ ਸਾਧੂ ਹੋ ਗਿਆ ਸੀ। ਉਸ ਨੇ ਸਾਰੀ ਸੰਪਤੀ ਤਿਆਗ ਦਿਤੀ ਸੀ। ਤੁਸੀਂ ਦਸਿਆ ਹੈ ਕਿ ਦੀਵਾਨ ਸਾਹਿਬ ਦੇ ਵੇਲੇ ਗੜ੍ਹ ਮਹਾਰਾਜ ਦਾ ਰਕਬਾ ਦਸ ਮੀਲ ਮੁਰੱਬਾ ਸੀ, ਇਸ ਵਿਚੋਂ ਜੋ ਕੁਛ ਬਚਿਆ ਹੋਇਆ ਬਾਬੇ ਕਾਹਨ ਸਿੰਘ ਦੇ ਵੇਲੇ ਖਾਨਦਾਨ ਵਿਚ ਆਇਆ, ਉਸ ਦਾ ਤਿਆਗ ਬਾਬੇ ਦੀ ਅਤੀਤ ਬ੍ਰਿਤੀ ਨੇ ਕਰ ਦਿਤਾ। ਉਸ ਦੀ ਮਾਤਾ ਆਪਣੇ ਰਹਿਣ ਦੀ ਹਵੇਲੀ ਵੀ ਛਡ ਕੇ ਉਸੇ ਦੇ ਮਗਰ ਚਲੀ ਗਈ। ਏਸ ਮਹਾਨ ਵਿਰਕਤਤਾਈ ਦੇ ਹੁੰਦਿਆਂ ਸਾਨੂੰ ਏਹ ਗੱਲ ਨਹੀਂ ਫਬਦੀ ਕਿ ਅਸੀਂ ਆਪਣੀ ਤਿਆਗੀ ਜਾ ਚੁਕੀ ਮਲਕੀਯਤ ਦੇ ਸੰਕਲਪ ਮਾਤ੍ਰ ਨੂੰ ਵੀ ਆਪਣੇ ਮਨ ਵਿਚ ਕੋਈ ਥਾਂ ਦੇਈਏ। ਤੁਸੀਂ ਇਸ ਖ਼ਿਆਲ ਵਿਚ ਨਾ ਜਾਵੋ ਕਿ ਅਸੀਂ ਕੋਈ ਨਜ਼ਰਾਨੇ ਲੈਣ ਵਾਸਤੇ ਆਏ ਹਾਂ। ਹਾਂ, ਅਸੀਂ ਲੈਣ ਵਾਸਤੇ ਆਏ ਹਾਂ ਖੈਰਾਯਤ, ਖੈਰਾਯਤ ਇਸ ਦੇਸ਼ ਦੀ ਧੂੜ ਦੀ, ਜੋ ਸਾਡੇ ਵਡਿਆਂ ਦੀ ਚਰਣ ਰਜ ਦੀ ਛੋਹ ਨਾਲ ਪਵਿਤ੍ਰ ਹੈ। ਤੁਸੀਂ ਇਹ ਸਮਝੋ ਕਿ ਓਸੇ ਬਾਬਾ ਕਾਹਨ ਸਿੰਘ ਦੀ ਝੋਲੀ ਮੁੜ ਏਸ ਦੇਸ਼ ਵਿਚ ਇਕ ਬੇਲਾਗ ਫੇਰਾ ਪਾ ਗਈ ਹੈ। ਉਸ ਟੁਰੇ ਜਾਂਦੇ ਭਿਖਸ਼ੂ ਦੀ ਝੋਲੀ ਵਿਚ ਜੋ ਖੈਰ ਤੁਸੀਂ ਪਾ ਦਿਓਗੇ ਉਹ ਅਸੀਂ ਸਿਰ ਮੱਥੇ 'ਤੇ ਅਸੀਸ ਭਰੀ ਖੁਸ਼ੀ ਨਾਲ ਲੈ ਵੰਞਾਂਗੇ।

ਮੈਂ ਚੁੱਪ ਕਰ ਗਿਆ, ਇਸ ਤੋਂ ਵਧ ਕੁਛ ਕਹਿ ਨਾ ਸਕਿਆ। ਨਾ ਐਸੇ ਮੌਕੇ ਉਪਰ ਕੁਛ ਸੋਚ ਕੇ ਕਹਿਣ ਦਾ ਵਕਤ ਸੀ। ਜੋ ਕੁਛ ਕਿਹਾ ਗਿਆ ਉਸ ਵਿਚ ਉਸ ਛਿਨ ਦੀ ਅਚਾਨਕਤਾ ਸੀ। ਲੋਕ ਸਾਰੇ ਚੁੱਪ ਸਨ। ਕਈਆਂ ਦੀਆਂ ਅੱਖਾਂ ਵਿਚ ਪਾਣੀ ਦੀ ਝਲਕ ਸੀ। ਪਰ ਉਨ੍ਹਾਂ ਸਾਰਿਆਂ ਦੇ ਮਨਾਂ ਉਪਰ ਬਾਬੇ ਕਾਹਨ ਸਿੰਘ ਦੀ ਤਿਆਗ ਮੂਰਤਿ ਦਾ ਪ੍ਰਛਾਵਾਂ ਛਾ ਗਿਆ ਸੀ। ਉਨ੍ਹਾਂ ਫੇਰ ਜੋ ਗੱਲਾਂ ਕੀਤੀਆਂ, ਉਨ੍ਹਾਂ ਵਿਚ ਸਨਿਗਧਤਾ ਸੀ ਤੇ ਕੁਛ ਐਸੀ ਭਾਵਕਤਾ, ਜਿਸ ਨਾਲ ਰੱਯਤ ਤੇ ਰਾਜੇ ਦੇ ਫਰਕ ਦੀ ਲੀਕ ਮਿਟ ਜਾਂਦੀ ਹੈ ਤੇ ਇਕ ਪਰਸਪਰ ਵਿਸਾਹ ਦਾ ਰਿਸ਼ਤਾ ਕਾਇਮ ਹੋ ਜਾਂਦਾ ਹੈ, ਜਿਸ ਨਾਲ ਤਕੱਲਫ ਦੀ ਖਿੱਚ ਵਾਲੀ ਖੇਚਲ ਮੁੱਕ ਕੇ ਇਕ ਸੁਖਾਵੇਂ ਪਿਆਰ ਦੀ ਸੁਭਾਵਕਤਾ ਦਾ ਰਸ ਸਿੰਜਰ ਜਾਂਦੀ ਹੈ।

ਸਾਨੂੰ ਉਨ੍ਹਾਂ ਲੋਕਾਂ ਕੋਲੋਂ ਵਿਛੁੜਨਾ ਮੁਸ਼ਕਲ ਹੋ ਗਿਆ, ਪਰ ਮੈਂ ਕਹਿੰਦਾ ਸਾਂ: ਧੰਨ ਸੀ ਬਾਬਾ ਕਾਹਨ ਸਿੰਘ ਜੋ ਏਥੋਂ ਮੋਹ ਤਣਾਵਾਂ ਤੋੜ ਵੰਞਿਆ ਸੀ।

ਅਸੀਂ ਜਲਦੀ ਹੀ ਝਨਾਂ ਦਰਿਆ 'ਤੇ ਪਹੁੰਚ ਗਏ। ਏਥੇ ਉਹ ਥਾਂ ਹੈ ਜਿਥੇ ਪੁਲ ਹੈ ਤੇ ਏਸ ਟਿਕਾਣੇ ਨੂੰ 'ਤ੍ਰਿਮੂੰਹ' ਕਹਿੰਦੇ ਹਨ।

ਇਸ ਨੂੰ 'ਤ੍ਰਿਮੂੰਹ' ਕਿਉਂ ਆਖਦੇ ਹਨ ? ਇਕ ਨੇ ਦਸਿਆ ਕਿ ਏਥੇ ਦੋ ਸ਼ਾਖਾਂ ਝਨਾਂ ਦੀਆਂ ਹਨ ਤੇ ਇਕ ਜਿਹਲਮ ਹੈ, ਜਿਨ੍ਹਾਂ ਦਾ ਮੇਲਾ ਹੈ। ਪਰ ਮੇਰਾ ਸਵਾਲ 'ਤ੍ਰਿਮੂੰਹ' ਦੇ 'ਤ੍ਰਿ' ਉਤੇ ਨਹੀਂ ਸੀ। ਇਸ ਦੇ 'ਮੂੰਹ' ਉਤੇ ਸੀ। ਯੂ.ਪੀ. ਵਿਚ ਤਿੰਨ ਦਰਿਆਵਾਂ ਦੇ ਮਿਲਵੱਗ (Confluence) ਨੂੰ 'ਤ੍ਰਿਬੇਣੀ' ਕਹਿੰਦੇ ਹਨ' ਉਥੇ ਗੰਗਾ, ਜਮੁਨਾ ਤੇ ਸਰਸ੍ਵਤੀ ਦਾ ਸੰਗਮ ਹੈ। ਬੇਣੀ ਦਾ ਅਰਥ ਹੈ 'ਗੁਤ'। ਇਹ 'ਮੂੰਹ' ਤੇ 'ਗੁਤ' ਦਾ ਫ਼ਰਕ ਕਿਉਂ ਹੈ ? ਕੀ ਏਸ ਕਰਕੇ ਕਿ ਉਥੇ ਤਿੰਨ ਦਰਿਆ ਕੁੜੀਆਂ ਹਨ, ਗੰਗਾ, ਜਮਨਾ, ਸਰਸ੍ਵਤੀ, ਜੋ ਗੱਲ ਇਥੇ ਨਹੀਂ?

ਉਥੇ ਦਰਿਆਵਾਂ ਨੂੰ ਆਮ ਤੌਰ 'ਤੇ ਨਦੀਆਂ ਕਹਿੰਦੇ ਹਨ। ਪਰ ਪੰਜਾਬ ਵਿਚ ਸ਼ਾਇਰ 'ਨਦੀ' ਲਫ਼ਜ਼ ਵਰਤਦੇ ਹੋਏ ਵੀ ਝਨਾਂ ਦੀ ਮਰਦਾਨੀ ਸੂਰਤ ਵਿਚ ਫ਼ਰਕ ਨਹੀਂ ਆਉਣ ਦੇਂਦੇ।

ਯਥਾ:

**ਰਾਂਝਾ ਰਹੇ ਨਾ ਵਰਜਿਆ ਕਿਸੇ ਹੀਲੇ**
**ਵਿਚ 'ਨਦੀ' ਦੇ ਜਾਇ ਕੇ ਪੈਰ ਪਾਏ।**
**ਲੋਕਾਂ ਆਖਿਆ ਮੂਰਖਾ ਡੁਬ ਮਰਸੇਂ**
**ਵੇਖ ਜਿੰਦ ਝਨਾਂ ਦੀ ਲਹਿਰ ਜਾਏ।**
**ਰਾਂਝਾ ਆਖਦਾ ਦੁਖੀ ਦਾ ਮਰਨ ਚੰਗਾ**
**ਸੁਖੀ ਕੌਣ ਜਿਹੜਾ ਛਡ ਸ਼ਹਿਰ ਜਾਏ।**

ਪਰ ਮੈਨੂੰ ਯਾਦ ਆ ਗਿਆ ਕਿ ਅੰਗਰੇਜ਼ੀ ਸਾਹਿਤ ਵੀ ਦਰਿਆਵਾਂ ਨੂੰ ਕੁੜੀਆਂ ਬਣਾ ਦੇਂਦਾ ਹੈ ਤੇ ਕਦੇ ਕਿਤੇ ਇਕ ਸਜੀ ਫਬੀ ਸ਼ਰਮੀਲੀ ਲਾੜੀ ਦਾ ਰੂਪਕ ਬੰਨ੍ਹ ਦੇਂਦਾ ਹੈ ਜੋ ਸ਼ਹੁ ਨੂੰ ਮਿਲਣ ਲਈ ਟੁਰੀ ਜਾ ਰਹੀ ਹੈ :

O Lovely river of Yvette !
O Darling river like a bride
Some dimpled, bashful Lisette.
Thou goest to Wed the Orge's Tide.

(Longfellow)

ਪਰ ਯੂ.ਪੀ. ਅਤੇ ਪੰਜਾਬ ਦੇ ਦਰਿਆਵਾਂ ਦਾ ਇਕ ਫ਼ਰਕ ਹੋਰ ਹੈ। ਯੂ.ਪੀ. ਦੇ ਦਰਿਆ ਤੀਰਥ ਹਨ, ਜਿਨ੍ਹਾਂ ਬਾਬਤ ਲੋਕਾਂ ਦਾ ਨਿਸਚਾ ਹੈ ਕਿ ਇਹ ਪਾਰ ਲੰਘਾ ਦੇਣਗੇ। ਪਰ ਝਨਾਂ ਬਾਬਤ ਇਹ ਖ਼ਿਆਲ ਨਹੀਂ, ਇਹ ਪਾਰ ਲੰਘਾਊ ਨਹੀਂ, ਇਹ ਡੋਬੂ ਹੈ :

ਪੰਜਾਬ ਦੇ ਕਿੱਸਿਆਂ ਵਿਚ ਖੁਦ ਇਸ਼ਕ ਨੇ ਝਨਾਂ ਦੇ ਰੂਪ ਨੂੰ ਧਾਰਨ ਕਰ ਲੀਤਾ ਹੈ ਜੋ ਬੜੀ ਬੇਪ੍ਰਵਾਹੀ ਨਾਲ ਫ਼ਨਾਹ ਦੀ ਕੁਰਬਾਨੀ ਲੈ ਰਿਹਾ ਹੈ :

**ਜਿਥੇ ਇਸ਼ਕ ਦਰਿਆ ਦੀ ਮੌਜ ਆਵੇ,**
**ਉਥੇ ਔਖੀਆਂ ਤਰਨੀਆਂ ਤਾਰੀਆਂ ਵੇ।**
**ਜਿਨ੍ਹਾਂ ਇਸ਼ਕ ਤੋਂ ਜਾਨ ਕੁਰਬਾਨ ਕੀਤੀ,**
**ਉਨ੍ਹਾਂ ਬਖ਼ਸ਼ੀਆਂ ਰਬ ਸਰਦਾਰੀਆਂ ਵੇ।**
**ਸੋਹਣੀ ਜਿਹੀਆਂ 'ਇਸ਼ਕ' ਨੇ ਸੂਰਤਾਂ ਭੀ**
**ਡੋਬ ਵਿਚ ਝਨਾਂ ਦੇ ਮਾਰੀਆਂ ਵੇ।**

ਅਸੀਂ ਇਸ ਵੇਲੇ ਦਰਿਆ ਦੇ ਕਿਨਾਰੇ ਅੱਪੜੇ ਤਾਂ ਉਥੇ ਠੰਢੀ ਹਵਾ ਰੁਮਕ ਰਹੀ ਸੀ। ਡੁੱਬ ਰਹੇ ਸੂਰਜ ਦਾ ਲਿਸ਼ਕਾਰ ਅਜੇ ਸੀ। ਮੱਧਮ ਲਹਿਰਾਂ ਉਠਦੀਆਂ ਤੇ ਬੈਠਦੀਆਂ ਸਨ ਜੋ ਆਪਣੀ ਧੁੱਪ ਛਾਂ ਨਾਲ ਚਿੱਟੇ ਤੇ ਕਾਲੇ ਰੰਗ ਨੂੰ ਵਟਾ ਰਹੀਆਂ ਸਨ। ਲਗਦਾ ਸੀ ਕਿਸੇ ਨੇ ਜਲ ਤਰੰਗ ਦੇ ਵਾਜੇ ਉਪਰ ਹਾਰਮੋਨੀਅਮ ਦੀਆਂ ਕੋਮਲ ਤੇ ਤੀਬਰ ਸੁਰਾਂ ਜੜ ਦਿਤੀਆਂ ਹਨ, ਜਿਨ੍ਹਾਂ ਨੂੰ ਕੋਈ ਗੁਪਤ ਹੱਥ ਦਬਾ ਰਿਹਾ ਹੈ। ਉਨ੍ਹਾਂ ਦਾ ਸੰਗੀਤ ਸ਼ਾਂ-ਸ਼ਾਂ ਦੀ ਛਣਕ ਨਾਲ ਬਾਹਰ ਆ ਰਿਹਾ ਸੀ। ਲਫ਼ਜ਼ ਸਪਸ਼ਟ ਨਹੀਂ ਸਨ। ਇਕ ਲੰਮੀ ਹੇਕ ਸੁਰ ਸੀ ਜੋ ਸਿਆਣੀ ਜਾਂਦੀ ਸੀ। ਉਸ ਦੀ ਲੰਮੇਰੀ ਹੇਕ ਐਸ ਤਰ੍ਹਾਂ ਜਾਪਦੀ ਸੀ :

**ਲੰਘ ਆਵੀਂ ਹੇ ਰਾਹੀਆ,**
**ਹੋ ਲੰਘ ਆਵੀਂ ਪੱਤਣ ਝਨਾਂ ਦਾ।**

ਮੈਨੂੰ ਸਰਗੋਧੇ ਵਾਲੇ ਭਾਈ ਸੁਧ ਸਿੰਘ ਤੇ ਪਰਧਾਨ ਸਿੰਘ ਜੀ ਯਾਦ ਆ ਗਏ; ਉਨ੍ਹਾਂ ਵਿਚ ਖ਼ੂਬੀ ਹੈ ਕਿ ਉਹ ਦਰਿਆਵਾਂ ਦੇ ਸੰਗੀਤ ਨੂੰ ਪਛਾਣਦੇ ਹਨ। ਇਹ ਉਹ ਨਜ਼ਾਕਤ ਹੈ ਜਿਸ ਦਾ ਅਭਿਆਸ ਕਠਨ ਹੈ। ਦਰਿਆਈ ਸੰਗੀਤ ਦੇ ਪੂਰਨ ਪ੍ਰਭਾਵ ਨੂੰ ਉਨ੍ਹਾਂ ਫ਼ਰੀਦਕੋਟ ਦੀ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦੇ ਕਵੀ ਦਰਬਾਰ ਵਿਚ ਦਿਖਾ ਦਿਤਾ ਸੀ।

ਪਰ ਭਾਈ ਸੁਧ ਸਿੰਘ ਪਾਣੀਆਂ ਦੇ ਨਾਦ ਨਾਲ ਤਦਰੂਪ ਵਰਤਦਾ ਹੈ। ਜਿਨ੍ਹਾਂ ਨੇ ਉਸ ਦੇ ਜਥੇ ਦੀਆਂ ਗਾਈਆਂ ਹੋਈਆਂ ਇਹ ਤੁਕਾਂ ਸੁਣੀਆਂ ਹਨ :

**ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓਹ ਕਰ ਆਰਾਮ ਨਹੀਂ ਬਹਿੰਦੇ,**
**ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓਹ ਦਿਨੇ ਰਾਤ ਪਏ ਵਹਿੰਦੇ।**
**ਇਕੋ ਲਗਨ ਲਗੀ ਲਈ ਜਾਂਦੀ, ਹੈ ਟੋਰ ਅਨੰਤ ਉਨ੍ਹਾਂ ਦੀ,**
**ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿਤ ਰਹਿੰਦੇ।**

ਉਹ ਅਨੁਭਵ ਕਰ ਸਕਦੇ ਹਨ ਕਿ ਭਾਈ ਸੁਧ ਸਿੰਘ ਦੇ ਦਿਲ ਅੰਦਰ ਕਿਸ ਰਸ ਦੀ ਪ੍ਰੇਮ ਬਹਿਬਲਤਾ ਹੈ। ਉਸ ਦੇ ਜਥੇ ਦੇ ਤਿੰਨ ਜਣੇ, ਭਾਈ ਸੁਧ ਸਿੰਘ, ਪ੍ਰਧਾਨ ਸਿੰਘ ਤੇ ਠਾਕਰ ਸਿੰਘ, ਜਿਸ ਵੇਲੇ ਉਪਰਲੀਆਂ ਤੁਕਾਂ ਪੜ੍ਹਦੇ ਹਨ ਤਾਂ ਉਨ੍ਹਾਂ ਦੇ ਮੂੰਹ ਇਕ ਅਲਾਪ ਵਿਚ ਖੁੱਲ੍ਹਦਿਆਂ ਹੀ 'ਤ੍ਰਿਮੂੰਹ' ਬਣ ਜਾਂਦਾ ਹੈ, ਜਿਸ ਨਾਲ ਪਿਘਲੇ ਹੋਏ ਪਿਆਰ ਵਲਵਲੇ ਦੇ ਸੰਗਮ ਦਾ ਇਕ ਤੀਰਥ ਰਚਿਆ ਜਾਂਦਾ ਹੈ। ਕਿ ਮਾਨੋਂ :

**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥**

ਰਾਮਕਲੀ, ਬੇਣੀ, ਪੰਨਾ 974

ਤ੍ਰਿਮੂੰਹ ਦੇ ਕੰਡੇ ਇਕ ਬੇੜੀ ਖੜੋਤੀ ਸੀ। ਕਹਿੰਦੇ ਸਨ ਇਹ ਮੋਟਰ ਲਾਂਚ ਹੈ ਜੋ ਪੈਟਰੋਲ ਨਾਲ ਚਲਦੀ ਹੈ। ਸਾਨੂੰ ਇਸ ਬੇੜੀ ਵਿਚ ਬੈਠਣ ਦਾ ਨਿਉਤਾ ਦਿਤਾ ਗਿਆ, ਪਰ ਮੈਨੂੰ ਇਹ ਗੱਲ ਅੱਛੀ ਨਹੀਂ ਸੀ ਲਗਦੀ। ਸ਼ਾਇਦ ਮੈਂ ਡਰਦਾ ਸਾਂ, ਪਰ ਮੈਂ ਉਸ ਵੇਲੇ ਇਹ ਡਰ ਵਾਲੀ ਗੱਲ ਮੰਨਣ ਨੂੰ ਤਿਆਰ ਨਹੀਂ ਸਾਂ। ਮੈਂ ਆਪਣੇ ਦਿਲ ਨੂੰ ਕਹਿੰਦਾ ਸਾਂ ਕਿ ਇਹ ਗੁਸਤਾਖੀ ਹੈ। ਏਸ ਦਰਿਆ ਵਿਚ ਮੋਟਰ ਬੋਟ 'ਤੇ ਬੈਠ ਕੇ ਸੈਰ ਕਰਨੀ, ਇਹ ਮਖ਼ੌਲ ਹੈ ਉਸ ਜਿੰਦੜੀ ਨਾਲ ਜੋ ਇਕੇਰਾਂ ਕੇਵਲ ਸਿਦਕ ਦੇ ਚੱਪੇ ਨਾਲ ਲਹਿਰਾਂ ਵਿਚ ਠਿੱਲ ਵੰਞੀ ਸੀ ਤੇ ਪੁਕਾਰਦੀ ਸੀ:

**ਮੇਰੀ ਕਚੇ ਓ ਘੜੇ ਵਾਲੀ ਬੇੜੀ, ਛਾਲਾ ! ਪਾਰ ਵੇ ਕਰੀਂ।**

ਪਰ ਓਹ ਕੇਵਲ 'ਘੜਾ' ਕੱਚਾ ਨਹੀਂ ਸੀ। ਮੈਨੂੰ ਉਥੇ ਸਭ ਕੱਚਾ ਭਾਸਣ ਲਗ ਪਿਆ। ਮੋਟਰ ਲਾਂਚ ਵੀ 'ਕੱਚਾ' ਦਿਸਣ ਲਗਾ। ਪਰ ਥੋੜ੍ਹੇ ਚਿਰ ਵਿਚ ਹੀ ਆਪਣਾ ਜਿਸਮ ਸਭ ਤੋਂ ਵਡਾ ਕੱਚਾ ਘੜਾ ਲਗਾ ਜੋ ਕਾਲ ਦੇ ਦਰਿਆ ਵਿਚ ਖੁਰ ਰਿਹਾ ਪ੍ਰਤੀਤਿਆ। ਮੈਨੂੰ ਯਾਦ ਆ ਗਿਆ ਕਿ ਪੜ੍ਹਿਆ ਸੀ :

**ਯਹ ਤਨ ਕਾਚਾ ਕੁੰਭ ਹੈ ਲੀਏ ਫਿਰੈ ਥਾ ਸਾਥ ॥**
**ਟਪਕਾ ਲਾਗਾ ਫੂਟਿਆ ਕਛੂ ਨਾ ਆਯਾ ਹਾਥ ॥** (ਕਬੀਰ)

ਪਰ ਕੀ ਮੇਰੇ ਅੰਦਰ ਕੋਈ ਹੋਰ ਪਕਿਆਈ ਹੈ ? ਕਿ ਏਸ ਕੱਚੇ ਘੜੇ ਦੀ ਸਵਾਰੀ ਕਰਨ ਹਾਰੀ ਰੂਹ ਵਿਚ ਕਿਤਨੀ ਤਾਬ ਹੈ ਉਹ ਸੋਹਣੀ ਵਾਕਣ ਕਹਿ ਸਕੇ :

**ਬੋੜ ਵੇ ਖਾਜਿਆ ਬੋੜ, ਕੀ ਬੋੜੇਂ ਮਾਸ ਤੇ ਹੱਡੀਆਂ।**
**ਇਹ ਜੀ ਵੈਸੀ ਤੋੜ, ਜਿਥੇ ਇਸ਼ਕ ਤਣਾਵਾਂ ਗੱਡੀਆਂ।**

ਮੈਂ ਅੰਦਰ ਝਾਤੀ ਮਾਰੀ। ਮੈਨੂੰ ਸ਼ਰਮ ਆ ਗਈ, ਮੈਂ ਕੰਬ ਕੇ ਅੱਖਾਂ ਮੀਟ ਲੀਤੀਆਂ। ਮੈਨੂੰ ਮੋਟਰ ਲਾਂਚ ’ਤੇ ਬੈਠਣਾ ਹੁਣ ਇਕ ਕੱਚੇ ਘੜੇ ਨੂੰ ਦੂਜੇ ਕੱਚੇ ਘੜੇ ਉਪਰ ਰੱਖ ਕੇ ਠੇਲਣ ਦੇ ਤੁੱਲ ਜਾਪਿਆ ਸੀ।

ਹੁਣ ਪਰਛਾਵੇਂ ਛੁਪ ਗਏ ਸਨ। ਲਹਿਰਾਂ ਦੀ ਚਿੱਟੀ ਕਾਲੀ ਖੇਡ ਖ਼ਤਮ ਹੋ ਗਈ ਸੀ। ਦਰਿਆ ਉਪਰ ਇਕ ਸਹਿਮ ਜੇਹਾ ਛਾ ਰਿਹਾ ਮਾਲੂਮ ਹੁੰਦਾ ਸੀ। ਅਸੀਂ ਘਰ ਵਲ ਮੁੜ ਪਏ ਜੋ ਅਜੇ 15 ਮੀਲ ਸੀ, ਪਰ ਮੈਂ ਰਸਤੇ ਵਿਚ ਸੋਚਦਾ ਸਾਂ : ਕੀ ਦੋ ਕੱਚੇ ਘੜੇ ਇਕ ਪੱਕੇ ਦੇ ਬਰਾਬਰ ਹਨ ? ਕੀ ਸੋਹਣੀ ਏਸ ਮੁਗ਼ਾਲਤੇ ਵਿਚ ਸੀ ?

ਅਗਲੇ ਦਿਨ ਅਸੀਂ ਮੋਟਰ ’ਤੇ ਬੈਠ ਕੇ ਵਾਪਸ ਲਾਇਲਪੁਰ ਵਾਲੀ ਸੜਕ ’ਤੇ ਹੋ ਗਏ। ਹੁਣ ਅਸੀਂ ਤਿੰਨ ਸਾਂ– ਡਾਕਟਰ ਹਰਭਜਨ ਸਿੰਘ ਜੀ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੇ ਮੈਂ। ਝੰਗੋਂ ਬਾਹਰ ਨਿਕਲਦਿਆਂ ਹੀ ਰੇਲ ਦੇ ਫਾਟਕ ਦੇ ਲਾਗੇ ਹੀ ਇਕ ਟਿੱਬੇ ਉਤੇ ਮਜ਼ਾਰ ਹੈ। ਕਿਸੇ ਨੇ ਉਂਗਲ ਕੀਤੀ ਕਿ ਇਹ ਹੀਰ ਦੀ ਕਬਰ ਹੈ। ਮੈਂ ਉਸ ਵਲ ਕੁਝ ਸਮਾਂ ਤੱਕਦਾ ਰਿਹਾ। ਕਬਰ ਟੁੱਟੀ ਹੈ, ਗੁੰਬਜ਼ ਫਟਿਆ ਹੈ, ਇਹ ਪੋਹ ਮਾਂਹ ਦੇ ਦਿਨ ਹਨ। ਮੈਂ ਇਕ ਵੇਰ ਪੜ੍ਹਿਆ ਸੀ ਕਿ ਹੀਰ ਆਖਦੀ ਹੈ :

**ਪੋਹ ਮਾਹ ਵਿਚ ਕੰਬਦੀ ਜਾਨ ਮੇਰੀ,**
**ਮੈਂ ਇਕੱਲੜੀ ਸੇਜ ਤੇ ਸੋਵਨੀ ਆਂ।**
**ਮੈਨੂੰ ਰੋਂਦਿਆਂ ਰਾਤ ਵਿਹਾਉਂਦੀਏ,**
**ਫਜਲ ਹੋਏ ਤੇ ਉਠ ਖਲੋਵਨੀ ਹਾਂ।**
**ਸੀਨੇ ਦਰਦ ਫ਼ਿਰਾਕ ਦੀ ਫੇਰ ਚੱਕੀ,**
**ਗਿਲੇ ਇਸ ਦੀ ਪੀਹਨ ਨੂੰ ਝੋਵਨੀ ਹਾਂ।**
**ਰਾਂਝਾ ਮੂਲ ਨਾ ਆਉਂਦਾ ਨਜ਼ਰ ਮੈਨੂੰ,**
**ਵਾਰਸ ਹੰਝੂਆਂ ਹਾਰ ਪਰੋਵਨੀ ਹਾਂ।**

ਇਹ ਵਾਰਸ ਸ਼ਾਹ ਦੇ ਲਿਖੇ ਹੀਰ ਦੇ ਬਾਰਾਂ ਮਾਂਹ ਵਿਚੋਂ ਹੈ। ਪਰ ਅਸੀਂ ਪਰਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਰਹ ਮਾਹਾ ਵਿਚੋਂ ਪੋਹ ਦਾ ਮਹੀਨਾ ਸੁਣਿਆ ਸੀ। ਇਹ ਤੀਸਰੀ ਰਾਗਮਾਲਾ ਮੰਡਨ ਕਾਨਫ਼ਰੰਸ ਦੇ ਪੰਡਾਲ ਵਿਚ ਕਾਰਵਾਈ ਸ਼ੁਰੂ ਹੋਣ ਤੋਂ ਪਹਿਲਾਂ ਸੰਤ

ਬਲਵੰਤ ਸਿੰਘ ਜੀ ਕਨਖਲ ਵਾਲਿਆਂ ਸੁਣਾਇਆ ਸੀ। ਉਨ੍ਹਾਂ ਕਿਸ ਨਫ਼ੀਸ ਸੁਰ ਵਿਚ ਗਾ ਕੇ ਪੜ੍ਹਿਆ ਸੀ :

**ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥**

ਮਾਝ, ਮ: ੫, ਪੰਨਾ ੧੩੫

ਸੰਤ ਜੀ ਨੇ ਇਸ ਦੀ ਵਿਆਖਿਆ ਵੀ ਕੀਤੀ ਸੀ। ਉਨ੍ਹਾਂ ਦੇ ਸਲੀਸ ਹਿੰਦੀ ਦੇ ਲਫ਼ਜ਼ ਯਾਦ ਨਹੀਂ ਰਹੇ ਪਰ ਜਿਸ ਤਰ੍ਹਾਂ ਉਹ ਸੰਗਤਾਂ ਦਾ ਧਿਆਨ ਆਪਣੇ ਵਲ ਖਿੱਚਦੇ ਸਨ, ਉਹ ਫ਼ਿਕਰੇ ਉਨ੍ਹਾਂ ਦੇ ਨਿਜੀ ਸਨ। ਉਹ ਵਿਚ ਵਿਚ ਕਹਿੰਦੇ ਸਨ, "ਸਾਧ ਸੰਗਤ ਜੀ, ਨੇਤਰਾਂ ਦਾ ਸੰਕੋਚ ਕਰੋ।"

ਮੈਨੂੰ ਲਗਦਾ ਸੀ ਹੀਰ ਦੀ ਕਬਰ ਦੇ ਨੇਤਰ ਖੁੱਲ੍ਹੇ ਹਨ। ਮੈਂ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਇਸ ਕਬਰ ਦੀ ਕੰਨੀਂ ਇਹ ਫ਼ਿਕਰਾ ਪੈ ਜਾਏ, 'ਨੇਤਰਾਂ ਦਾ ਸੰਕੋਚ ਕਰੋ'। ਮੋਟਰ ਲੰਘਦੀ ਜਾ ਰਹੀ ਸੀ। ਕਬਰ ਅੱਖਾਂ ਤੋਂ ਉਹਲੇ ਹੋ ਰਹੀ ਸੀ ਪਰ ਮੈਨੂੰ ਜਾਪਦਾ ਸੀ ਉਸ ਪਾਸਿਉਂ ਏਹੋ ਆਵਾਜ਼ ਮੱਧਮ ਹੋ ਕੇ ਮਗਰੇ ਮਗਰ ਟੁਰੀ ਆ ਰਹੀ ਹੈ :

**ਪੋਹ ਮਾਹ ਵਿਚ ਕੰਬਦੀ ਜਾਨ ਮੇਰੀ,**
**ਮੈਂ ਇਕੱਲੜੀ ਸੇਜ ਤੇ ਸੌਵਨੀ ਆਂ।**

ਮੇਰੇ ਪਾਸ ਕੁਝ ਨਹੀਂ ਸੀ ਸਿਵਾਏ ਏਸ ਦੇ ਕਿ ਮਘਿਆਣੇ ਨੇ ਜੋ ਸਾਡੀ ਆਓ ਭਗਤ ਕੀਤੀ ਹੈ ਉਸ ਦੇ ਬਦਲੇ ਹੀਰ ਦੀ ਕਬਰ ਤੋਂ ਲੰਘਦਾ ਹੋਇਆ ਉਸ ਸ਼ਹਿਰ ਲਈ ਏਹੋ ਅਸੀਸ ਭਰੀ ਤੁਕ ਪੜ੍ਹ ਜਾਵਾਂ :

**ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥**

ਮੇਰਾ ਹੋਰ ਅਸੀਸ ਦੇਣ ਨੂੰ ਚਿੱਤ ਕੀਤਾ, ਮੈਂ ਗੁਰੂ ਉਚਾਰੀ ਤੁਕ ਵਿਚ ਅਸੀਸ ਦਿਤੀ :

**ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥**

# ਭਾਈ ਵੀਰ ਸਿੰਘ ਦੀ ਕਾਵਯ ਸਾਧਨਾ ਦਾ ਵਿਕਾਸ

ਭਾਈ ਵੀਰ ਸਿੰਘ ਦਾ ਜਨਮ 1872 ਈ: ਵਿਚ ਹੋਇਆ। ਪਿਤਾ ਡਾਕਟਰ ਚਰਨ ਸਿੰਘ ਜੀ ਅਤੇ ਨਾਨਾ ਗਿਆਨੀ ਹਜ਼ਾਰਾ ਸਿੰਘ ਜੀ ਸਨ, ਜਿਨ੍ਹਾਂ ਨੇ ਸਿੰਘ-ਸਭਾ ਲਹਿਰ ਵਿਚ, ਜੋ 1872 ਵਿਚ ਹੀ ਸ਼ੁਰੂ ਹੋਈ, ਭਰਪੂਰ ਹਿਸਾ ਲਿਆ।

ਵੀਰ ਸਿੰਘ ਇਕ ਅਸਾਧਾਰਨ ਬਾਲਕ ਸੀ। ਪੜ੍ਹਾਈ ਲਿਖਾਈ ਵਿਚ ਬੁਧੀ ਤੀਵਰ ਸੀ। ਛੋਟੀ ਉਮਰੇ ਹੀ ਉਸ ਦਾ ਸ਼ੀਲ ਸੰਜਮ, ਦ੍ਰਿੜਤਾ ਦੀ ਸਾਧਨਾ ਦੁਆਰਾ ਪਵਿੱਤ੍ਰਤਾ ਵਿਚ ਸਥਿਰ ਹੋ ਗਿਆ ਅਤੇ ਉਸ ਦੀ ਇਸ਼ਟ ਭਾਵਨਾ ਇਕ ਸਨੇਹ ਭਰਪੂਰ ਜਜ਼ਬੇ ਦੀ ਸੂਰਤ ਵਿਚ ਹਿਰਦੇ ਅੰਦਰ ਪ੍ਰੇਮ ਸਰੂਪ ਧਾਰਨ ਕਰਕੇ ਬੈਠ ਗਈ। ਇਸ ਤਰ੍ਹਾਂ ਤਿੰਨ ਧਾਰਾਂ ਸਨ- ਇਕ ਬੁਧੀ ਮਤਾ ਦੀ, ਦੂਜੀ ਸ਼ੀਲ ਸੰਜਮ ਦੀ, ਤੀਜੀ ਇਸ਼ਟ ਪ੍ਰੇਮ ਦੀ। ਇਹ ਤਿੰਨੇ ਹੀ ਇਕ ਕਲੀ ਦੇ ਰੂਪ ਵਿਚ ਬੰਦ ਸਨ। ਇਹ ਕਲੀ ਭਾਈ ਵੀਰ ਸਿੰਘ ਦੀ ਬਾਲ ਵਰੇਸ ਦੇ ਹਿਰਦੇ ਕਮਲ ਦੀ ਡੋਡੀ ਸੀ ਜੋ ਸਮੇਂ ਦੇ ਲਿਹਾਜ ਨਾਲ ਹੌਲੇ-ਹੌਲੇ ਖਿੜਦੀ ਗਈ। ਇਸ ਖੇੜੇ ਦਾ ਹੀ ਦਰਜੇਵਾਰ ਵਿਕਾਸ ਭਾਈ ਵੀਰ ਸਿੰਘ ਦੀ ਜੀਵਨ ਕਥਾ ਹੈ। ਇਸ ਵਿਕਾਸ ਨੇ ਹੀ ਜੋ ਪਰਮਲ ਸੁਗੰਧੀ ਦੀ ਵਾਸ਼ਨਾ ਫੈਲਾਈ, ਜੋ ਸੁੰਦਰਤਾ ਦੀ ਰੰਗ-ਬਰੰਗੀ ਬਚਿਤ੍ਰਤਾ ਵਿਖਾਈ, ਉਸੇ ਵਿਚ ਉਸ ਦਾ ਨਿਜੀ ਇਤਿਹਾਸ ਅੰਕਤ ਹੈ। ਸਕੂਲ ਦੀ ਪੜ੍ਹਾਈ ਵੀਰ ਸਿੰਘ ਦੀ ਦਸਵੀਂ ਜਮਾਤ ਪਾਸ ਕਰਨ ਨਾਲ ਖਤਮ ਹੋ ਗਈ। ਮਿਸ਼ਨ ਸਕੂਲ ਦੇ ਅੰਗਰੇਜ਼ ਪ੍ਰਿੰਸੀਪਲ ਨੇ ਜੋ ਸਰਟੀਫਿਕੇਟ ਦਿਤਾ, ਉਸ ਵਿਚ ਇਹ ਸਤਰਾਂ ਦੀ ਦਰਜ ਕੀਤੀਆਂ :

> ਇਹ ਨਿਰੋਲ ਸੱਚਾ, ਖਰਾ ਤੇ ਇਮਾਨਦਾਰ ਲੜਕਾ ਹੈ ਤੇ ਇਕ ਚੰਗੇ ਖ਼ਾਨਦਾਨ ਦਾ ਬਚਾ ਹੈ। ਸਹੀ ਹੁੰਦਾ ਹੈ ਕਿ ਇਸ ਦੁਨੀਆਂ ਲਈ ਇਹ ਬੜਾ ਉਪਕਾਰੀ ਸਾਬਤ ਹੋਵੇਗਾ। ਮੈਨੂੰ ਭਰੋਸਾ ਹੈ ਕਿ ਜੋ ਕੁਛ ਵੀ ਇਹ ਕਰੇਗਾ, ਇਸ ਦੇ ਕੰਮਾਂ ਉਪਰ ਪਰਮਾਤਮਾ ਦੀ ਬਰਕਤ ਅਤੇ ਰਹਮਤ ਹੋਵੇਗੀ।

ਪ੍ਰਿੰਸੀਪਲ ਦੇ ਲਫ਼ਜ਼ਾਂ ਵਿਚ ਭਵਿੱਸ਼ ਬਾਣੀ ਦਾ ਸੰਕੇਤ ਸੀ, ਉਸ ਦੀ ਪੇਸ਼ੀਨਗੋਈ ਸੱਚੀ ਸਾਬਤ ਹੋਈ, ਉਸ ਦਾ ਅਗੰਮੀ ਵਾਕ ਪੂਰਨ ਰੂਪ ਵਿਚ ਸਫਲ ਹੋਇਆ।

ਵੀਰ ਸਿੰਘ ਨੂੰ ਇਕ ਸੋਨੇ ਦਾ ਤਗ਼ਮਾ ਵੀ ਇਨਾਮ ਮਿਲਿਆ। ਇਹ ਡਿਸਟ੍ਰਿਕਟ ਬੋਰਡ ਵਲੋਂ ਸੀ, ਜੋ ਜ਼ਿਲੇ ਵਿਚ ਅੱਵਲ ਰਹਿਣ ਕਾਰਣ ਜੁਬਲੀ ਦੇ ਮੌਕੇ ਉਪਰ 1891 ਵਿਚ ਦਿਤਾ ਗਿਆ ਸੀ। ਇਹ ਸਾਰੇ ਪਰਿਵਾਰ ਲਈ ਫਖ਼ਰ ਅਤੇ ਮਾਣ ਦਾ ਚਿੰਨ੍ਹ ਸੀ, ਪਰ

ਇਸ ਕਾਮਯਾਬੀ ਨੇ ਵੀਰ ਸਿੰਘ ਦੇ ਮਨ ਉਤੇ ਉਸ ਤਰ੍ਹਾਂ ਦੇ ਉਛਾਲੇ ਦਾ ਅਸਰ ਨਹੀਂ ਕੀਤਾ ਜਿਸ ਤਰ੍ਹਾਂ ਸਾਧਾਰਨ ਤੌਰ 'ਤੇ ਮਹਿਸੂਸ ਕੀਤਾ ਜਾਂਦਾ ਹੈ। ਨਾ ਹੀ ਤਗ਼ਮੇ ਦੀ ਸੁਨੈਹਰੀ ਦਮਕ ਨੇ ਉਸ ਦੀ ਮਨੋ ਬ੍ਰਿਤੀ ਉਤੇ ਕੋਈ ਵਿਸ਼ੇਸ਼ ਝਲਕਾਰਾ ਸੁੱਟਿਆ। ਉਨ੍ਹਾਂ ਦਿਨਾਂ ਵਿਚ ਉਸ ਦਾ ਮਨ ਇਕ ਖ਼ਾਸ ਲਗਨ ਵਿਚ ਸੀ। ਇਹ ਇਕ ਪੜ੍ਹੀ ਹੋਈ ਪੁਸਤਕ ਦਾ ਪੁਨਰ ਵਿਚਾਰ ਸੀ। ਪੁਸਤਕ ਅੰਗਰੇਜ਼ੀ ਦੀ ਸੀ। ਇਸ ਵਿਚ ਇਕ ਕਵਿਤਾ ਸੀ ਜੋ ਦਿਲ ਨੂੰ ਅੱਛੀ ਲਗੀ। ਖ਼ਿਆਲ ਕੋਈ ਨਵਾਂ ਨਹੀਂ ਸੀ, ਪਰੰਪਰਾ ਦੇ ਜ਼ਖੀਰੇ ਵਿਚੋਂ ਹੀ ਇਕ ਭਾਈਚਾਰਕ ਚਿੰਤਨ ਦਾ ਵਿਸ਼ਾ ਸੀ। ਪਰ ਵੀਰ ਸਿੰਘ ਨੂੰ ਇਸ ਦਾ ਭਾਵ ਬਹੁਤ ਪਸੰਦ ਆਇਆ, ਇਉਂ ਪ੍ਰਤੀਤ ਹੋਇਆ ਕਿ ਇਹ ਮੇਰੀ ਆਪਣੀ ਹੀ ਅੰਦਰਲੀ ਕਲਪਨਾ ਹੈ, ਜਿਸ ਨੂੰ ਪ੍ਰਗਟ ਨਹੀਂ ਸਾਂ ਕਰ ਸਕਦਾ। ਉਸ ਨੇ ਉਸ ਕਵਿਤਾ ਨੂੰ ਸਾਹਮਣੇ ਰਖ ਕੇ ਕੋਸ਼ਿਸ਼ ਕੀਤੀ ਕਿ ਇਸ ਦੀ ਸ਼ਬਦਾਵਲੀ ਨੂੰ ਆਪਣੇ ਹਿਰਦੇ ਦੀ ਗੂੰਜ ਵਿਚੋਂ ਬਾਹਰ ਕੱਢੇ, ਜਿਸ ਨਾਲ ਆਪਣੇ ਢਕੇ ਹੋਏ ਖ਼ਿਆਲ ਉੱਭਰ ਆਉਣ। ਛੰਦ ਲਿਖਣ ਦਾ ਇਹ ਪਹਿਲਾ ਯਤਨ ਸੀ ਜਿਸ ਦੀ ਸ਼ਕਲ ਇਹ ਨਿਕਲੀ :

**ਬੁਲਬੁਲ ਤੇ ਟਿਟਾਣਾ**

**ਦੋਹਾ**

**ਇਕ ਛੋਟਾ ਹੀ ਪਿੰਡ ਸੀ, ਕਿਸੇ ਸ਼ਹਿਰ ਤੋਂ ਦੂਰ,**
**ਹੁਤੋਂ ਬਾਗ਼ ਸੁੰਦਰ ਤਹਾਂ, ਫੁੱਲ ਲਗੇ ਭਰਪੂਰ।**
**ਇਕ ਦਿਵਸ ਉਸ ਬਾਗ਼ ਵਿਚ, ਬੈਠੀ ਬੁਲਬੁਲ ਆਇ,**
**ਗਾਵਤ ਆਸਾ ਭੈਰਵੀ, ਦੀਨਾ ਦਿਵਸ ਬਿਤਾਇ।**
**ਸੰਝ ਭਈ ਖਇਆ ਨ ਕੁਝ ਕੀਨਾ ਭੁਖ ਬਿਹਾਲ,**
**ਦੂਰ ਧਰਾ ਪਰ ਤਾੜਿਆ ਇਕ ਚਮਕਤਾ ਲਾਲ।**
**ਮਾਰ ਉਡਾਰੀ ਬ੍ਰਿਛ ਤੋਂ ਪਹੁੰਚੀ ਜੁਗਨੂੰ ਪਾਸ।,**
**ਮਨ ਮੇਂ ਇਹ ਆਸਾ ਹੁਤੀ ਕਰੂੰ ਇਸੇ ਇਕ ਗ੍ਰਾਸ।**
**ਜੁਗਨੂੰ ਨੇ ਜਦ ਜਾਣਿਆਂ ਇਹ ਲੈਗੀ ਮੁਹਿ ਖਾਹਿ,**
**ਹਾਥ ਜੋੜ ਇੰਉਂ ਬੋਲਿਆ; "ਜਰਾ ਦੇਰ ਲੈ ਸਾਹ।**
**ਦੇਖ ਵਡਾਈ ਪ੍ਰਭੂ ਦੀ, ਲਿੱਖੇ ਲੇਖ ਜਿਨ ਮਾਥ।,**

ਮੈਨੂੰ ਦੀਆ ਪ੍ਰਕਾਸ਼ ਜਿਂਹ, ਤੁਝੇ ਰਾਗ ਗੁਨ ਸਾਥ।
ਤੂੰ ਸਲਾਹੁ ਮਮ ਚਾਨਣਾ, ਮੈਂ ਸਲਾਹੂੰ ਤਵ ਰਾਗ,
ਸਮਝ ਸਿਆਣਪ ਹੈ ਇਹੀ, ਪ੍ਰਭ ਦੀ ਸਿਫਤੀ ਲਾਗ।
ਤੂੰ ਗਾਵਤ ਹੈ ਰਾਤ ਨੂੰ, ਮੈਂ ਭੀ ਚਮਕਾਂ ਰਾਤ,
ਇੰਮ ਕਿੰਮ ਪ੍ਰਭੂ ਨੇ ਕੀਆ ? ਕਿ ਸੋਭਾ ਪਾਵੇ ਰਾਤ।"
ਜਦ ਚਮਕੀਲੇ ਕੀਟ ਦੀ ਬੁਲਬੁਲ ਸੁਣ ਲਈ ਕੂਕ।,
ਉਡੀ ਤੁਰਤ ਅਰ ਭੁੱਖ ਦੀ ਰਹੀ ਨ ਰੰਚਕ ਹੂਕ।
ਤਾਤ ਪਰਜ ਇਸ ਬਾਤ ਕਾ ਸੁਣੋ ਕਾਨ ਦੇ ਮੀਤ,
ਝਗੜੇ ਝਾਂਜੇ ਛੋੜ ਕੇ ਕਰੋ ਸਭਨ ਸੇ ਪ੍ਰੀਤ।
ਬਿਨੈ ਕਰਤ ਹੈ ਵੀਰ ਸਿੰਘ ਰਹੋ ਬੀਰ ਸਭ ਬੀਰ।
ਕਰੋ ਰਾਰ ਨਹ ਕਿਸੂ ਸੈ ਬਨੋ ਖੀਰ ਅਉ ਨੀਰ[1]।

*(ਅਰਸ਼ੀ ਛੁਹ)*

ਇਸ ਕਵਿਤਾ ਵਿਚ ਕੀ ਸੀ ? ਇਸ ਵਿਚ ਕੋਈ ਖ਼ਾਸ ਗੱਲ ਨਹੀਂ ਸੀ। ਨਾ ਇਸ ਵਿਚ ਕੋਈ ਮੌਲਿਕ ਚਿੰਤਨ ਸੀ। ਸਾਧਾਰਨ ਰੂਪ ਵਿਚ ਇਹ ਉਸ ਵੇਲੇ ਦੇ ਸਮਾਜਿਕ ਝਗੜਿਆਂ ਉਪਰ ਕਟਾਖ ਸੀ, ਨਜ਼ਰ ਸੀ ਅਰ ਇਹੋ ਨੁਕਤਾ ਅੰਗਰੇਜ਼ ਕਵੀ ਦਾ ਸੀ। ਪਰ ਵੀਰ ਸਿੰਘ ਲਈ ਜੋ ਵਿਸ਼ੇਸ਼ ਗੱਲ ਸੀ ਉਹ ਸਿਰਫ ਇਤਨੀ ਸੀ ਕਿ ਇਸ ਵਿਚ ਦੋ ਵਖੋ ਵਖ ਵਸਤਾਂ ਹਨ 'ਰਾਗ' ਅਤੇ 'ਪ੍ਰਕਾਸ਼', ਇਹ ਦੋਨੋਂ ਸ਼ੈਆਂ ਆਪੋ ਆਪਣੀ ਥਾਵੇਂ ਚਿੰਨ੍ਹ ਹਨ, ਭਗਤੀ ਅਤੇ ਗਿਆਨ ਦੇ। ਦੋਨਾਂ ਵਿਚ ਪਰਸਪਰ ਵਿਖਾਦ ਹੈ, ਝਗੜੇ ਹਨ, ਮਨੁੱਖ ਦੇ ਹਿਰਦੇ ਵਿਚ ਵੀ ਇਹ ਰੁਚੀਆਂ ਦੁਚਿਤੀ ਬਣਾਈ ਰਖਦੀਆਂ ਹਨ। ਜੇ ਇਹ ਦੋਨੋਂ ਮਿਲ ਜਾਣ ਤਾਂ ਫਿਰ ਕੀ ਹੋਵੇ, ਇਕ ਨਵੀਂ ਗੱਲ ਪੱਲੇ ਪਵੇ, ਇਕ ਨਵੀਂ ਰਚਨਾ ਰਚੀ ਜਾਵੇ, ਇਕ ਨਵੇਂ ਕੌਤਕ ਨਾਲ ਨਵੀਂ ਸਾਜਨਾ ਵਜੂਦ ਵਿਚ ਆ ਜਾਵੇ। ਇਹ ਸ੍ਰਿਸ਼ਟੀ ਕੋਮਲ ਹੁਨਰ ਦੀ ਹੈ; ਇਹ ਅਚਰਜ ਦਾ ਟਿਕਾਣਾ ਹੈ, ਇਹ ਵਿਸਮਾਦ ਦੇ ਜਗਤ ਵਿਚ ਸੁੰਦਰਤਾ ਦਾ ਨਿਵਾਸ ਅਸਥਾਨ ਹੈ। ਇਹ ਉਹ ਜ਼ਮਾਨਾ ਸੀ ਜਿਸ ਵੇਲੇ ਆਪਸ ਦੀ ਫੁੱਟ ਕਾਰਨ ਸਿੰਘਾਂ ਵਿਚ ਧੜੇ-ਬਾਜ਼ੀ ਸੀ। ਦੂਸਰੇ ਮੱਤ ਵਾਲਿਆਂ ਦੇ ਹਮਲੇ ਸਨ। ਪਰਸਪਰ ਖਿੱਚੋਤਾਣ ਨਾਲ

---

1. ਖੀਰ- ਦੁਧ ਤੇ ਨੀਰ- ਪਾਣੀ; ਅਰਥਾਤ ਅਜਿਹੀ ਪ੍ਰੀਤ ਕਰੋ ਜਿਹੀ ਦੁਧ ਤੇ ਪਾਣੀ ਦੀ ਹੈ।

ਮਾਨਸਿਕ ਵਾਤਾਵਰਣ ਵਿਗੜਿਆ ਹੋਇਆ ਸੀ। ਜ਼ਾਤੀ ਹਮਲਿਆਂ ਦੀ ਕੁੜੱਤਨ ਨਾਲ ਦਿਮਾਗੀ ਵਾਯੂ-ਮੰਡਲ ਵਿਸ਼ੈਲਾ ਹੋਇਆ ਹੋਇਆ ਸੀ। ਵੀਰ ਸਿੰਘ ਨੇ ਆਪਣਾ ਰਾਹ ਨਿਰੋਇਆ ਕੱਢਿਆ। ਉਸ ਦਾ ਰਸਤਾ ਇਕ ਨਵਾਂ ਤਜਰਬਾ ਸੀ। ਇਹ ਵਿਸਮਾਦ ਦਾ ਮਾਰਗ ਸੀ। ਇਸ ਲਈ ਉਪਜਾਊ ਕੰਮ ਦੀ ਲੋੜ ਸੀ। ਮਨਾਂ ਨੂੰ ਇਕ ਐਸੇ ਅਨੁਭਵ ਨਗਰ ਵਿਚ ਚੁੱਕਣ ਦੀ ਜ਼ਰੂਰਤ ਸੀ, ਜਿਸ ਵਿਚ ਉਹ ਤੁਛ ਫਰਕਾਂ ਨੂੰ ਭੁੱਲ ਕੇ ਆਪਣੀ ਨਿਜੀ ਗੰਭੀਰਤਾ ਵਿਚ ਇਸਥਿਤ ਹੋ ਜਾਵਨ।

ਅਮਲੀ ਤੌਰ 'ਤੇ ਪਹਿਲੀ ਗੱਲ ਤਾਂ ਇਹ ਕੀਤੀ ਕਿ ਸਕੂਲ ਦੇ ਮੁੰਡਿਆਂ ਦੀ ਇਕ ਮੰਡਲੀ ਬਣਾਉਣ ਦਾ ਯਤਨ ਅਰੰਭ ਕੀਤਾ ਜੋ ਭਰਾ ਗਤੀ ਦੇ ਅਸੂਲਾਂ ਨੂੰ ਲੈ ਕੇ ਸਮਾਜਕ ਭਲਾਈ ਦਾ ਕੰਮ ਕਰੇ। ਇਸ ਵਿਚ ਕੌਰ ਸਿੰਘ, ਹੁਕਮ ਸਿੰਘ, ਕਿਸ਼ਨ ਸਿੰਘ ਅਤੇ ਪ੍ਰਤਾਪ ਸਿੰਘ ਸ਼ਾਮਲ ਸਨ। ਥੋੜੇ ਅਰਸੇ ਵਿਚ ਹੀ ਨੌਜਵਾਨਾਂ ਵਿਚ ਉਤਸ਼ਾਹ ਦਾ ਵਾਯੂ-ਮੰਡਲ ਪੈਦਾ ਹੋ ਗਿਆ ਤੇ ਫਿਰ ਇਹ ਇਕ ਵਡੇ ਦਾਇਰੇ ਅੰਤਰਗਤ ਕੰਮ ਕਰਨ ਲਗ ਪਈ। ਇਹ ਯੋਗ ਦਾਨ ਸੀ ਇਕ ਹੋਰ ਸਭਾ ਦੇ ਰੂਪ ਨਿਖਾਰ ਵਿਚ ਜਿਸ ਨੇ 'ਖਾਲਸਾ ਵਿਦਿਆਰਥੀ ਸਭਾ' ਦੇ ਨਾਮ ਹੇਠ ਵਡੇ ਪੈਮਾਨੇ ਉਪਰ ਕੰਮ ਕੀਤਾ। ਉਸ ਵੇਲੇ ਦੇ ਛਪੇ ਅਖ਼ਬਾਰਾਂ ਵਿਚ ਇਸ ਸਭਾ ਦੇ ਕਾਰਜਾਂ ਉਪਰ ਚਰਚਾ ਹੈ। ਦੋ ਕੁ ਸਾਲ ਕੰਮ ਕਰਨ ਉਪ੍ਰੰਤ 'ਖਾਲਸਾ ਅਖਬਾਰ' ਵਿਚ ਇਸ ਤਰ੍ਹਾਂ ਲਿਖਿਆ ਮਿਲਦਾ ਹੈ :

> ਸਭ ਖਾਲਸਾ ਨੂੰ ਮਾਲੂਮ ਰਹੇ ਕਿ ਵਿਦਿਆਰਥੀ ਸਭਾ ਜਦ ਤੇ ਕਾਇਮ ਹੋਈ ਹੈ ਤਦ ਤੇ ਇਸ ਦੇ ਜੋੜ ਮੇਲੇ ਹਫਤੇ ਵਾਰ ਅਤੇ ਛਮਾਹੀ ਅਰ ਸਾਲਾਨਾ ਜਲਸੇ ਬਡੀ ਧੂਮ ਧਾਮ ਨਾਲ ਹੁੰਦੇ ਹਨ। ਇਹ ਬਿਰਖ ਦਿਨ ਦਿਨ ਗੁਰੂ ਜੀ ਦੀ ਕ੍ਰਿਪਾ ਤੇ ਵਧ ਰਿਹਾ ਹੈ। ਇਹ ਸਭਾ ਦੇ ਸਹਾਇਕ ਵਿਦਿਆਰਥੀ ਪੜ੍ਹਾਈ ਅਤੇ ਇਮਤਿਹਾਨਾਂ ਦੇ ਜ਼ੋਰ ਕਰਕੇ ਭੀ ਸਭਾ ਵਿਚ ਆਉਣੋਂ ਨਹੀਂ ਰਹਿੰਦੇ, ਬਰਾਬਰ ਭਜਨ ਕੀਰਤਨ ਅਤੇ ਵਖਯਾਨ ਭੀ ਹੁੰਦੇ ਹਨ ਅਤੇ ਸਭਾ ਦੇ ਪਹਿਲੇ ਸਕੱਤ੍ਰ ਭਾਈ ਪ੍ਰਤਾਪ ਸਿੰਘ ਨੇ ਸਭਾ ਦਾ ਕੰਮ ਬਹੁਤ ਹੀ ਪ੍ਰੇਮ ਨਾਲ ਕੀਤਾ, ਜਿਸ ਤੇ ਸਭਾ ਨੂੰ ਉੱਨਤੀ ਹੋਈ। ਫੇਰ ਭਾਈ ਕੌਰ ਸਿੰਘ ਜੀ ਜਦ ਸਕੱਤ੍ਰ ਹੋਏ, ਉਨ੍ਹਾਂ ਨੇ ਭੀ ਸਭਾ ਨੂੰ ਬਹੁਤ ਲਾਭ ਪਹੁੰਚਾਇਆ, ਜਿਸ ਤੇ ਹਫਤੇਵਾਰ ਜਲਸੇ, ਛਮਾਹੀ ਅਤੇ ਸਾਲਾਨਾ ਜਲਸੇ ਹੁੰਦੇ ਰਹੇ ਹਨ। ਫੇਰ ਭਾਈ ਸੁਚੇਤ ਸਿੰਘ ਜੀ ਦੇ ਸਕੱਤ੍ਰ ਹੋਣ ਪਰ ਭੀ ਸਭਾ ਦੇ ਵਡੇ-ਵਡੇ ਜਲਸੇ ਹੋਏ ਹਨ।

*ਖਾਲਸਾ ਅਖਬਾਰ,* ਜਿ: 1, ਨਵੰਬਰ 1893, ਪੰਨਾ 7

ਇਸ ਤੋਂ ਸਾਲ ਕੁ ਮਗਰੋਂ ਸਤੰਬਰ 1894 ਵਿਚ 'ਖਾਲਸਾ ਵਿਦਿਆਰਥੀ ਸਭਾ' ਦਾ ਤੀਸਰਾ ਸਾਲਾਨਾ ਜਲਸਾ ਹੋਇਆ। ਇਸ ਵੇਲੇ ਤਕ 'ਖਾਲਸਾ ਵਿਦਿਆਰਥੀ ਸਭਾ' ਜੋ ਕੁਛ ਕੰਮ ਕਰ ਚੁਕੀ ਸੀ, ਉਸ ਦੀ ਕਾਰਜ ਕੁਸ਼ਲਤਾ ਨੂੰ ਵੇਖ ਕੇ ਪਬਲਿਕ ਵਿਚ ਬਹੁਤ ਪ੍ਰਸੰਸਾ ਸੀ। ਇਹ ਸਭਾ ਕਿਸ ਤਰ੍ਹਾਂ ਗੁਰਪੁਰਬ ਮਨਾਉਂਦੀ ਸੀ ਤੇ ਕਿਸ ਤਰ੍ਹਾਂ ਵਾਯੂ-ਮੰਡਲ ਨੂੰ ਪ੍ਰੇਮ ਉਛਾਲੇ ਨਾਲ ਭਰਪੂਰ ਕਰਦੀ ਸੀ ਤੇ ਨੌਜਵਾਨਾਂ ਉਪਰ ਇਸ ਦਾ ਸੋਹਣਾ ਪ੍ਰਭਾਵ ਸੀ।

'ਖਾਲਸਾ ਵਿਦਿਆਰਥੀ ਸਭਾ' ਦੇ ਤੀਜੇ ਸਾਲਾਨਾ ਜਲਸੇ ਤੋਂ ਪਹਿਲੇ ਹੀ 'ਖਾਲਸਾ ਟ੍ਰੈਕਟ ਸੁਸਾਇਟੀ' ਕਾਇਮ ਹੋ ਗਈ ਸੀ। *ਖਾਲਸਾ ਧਰਮ ਪ੍ਰਚਾਰਕ* 15 ਸਤੰਬਰ 1894 ਵਿਚ ਹੀ ਇਹ ਖਬਰ ਛਪਦੀ ਹੈ ਕਿ ਅੰਮ੍ਰਿਤਸਰ ਵਿਖੇ 'ਖਾਲਸਾ ਟ੍ਰੈਕਟ ਸੁਸਾਇਟੀ' ਨੀਯਤ ਹੋ ਗਈ ਹੈ। ਇਹ ਇਕ ਬੜਾ ਵਡਾ ਕਦਮ ਸੀ। ਇਸ ਦੇ ਪਹਿਲੇ ਸਕੱਤ੍ਰ ਕੌਰ ਸਿੰਘ ਧੁਪੀਆ ਹੀ ਸਨ, ਪਰ ਇਸ ਦੀ ਜਿੰਦ ਜਾਨ ਵੀਰ ਸਿੰਘ ਸੀ। ਉਹ ਕੰਮ ਜੋ 'ਖਾਲਸਾ ਵਿਦਿਆਰਥੀ ਸਭਾ' ਕਰ ਰਹੀ ਸੀ ਉਸੇ ਦੀ ਰੂਹ 'ਖਾਲਸਾ ਟ੍ਰੈਕਟ ਸੁਸਾਇਟੀ' ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਇਹ ਵੀਰ ਸਿੰਘ ਦੀ ਆਤਮਾ ਦਾ ਪ੍ਰਕਾਸ਼ ਸੀ। 'ਖਾਲਸਾ ਟ੍ਰੈਕਟ ਸੋਸਾਇਟੀ' ਦੇ ਕੰਮ ਨੂੰ ਵੀਰ ਸਿੰਘ ਨੇ ਬੜੀ ਲਗਨ ਨਾਲ ਲਿਆ। ਟ੍ਰੈਕਟ ਨਿਕਲਣੇ ਸ਼ੁਰੂ ਹੋਏ ਜੋ ਛੋਟੇ ਆਕਾਰ ਦੇ ਸਨ ਪਰ ਲਗਾਤਾਰ ਸਨ। ਨੀਯਤ ਸਮੇਂ ਉਪਰ ਨਿਕਲਦੇ ਸਨ। ਲੋਕ ਉਡੀਕ ਵਿਚ ਰਹਿੰਦੇ ਸਨ। ਇਨ੍ਹਾਂ ਦਾ ਲੜੀਵਾਰ ਸਿਲਸਲਾ ਖ਼ਾਸ ਅਸਰ ਵਾਲਾ ਸੀ। ਇਹ ਕੁਛ ਇਸ ਤਰ੍ਹਾਂ ਸੀ ਜਿਸ ਤਰ੍ਹਾਂ ਮੀਂਹ ਦੀ ਨਿਕੀ ਫਹਾਰ ਦਾ ਛੱਟਾ ਵਕਤ ਸਿਰ ਮਿਲ ਜਾਂਦਾ ਸੀ ਜੋ ਮਨਸਥਲ ਦੀ ਬੰਜਰ ਭੂਮੀ ਨੂੰ ਤਰਾਵਤ ਦਾ ਤ੍ਰੌਂਕਾ ਦੇ ਜਾਂਦਾ ਸੀ। ਧਰਤੀ ਵਿਚ ਬੀਜ ਮੌਜੂਦ ਸਨ ਪਰ ਅੰਕੁਰ ਝੁਲਸਾਏ ਰਹਿੰਦੇ ਸਨ, ਸਮਾਜ ਸੁਧਾਰ ਦੇ ਬੀਜਾਂ ਲਈ ਵੀ ਅਧਿਆਤਮਿਕ ਭਾਵਾਂ ਦੀ ਪ੍ਰੇਰਨਾ ਦੀ ਲੋੜ ਹੁੰਦੀ ਹੈ। ਬਗੈਰ ਏਸ ਤ੍ਰੇਲ ਫਹਾਰ ਦੇ ਲਗਰਾਂ ਨਹੀਂ ਪੁੰਗਰਦੀਆਂ। ਸ਼ੁਰੂ ਵਿਚ 'ਖਾਲਸਾ ਟ੍ਰੈਕਟ ਸੁਸਾਇਟੀ' ਇਕੋ ਹੀ ਸ੍ਰੋਤ ਸੀ ਜਿਸ ਦੀ ਲਗਾਤਾਰਤਾ ਵਿਚ ਸੁਧਾਰ ਦਾ ਕੰਮ ਬੜੇ ਰਸਦਾਇਕ ਤ੍ਰੀਕੇ ਨਾਲ ਅਰੰਭ ਹੋਇਆ। ਪਰ ਇਹ ਲਗਾਤਾਰਤਾ ਨੂੰ ਕਾਇਮ ਰਖਣਾ ਖਰਾ ਕਠਿਨ ਕੰਮ ਸੀ। ਇਹ ਗੱਲ ਵੀ ਅਖੋਂ ਉਹਲੇ ਨਹੀਂ ਹੋ ਸਕਦੀ ਕਿ ਇਸ ਮਜਬੂਰੀ ਵਿਚ ਇਕ ਭਾਰੀ ਗੁਣ ਵੀ ਸੀ, ਇਸ ਲਾਚਾਰੀ ਵਿਚ ਹੀ ਉਹ ਭੇਦ ਛੁਪਿਆ ਹੋਇਆ ਸੀ ਜੋ ਭਾਈ ਵੀਰ ਸਿੰਘ ਦੀ ਮਾਨਸਿਕ ਸ਼ਕਤੀ ਦੇ ਜੋਤ ਵਿਕਾਸ ਵਿਚ ਸਹਾਈ ਹੋਇਆ।

ਅਪ੍ਰੈਲ 1895 ਵਿਚ ਇਕ ਭਾਣਾ ਵਰਤਿਆ। ਭਾਈ ਕੌਰ ਸਿੰਘ ਦਾ ਅਕਾਲ ਚਲਾਣਾ ਹੋ ਗਿਆ। ਵੀਰ ਸਿੰਘ ਨੇ ਇਸ ਮੌਕੇ ਉਪਰ ਇਕ ਟ੍ਰੈਕਟ ਲਿਖਿਆ ਜਿਸ ਦਾ ਨਾਮ

'ਸ਼ੋਕ ਪਤ੍ਰ' ਸੀ। ਇਹ ਟ੍ਰੈਕਟਾਂ ਦੀ ਲੜੀ ਵਿਚ ਛੇਵਾਂ ਸੀ। ਹੋਰਨਾਂ ਗੱਲਾਂ ਤੋਂ ਇਲਾਵਾ, ਜੋ ਰਸ ਭਰਪੂਰ ਤੇ ਸਿਖਿਆਦਾਇਕ ਸਨ, ਇਸ ਟ੍ਰੈਕਟ ਵਿਚ ਕੁਛ ਐਸੇ ਨੁਕਤੇ ਵੀ ਸਨ ਜੋ ਅਜ ਤੋਂ ਪਿਛਾਹ ਵਲ ਝਾਤ ਮਾਰਿਆਂ ਇਤਿਹਾਸਿਕ ਕੀਮਤ ਰਖਦੇ ਹਨ। ਲਿਖਿਆ ਹੈ :

> ਭਾਈ ਕੌਰ ਸਿੰਘ ਸਾਹਿਬ ਸਪੁਤ੍ਰ ਭਾਈ ਸਾਧੂ ਸਿੰਘ ਸਾਹਿਬ ਧੁਪੀਆ ਸਾਡੀ ਕੌਮ ਦੇ ਇਕ ਬੜੇ ਹੋਨਹਾਰ ਅਤੇ ਧਰਮ ਦੀਆਂ ਉਮੰਗਾਂ ਨਾਲ ਭਰੇ ਹੋਏ ਨੌਜਵਾਨ ਸਨ, ਉਨ੍ਹਾਂ ਦਾ ਸੁਭਾਅ ਅਜੇਹਾ ਸੀਤਲ ਸੀ ਕੇ ਜਿਸ ਨਾਲ ਇਕ ਵਾਰੀ ਵਾਹ ਪੈ ਜਾਂਦਾ ਤਾਂ ਉਹ ਆਪੇ ਸੱਜਣ ਬਣ ਜਾਂਦਾ, ਇਨ੍ਹਾਂ ਦਾ ਚਾਲ ਚਲਣ ਅਜ ਕਲ ਦੇ ਨੌਜਵਾਨਾਂ ਲਈ ਇਕ ਨਮੂਨਾ ਸੀ, ਧਰਮ ਵਿਚ ਤਕੜੇ, ਸਮਝ ਵਿਚ ਚਤੁਰ, ਦਨਾਈ ਵਿਚ ਅਕਲੱਯੇ, ਸੱਜਨਾਂ ਦੇ ਮੇਲੀ ਅਰ ਖਾਲਸਾ ਕੌਮ ਦੇ ਸੱਚੇ ਸੇਵਕ ਸਨ... ਖਾਲਸਾ ਵਿਦਿਆਰਥੀ ਸਭਾ ਜੋ ਬਹੁਤ ਕਮਜ਼ੋਰ ਹੋ ਗਈ ਸੀ ਇੰਨ੍ਹਾਂ ਦੇ ਹੱਥ ਪਾਉਣ ਨਾਲ ਖੂਬ ਵਧੀ, ਜਿੰਨ੍ਹਾ ਚਿਰ ਇਹ ਉਸ ਦੇ ਸਕਤ੍ਰ ਰਹੇ ਰੌਣਕ ਵਧਦੀ ਰਹੀ, ਅਤੇ ਇੰਨ੍ਹਾਂ ਦੇ ਵੇਲੇ ਦਾ ਸਾਲਾਨਾ ਜਲਸਾ ਇਕ ਨਜ਼ੀਰ ਹੈ। ਫੇਰ ਇੰਨ੍ਹਾਂ ਨੇ ਖਾਲਸਾ ਟ੍ਰੈਕਟ ਦੀ ਨੀਹ ਰਖੀ ਅਰ ਜੀਉਂਦੇ ਜੀ ਇੰਨ੍ਹਾਂ ਨੇ ਇਸ ਦੀ ਬ੍ਰਿਧੀ ਵਾਸਤੇ ਪਰਮ ਯਤਨ ਕੀਤਾ, ਇਥੋ ਤੱਕ ਕਿ ਪੰਜ ਛੇ ਟ੍ਰੈਕਟ ਸੈਂਕੜਿਆਂ ਦੀ ਸੰਖਿਆ ਵਿਚ ਛਪਾ ਕੇ ਮੁਫਤ ਵੰਡੇ ਗਏ ਹਰ ਕੌਮ ਨੂੰ ਜਲ ਦੀ ਨਿਆਈ ਸੁਖ ਪ੍ਰਦਾਨ ਕਰ ਗਏ।

'ਸ਼ੋਕ ਪਤ੍ਰ', ਟ੍ਰੈਕਟ ਨੰਬਰ 6

1891 ਵਿਚ ਹੀ ਭਾਈ ਵੀਰ ਸਿੰਘ ਨੇ ਜਦੋਂ ਕਿ ਨੌਜਵਾਨਾਂ ਦੀਆਂ ਸਭਾ ਮੰਡਲੀਆਂ ਵਿਚ ਹਿਸਾ ਲੈਣਾ ਸ਼ੁਰੂ ਕੀਤਾ ਆਪਣਾ ਪ੍ਰੈਸ ਲਾਉਣ ਦੀ ਹਿੰਮਤ ਕੀਤੀ। 'ਵਜ਼ੀਰ ਹਿੰਦ ਪ੍ਰੈਸ' ਭਾਈ ਵਜ਼ੀਰ ਸਿੰਘ ਦੀ ਭਾਈਵਾਲੀ ਨਾਲ ਬਣਿਆ। ਇਸ ਦਾ ਡਿਕਲਾਰੇਸ਼ਨ 11 ਨਵੰਬਰ 1891 ਨੂੰ ਫਾਈਲ ਕੀਤਾ ਗਿਆ ਸੀ।

ਭਾਈ ਵੀਰ ਸਿੰਘ ਉਪਰ ਜਿਨ੍ਹਾਂ ਪ੍ਰਭਾਵਾਂ ਨੇ ਕੰਮ ਕੀਤਾ ਉਨ੍ਹਾਂ ਨੂੰ ਗਿਣਨ ਵਾਲੇ ਅਤੇ ਵੇਰਵਾ ਦੇਣ ਵਾਲੇ ਅਨੇਕ ਲਿਖਾਰੀ ਹਨ। ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਮਿਸ਼ਨ ਸਕੂਲ ਦੀ ਤਾਲੀਮ ਨੇ ਅਤੇ ਪੱਛਮੀ ਵਿਦਿਆ ਦੀ ਪੜ੍ਹਾਈ ਨੇ ਆਪਣਾ ਅਸਰ ਪੈਦਾ ਕੀਤਾ, ਇਹ ਜ਼ਰੂਰੀ ਕਰਨਾ ਹੀ ਸੀ। ਪਰ ਇਹ ਮੁੱਖ ਚੀਜ਼ ਨਹੀਂ ਸੀ। ਪ੍ਰਧਾਨ ਪ੍ਰਭਾਵ ਘਰੋਗੀ ਵਾਤਾਵਰਨ ਦਾ ਸੀ। ਘਰ ਵਿਚ ਗੁਰਬਾਣੀ ਦਾ ਪਠਨ ਪਾਠਣ ਨਿਰੀ ਰਸਮੀ ਗੱਲ ਨਹੀਂ ਸੀ। ਇਸ ਦੀ ਸ਼ਕਲ ਹੋਰ ਸੀ। ਇਹ ਬਾਣੀ ਨੂੰ ਭਾਵਾਂ ਵਿਚ ਨਿਖੇੜ ਕੇ ਸਮਝ

ਗੋਚਰਾ ਕਰਨ ਦੀ ਪ੍ਰਥਾ ਸੀ, ਫਿਰ ਉਸ ਦੀ ਗਹਿਰੀ ਤਾਸੀਰ ਨੂੰ ਹਿਰਦੇ ਵਿਚ ਗ੍ਰਹਨ ਕਰਨ ਦੀ ਸੂਝ ਸੀ ਭਾਈ ਵੀਰ ਸਿੰਘ ਦਾ ਪਿਤਾ ਡਾਕਟਰ ਚਰਨ ਸਿੰਘ ਸੀ ਜਿਸ ਨੇ *ਬਾਣੀ ਬਿਓਰਾ* ਲਿਖਿਆ। ਇਹ ਕੰਮ ਸਾਲਾਂ ਬਧੀ ਜਾਰੀ ਰਿਹਾ। ਇਸ ਮਹਾਨ ਕਾਰਜ ਨੇ ਇਕ ਆਪਣਾ ਵਾਯੂ-ਮੰਡਲ ਪੈਦਾ ਕਰ ਰਖਿਆ ਸੀ। ਭਾਈ ਵੀਰ ਸਿੰਘ ਲਈ ਇਸ ਵਾਯੂ-ਮੰਡਲ ਵਿਚੋਂ ਅਸਰ ਲੈ ਲੈਣਾ ਸੁਭਾਵਕ ਗੱਲ ਸੀ। ਉਸ ਨੇ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਨੂੰ ਗ੍ਰਹਨ ਕੀਤਾ, ਉਸ ਦੇ ਅਧਿਆਤਮਿਕ ਪ੍ਰਭਾਵ ਨੂੰ ਆਪਣੇ ਅੰਦਰ ਜਜ਼ਬ ਕੀਤਾ। ਇਹ ਜਜ਼ਬਾਤੀ ਰੰਗ ਨੂੰ ਰੂਹਾਨੀਅਤ ਵਿਚ ਢਾਲ ਕੇ ਇਕਮਿਕ ਕੀਤਾ ਤੇ ਫਿਰ ਇਸ ਅੰਦਰਲੇ ਪਿਘਲੇ ਹੋਏ ਜੀਵਨ ਨੂੰ ਆਪਣੀ ਕਰਣੀ ਵਿਚ ਸਾਖਯਾਤ ਕੀਤਾ। ਏਥੇ ਹੀ ਬਸ ਨਹੀਂ, ਏਸ ਅਨੁਭਵ ਪ੍ਰੱਤਖ ਜ਼ਿੰਦਗੀ ਨੂੰ ਆਪਣੀ ਸ਼ਬਦ ਟਕਸਾਲ ਵਿਚੋਂ ਕਵਿਤਾ ਦਾ ਰੂਪ ਦਿਤਾ। ਇਹ ਸੀ ਉਸ ਦੀ ਕਾਵਯ ਸਾਧਨਾ। ਗੁਰੂ ਗ੍ਰੰਥ ਸਾਹਿਬ ਦਾ ਕਿਤਨਾ ਕੁ ਡੂੰਘਾ ਪ੍ਰਭਾਉ ਸੀ ਇਸ ਗੱਲ ਦੀ ਜਾਂਚ ਸਹਲੇ ਹੀ ਹੋ ਸਕਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਤੁਕ ਹੈ :

**ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ... ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥...॥**

ਮਲਾਰ ਵਾਰ, ਮ: ੧, ਪੰਨਾ ੧੨੮੭

ਭਾਈ ਵੀਰ ਸਿੰਘ ਦੀ ਕਵਿਤਾ ਹੈ :

**'ਅਰੂਪ ਦੇ ਦੀਦਾਰ ਦੀ ਤੜਫਨ' ਤੋਂ ਬਣੀਆਂ ਅੱਖੀਆਂ,**
**ਪਰ ਰੂਪ ਦੇ ਕਰ ਸਾਮ੍ਹਣੇ ਰੁਖ਼, ਬਾਹਰ ਦਾ ਦੇ ਰੱਖੀਆਂ;**
**ਦੇਖਣ ਨਜ਼ਾਰੇ ਸੋਹਿਣੇ, ਰੀਝਣ ਤੇ ਰਚ ਰਚ ਜਾਣ, ਪਰ**
**ਮਿਟਦੀ ਨ ਤਾਂਘ ਅਰੂਪ ਦੀ: ਪਲ ਰੂਪ ਤੇ, ਫਿਰ ਭੁੱਖੀਆਂ॥੨॥**

*(ਲਹਿਰਾਂ ਦੇ ਹਾਰ)*

ਫੇਰ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦਰਜ ਹੈ :

**ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥**
**ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥**

ਫੁਨਹੇ, ਮ: ੫, ਪੰਨਾ ੧੩੬੨

ਭਾਈ ਵੀਰ ਸਿੰਘ ਦੀ ਕਵਿਤਾ ਹੈ :

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ,
ਅਸਾਂ ਧਾ ਗਲਵਕੜੀ ਪਾਈ,
ਨਿਰਾ ਨੂਰ ਤੁਸੀਂ ਹੱਥ ਨ ਆਏ
ਸਾਡੀ ਕੰਬਦੀ ਰਹੀ ਕਲਾਈ,
ਧਾ ਚਰਨਾਂ ਤੇ ਸੀਸ ਨਿਵਾਯਾ
ਸਾਡੇ ਮੱਥੇ ਛੋਹ ਨ ਪਾਈ,
ਤੁਸੀਂ ਉੱਚੇ ਅਸੀਂ ਨੀਵੇਂ ਸਾਂ,
ਸਾਡੀ ਪੇਸ਼ ਨ ਗਈਆ ਕਾਈ।
ਫਿਰ ਲੜ ਫੜਨੇ ਨੂੰ ਉਠ ਦੌੜੇ,
ਹਾਇ ਲੜ ਓ 'ਬਿਜਲੀ ਲਹਿਰਾ',
ਉਡਦਾ ਜਾਂਦਾ ਪਰ ਉਹ ਅਪਣੀ
ਛੁਹ ਸਾਨੂੰ ਗਜਾ ਲਾਈ,
ਮਿੱਟੀ ਚਮਕ ਪਈ ਇਹ ਮੋਈ,
ਤੇ ਤੁਸੀਂ ਲੂਆਂ ਵਿਚ ਲਿਸ਼ਕੇ
ਬਿਜਲੀ ਕੂੰਦ ਗਈ ਥਰਰਾਂਦੀ,
ਹੁਣ ਚਕਾਚੂੰਧ ਹੈ ਛਾਈ !

*(ਮਟਕ ਹੁਲਾਰੇ)*

ਗੁਰੂ ਗ੍ਰੰਥ ਸਾਹਿਬ ਦੇ ਉਪਰ ਦਿਤੇ ਸ਼ਬਦ ਦੇ ਅਰਥ ਬਹੁਤ ਗੂੜ ਜਾਪਦੇ ਹਨ ਪਰ ਜਿਸ ਵੇਲੇ ਤੁਸੀਂ ਭਾਈ ਵੀਰ ਸਿੰਘ ਦੀਆਂ ਇਹ ਸਤਰਾਂ 'ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ' ਪੜ੍ਹ ਲਵੋ ਤਾਂ ਮਸਲਾ ਸੁਗਮ ਹੋ ਜਾਂਦਾ ਹੈ। ਇਹ ਸੁਗਮਤਾ ਹੀ ਗੁਰੂ ਗ੍ਰੰਥ ਸਾਹਿਬ ਦੇ ਗੂੜ ਭਾਵ ਸਮਝਣ ਦੀ ਕੁੰਜੀ ਹੋ ਜਾਂਦੀ ਹੈ। ਏਸ ਨਜ਼ਰੀਏ ਨੂੰ ਸਾਮਹਣੇ ਰੱਖ ਕੇ ਜੇ ਵਿਚਾਰਿਆ ਜਾਵੇ ਤਾਂ ਸ਼ਬਦ ਦਾ ਗੂੜ ਆਸ਼ਾ ਇਸ ਤਰ੍ਹਾਂ ਸਾਫ ਪ੍ਰਗਟ ਹੋ ਜਾਏਗਾ :

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥

ਫੁਨਹੇ, ਮ: ੫, ਪੰਨਾ ੧੩੬੨

ਭਾਵ :

**ਸੁਪਨੈ** – ਸੁਪਨੇ ਵਿਚ ਦਰਸ਼ਨ ਹੋਏ।

**ਸੁੰਦਰ ਪੁਰਖ ਬਿਰਾਜਿਤ** – ਸੁੰਦਰ ਪੁਰਖ ਬਿਰਾਜਮਾਨ ਦੇਖਿਆ।

**ਪੇਖਿ ਮਨੁ ਬੰਚਲਾ** – ਦੇਖ ਕੇ ਮਨ ਮੋਹਿਆ ਗਿਆ।

**ਸੁਪਨੇ ਊਭੀ ਭਈ** – ਸੁਪਨੇ ਦੇ ਵਿਚ ਹੀ (ਦਰਸ਼ਨ ਕਰਦੀ ਹੋਈ) ਖੜ੍ਹੋ ਗਈ।

**ਗਹਿਓ ਅੰਚਲਾ** – (ਸੁਪਨੇ ਵਿਚ ਹੀ ਖੜ੍ਹੋਤੀ ਨੇ ਸੁੰਦਰ ਪੁਰਖ ਦਾ) ਪੱਲਾ ਫੜਨਾ ਚਾਹਿਆ।

ਪਕੜਨਾ ਚਾਹੁੰਦਿਆਂ ਹੋਇਆਂ ਵੀ ਪੱਲਾ ਕਿਉਂ ਨਾ ਪਕੜਿਆ ਗਿਆ ? ਇਸ ਸੁਪਨੇ ਦੀ ਡੂੰਘੀ ਛਾਪ ਦੇ ਬਾਦ ਹੁਣ ਗੱਲ ਇਹ ਹੈ :

**ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥**
**ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥**

ਫੁਨਹੇ, ਮ: ੫, ਪੰਨਾ ੧੩੬੨

ਇਸ ਤਰ੍ਹਾਂ ਅਨੇਕਾਂ ਉਦਾਹਰਨ ਹਨ। ਦੇਖੋ ਭਾਈ ਵੀਰ ਸਿੰਘ ਦੀਆਂ ਇਨ੍ਹਾਂ ਸਤਰਾਂ ਉਪਰ :

**ਮੇਰੀ ਭਿੰਨੀ ਇਹ ਖੁਸ਼ਬੋਇ ਕਿਵੇਂ ਨਾ ਛਿੱਪਦੀ।**
**ਮਿਰੀ ਛਿਪੇ ਰਹਿਣ ਦੀ ਚਾਹ ਤੇ ਛਿਪ ਟੁਰ ਜਾਣ ਦੀ**
**ਹਾਂ ! ਪੂਰੀ ਹੁੰਦੀ ਨਾਂਹ, ਮੈਂ ਤਰਲੇ ਲੈ ਰਿਹਾ।**

*(ਲਹਿਰ ਹੁਲਾਰੇ)*

ਭਾਈ ਵੀਰ ਸਿੰਘ ਉਪਰ ਗੁਰੂ ਗ੍ਰੰਥ ਸਾਹਿਬ ਦਾ ਅਸਰ ਸੀ। ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਨੂੰ ਗ੍ਰਹਨ ਕਰਨਾ, ਗੁਰੂ ਗ੍ਰੰਥ ਸਾਹਿਬ ਦੇ ਅਧਿਆਤਮਿਕ ਪ੍ਰਭਾਉ ਨੂੰ ਆਪਣੇ ਅੰਦਰ ਜਜ਼ਬ ਕਰਨਾ, ਉਸ ਨੂੰ ਆਪਣੀ ਰੂਹਾਨੀਅਤ ਵਿਚ ਢਾਲਨਾ, ਉਸ ਢਲੇ ਹੋਏ ਜੀਵਨ ਨੂੰ ਅਨੁਭਵ ਪ੍ਰਤਖ ਕਰਨਾ, ਉਸ ਪ੍ਰਤਖ ਅਨੁਭਵ ਨੂੰ ਆਪਣੀ ਸ਼ਬਦ ਟਕਸਾਲ ਵਿਚੋਂ ਕਵਿਤਾ ਦਾ ਰੂਪ ਦੇਣਾ ਇਹ ਸੀ ਉਨ੍ਹਾਂ ਦੀ ਕਾਵਯ ਸਾਧਨਾ।

# ਭਾਈ ਸਾਹਿਬ ਦੀ ਕਵਿਤਾ ਵਿਚ ਰਾਗ*

**(1)**

ਦੁਨੀਆਂ ਵਿਚ ਸਭ ਤੋਂ ਵਡਾ ਆਰਟਿਸਟ ਜੋ ਹੋਇਆ ਹੈ ਉਸ ਦਾ ਨਾਮ ਸੀ ਮਾਈਕਲ ਐਂਜਲੋ। ਇਹ ਕਵੀ ਸੀ, ਚਿਤ੍ਰਕਾਰ ਸੀ, ਬੁਤ ਤਰਾਸ਼ ਸੀ। ਏਸ ਦੀ ਉਮਰ ਬੜੀ ਲੰਮੀ ਸੀ। ਇਹ ਨੱਬੇ ਸਾਲ ਤਕ ਜੀਉਂਦਾ ਰਿਹਾ। ਤੁਸੀਂ ਪੁਛੋਗੇ ਏਸ ਨੇ ਨੱਬੇ ਵਰ੍ਹਿਆਂ ਵਿਚ ਬੜੀ ਦੌਲਤ ਇਕੱਠੀ ਕਰ ਲੀਤੀ ਹੋਣੀ ਹੈ। ਇਸ ਗੱਲ ਦਾ ਜਵਾਬ ਉਸ ਦੀ ਵਸੀਅਤ ਤੋਂ ਮਿਲਦਾ ਹੈ। ਮਰਨ ਲਗੇ ਨੇ ਇਹ ਵਸੀਅਤ ਕੀਤੀ :

> ਮੇਰੇ ਕੋਲ ਸਿਰਫ਼ ਦੋ ਚੀਜ਼ਾਂ ਹਨ, ਇਕ ਜਿਸਮ ਅਤੇ ਇਕ ਰੂਹ। ਜਿਸਮ ਮੈਂ ਜ਼ਮੀਨ ਲਈ ਛਡਦਾ ਹਾਂ ਤੇ ਰੂਹ ਅਸਮਾਨ ਲਈ।

ਤੁਸੀਂ ਸਾਡੇ ਸਾਹਮਣੇ ਅਜ ਆਰਟਿਸਟ ਅਤੇ ਸ਼ਾਇਰ ਇਕੱਠੇ ਹੋਏ ਹੋਏ ਹੋ। ਸ਼ਾਇਰ ਉਸ ਮਿੱਟੀ ਦੇ ਘੜੇ ਹੋਏ ਹੁੰਦੇ ਹਨ ਜੋ ਆਪਣੇ ਸ਼ੌਂਕ ਦੀ ਖਾਤਰ ਹਾਨ ਲਾਭ ਦੀ ਪਰਵਾਹ ਨਹੀਂ ਕਰਦੇ, ਅਰ ਇਨ੍ਹਾਂ ਦੀ ਰੂਹ ਸਿਰਫ ਮਰ ਕੇ ਹੀ ਨਹੀਂ ਜੀਉਂਦਿਆਂ ਵੀ ਉਡਾਰੀ ਅਸਮਾਨਾਂ ਦੀ ਲਾਉਂਦੀ ਰਹਿੰਦੀ ਹੈ।

ਸ਼ਾਇਰਾਂ ਨੂੰ ਏਸੇ ਕਰਕੇ ਵਲੀ ਕਿਹਾ ਹੈ। ਇਕ ਕਵੀ ਵਿਚ ਤੇ ਇਕ ਵਲੀ ਵਿਚ ਬਸ ਥੋੜ੍ਹਾ ਹੀ ਫਰਕ ਹੁੰਦਾ ਹੈ। ਤੁਹਾਨੂੰ ਸਾਰਿਆਂ ਨੂੰ ਬੁਲ੍ਹੇ ਦੀ ਕਹਾਣੀ ਯਾਦ ਹੋਣੀ ਹੈ। ਬੁਲ੍ਹੇ ਨੂੰ ਮੁਰਸ਼ਦ ਨੇ ਪੁਛਿਆ ਸੀ, "ਬੁਲਿਆ ਉੱਮਤ ਲੈਣੀ ਆ ਕਿ ਸ਼ਾਇਰੀ ?" ਤਦ ਉਸ ਕਿਹਾ, "ਜੀ ਸ਼ਾਇਰੀ।"

ਇਕ ਵਲੀ ਵਿਚ ਤੇ ਇਕ ਕਵੀ ਵਿਚ ਬਸ ਇਤਨਾ ਹੀ ਫਰਕ ਹੈ। ਵਲੀ ਕੋਲ ਉੱਮਤ ਹੁੰਦੀ ਹੈ, ਕਵੀ ਕੋਲ ਸ਼ਾਇਰੀ। ਸੋ ਤੁਸਾਂ ਵਲੀਆਂ ਨੂੰ ਜੋ ਕਲਾਮ ਦੇ ਵਲੀ ਹੋ ਤੇ ਜਿਨ੍ਹਾਂ ਦੀ ਰੂਹ ਅਸਮਾਨਾਂ ਵਿਚ ਉਡਾਰੀਆਂ ਲਾਉਂਦੀ ਹੈ, ਅਸੀਂ ਜੀ ਆਯਾਂ ਨੂੰ ਕਹਿੰਦੇ ਹਾਂ।

---

1. ਇਸ ਲੇਖ ਨੂੰ ਪੜ੍ਹਨ ਉਪਰੰਤ ਪ੍ਰਤੀਤ ਹੁੰਦਾ ਹੈ ਕਿ ਇਹ ਮੰਚ ਸੰਚਾਲਨ ਦੇ ਨਾਲ-ਨਾਲ ਡਾ. ਸਾਹਿਬ ਵਲੋਂ ਦਿਤਾ ਗਿਆ ਭਾਸ਼ਣ ਹੈ ਜੋ 30ਵੀਂ ਸਿੱਖ ਐਜੂਕੇਸ਼ਨਲ ਕਾਨਫ਼੍ਰੰਸ (ਫਰੀਦਕੋਟ) ਦੇ ਕਵੀ ਦਰਬਾਰ ਵਿਚ ਦਿਤਾ ਗਿਆ ਸੀ।

(2)

ਜਿਸ ਰਫ਼ਤਾਰ ਨਾਲ ਪੰਜਾਬੀ ਦੀ ਕਵਿਤਾ ਤਰੱਕੀ ਕਰ ਰਹੀ ਹੈ, ਉਸ ਨੂੰ ਦੇਖ ਕੇ ਦਿਲ ਬਹੁਤ ਪ੍ਰਸੰਨ ਹੁੰਦਾ ਹੈ। ਪੰਜਾਬੀ ਦੀ ਨਵੀਨ ਸ਼ਾਇਰੀ ਦਾ ਮੁੱਢ ਭਾਈ ਵੀਰ ਸਿੰਘ ਜੀ ਤੋਂ ਗਿਣਿਆ ਜਾਂਦਾ ਹੈ। ਭਾਈ ਸਾਹਿਬ ਦੇ ਕਲਾਮ ਵਿਚ ਇਕ ਗੁਣ ਚੋਖਾ ਵਧੇਰਾ ਹੈ, ਉਹ ਹੈ ਉਨ੍ਹਾਂ ਦੀ ਕਵਿਤਾ ਵਿਚ ਰਾਗ ਦੀ ਅੰਸ਼। ਭਾਈ ਸਾਹਿਬ ਆਪ ਏਸ ਦਰਬਾਰ ਵਿਚ ਨਹੀਂ ਆਏ, ਪਰ ਅਸੀਂ ਉਨ੍ਹਾਂ ਦਾ ਕਲਾਮ ਅਤੇ ਸੰਗੀਤ ਏਸ ਦਰਬਾਰ ਵਿਚ ਲੈ ਆਏ ਹਾਂ। ਇਸ ਦਾ ਨਮੂਨਾ ਤਿੰਨ ਆਰਟਿਸਟ ਪੇਸ਼ ਕਰਨਗੇ- ਭਾਈ ਪਰਧਾਨ ਸਿੰਘ ਜੀ, ਬੀਬੀ ਜਸਵੰਤ ਕੌਰ ਜੀ ਅਤੇ ਬੀਬੀ ਕੈਲਾਸ਼ ਜੀ। ਪਹਿਲੀ ਕਵਿਤਾ ਜੋ ਭਾਈ ਪਰਧਾਨ ਸਿੰਘ ਜੀ ਪੜ੍ਹਨਗੇ ਇਸ ਦਾ ਨਾਮ ਹੈ 'ਕਲਗੀਧਰ ਆਰਤੀ'। ਇਸ ਨਜ਼ਮ ਵਿਚ ਗੰਗਾ ਦਾ ਨਜ਼ਾਰਾ ਹੈ। ਦਰਿਆ ਦੀਆਂ ਲਹਿਰਾਂ ਉਪਰ ਦੋਨੇ ਤਰ ਰਹੇ ਹਨ, ਵਿਚ ਦੀਵੇ ਜਗ ਰਹੇ ਹਨ, ਕਵੀ ਨੇ ਵੀ 'ਦਿਲ-ਸੱਧਰ' ਦਾ ਦੋਨਾ ਤਰਾਇਆ ਹੈ :

**'ਦਿਲ-ਸੱਧਰ' ਦਾ ਦੋਨਾ ਮੇਰਾ - ਮੇਰਾ ਬੀ ਲੈ ਜਾਈਂ**
**'ਦੀਪਕ-ਗੀਤ' ਜਗੇ ਜਿਸ ਦੋਨੇ, ਲੈ ਜਾ ਗੰਗਾ ਮਾਈ !**
**ਸ਼ਰਧਾ ਕਲੀਆਂ ਚੁਣ ਚੁਣ ਧਰੀਆਂ, ਦੀਪਕ ਦੁਾਲੇ ਲਾਈ,**
**ਲੈ ਜਾ ਮੇਰਾ ਦੋਨਾ, ਮਾਈ ! ਪਟਨੇ ਜਾਇ ਪੁਚਾਈਂ।**
**ਟਿਮ ਟਿਮ ਕਰਦਾ ਜਗਦਾ ਜਾਵੇ, ਜਗਦਾ ਤੋੜ ਲਿਜਾਈਂ।**
**ਉਛਲੇ, ਡੋਲੇ ਤਦੋਂ ਸੰਭਾਲੀਂ, ਤਰਦਾ ਹੀ ਲੈ ਜਾਈਂ।**
**ਵੱਡਾ ਹੋਣ ਨ ਦੇਈਂ ਰਸਤੇ, ਧੁਰ ਪਟਨੇ ਅਪੜਾਈਂ।**
**ਮਧਮ ਕਦਮ ਕਰੀਂ ਚਾ ਓਥੇ, ਸ਼ਰਧਾ ਵਿਚ ਭਰ ਜਾਈਂ।...**
**ਲੈ ਦੀਪਕ ਕਰ ਹੱਥ ਉਚੇਰਾ, ਫੇਰੀਂ ਫਿਰ ਫਿਰ ਮਾਈ।**
**ਲਈਂ ਉਤਾਰ ਆਰਤੀ ਪਜਾਰੀ, ਸਿਫਤ ਸਲਾਹਾਂ ਗਾਈਂ।**
**'ਧਨ ਤੂੰ ਧਨ ਤੂੰ' ਆਖੀਂ 'ਧਨ ਤੂੰ', 'ਧਨ ਧਨ' ਧੁਨੀ ਲਗਾਈਂ,**
**'ਧਨ ਕਲਗੀਧਰ, ਧਨ ਕਲਗੀਧਰ, ਦੀਨਾ ਨਾਥ ਗੁਸਾਈਂ !'**[1]

*(ਕੰਬਦੀ ਕਲਾਈ)*

---

1. ਇਹ ਨਜ਼ਮ ਭਾਈ ਪ੍ਰਧਾਨ ਸਿੰਘ ਜੀ ਨੇ ਗਾਈ ਸੀ।

ਹੁਣ ਬੀਬੀ ਜਸਵੰਤ ਕੌਰ ਜੀ ਦੂਸਰੀ ਨਜ਼ਮ ਪੜ੍ਹਨਗੇ। ਇਹ ਜਮਨਾ ਦਰਿਆ ਬਾਬਤ ਹੈ। ਪਹਿਲੀ ਨਜ਼ਮ ਜੋ ਆਪ ਨੇ ਸੁਣੀ ਹੈ ਉਹ ਗੰਗਾ ਬਾਬਤ ਸੀ। ਇਨ੍ਹਾਂ ਦੋਨਾਂ ਨਜ਼ਮਾਂ ਦੀ ਸੁਰ ਵਿਚ ਬੜਾ ਫਰਕ ਹੈ। ਹਰਦਵਾਰ ਕੋਲ ਗੰਗਾ ਸ਼ਿਵਾਲਕ ਪਹਾੜ ਨਾਲ ਟਕਰਾਉਂਦੀ ਲੰਘਦੀ ਹੈ। ਕਵੀ ਦੇ ਮਨ ਵਿਚ ਓਹ ਧੁਨ ਉਪਜੀ ਹੈ ਜੋ ਪਹਾੜੀ ਰਾਗ ਵਿਚ ਹੈ ਤੇ ਜਿਸ ਦੀ ਸੁਰ ਦਰਿਆ ਦੀ ਹਰ ਇਕ ਲਹਿਰ, ਚਟਾਨਾਂ ਦੀ ਟੰਕਾਰ ਵਿਚੋਂ ਠੁਣਕਾਉਂਦੀ ਹੋਈ, ਇਕ ਲੰਮੀ ਹੇਕ ਵਿਚ ਆਪਣੇ ਨਾਲ ਖਿੱਚੀ ਲਿਜਾਂਦੀ ਹੈ। ਕਵੀ ਦਾ ਦਿਲ ਵੀ ਏਸੇ ਗੂੰਜ ਦੇ ਮਗਰੇ ਮਗਰ ਸ਼ਬਦ ਪ੍ਰਵਾਹ ਵਿਚ ਟੁਰ ਪਿਆ ਸੀ।

ਪਰ ਜਮਨਾ ਦੀ ਚਾਲ ਵਿਚ ਕੋਈ ਹੋਰ ਸੁਰ ਹੈ। ਜਿਨ੍ਹਾਂ ਲੋਕਾਂ ਨੂੰ ਪਾਉਂਟੇ ਕੋਲ ਜਮਨਾ ਦੇਖਣ ਦਾ ਮੌਕਿਆ ਮਿਲਿਆ ਹੈ ਓਹ ਝਟ ਪਛਾਣ ਲੈਣਗੇ ਕਿ ਜਮਨਾ ਏਥੇ ਸ਼ਿਵਾਲਕ ਪਹਾੜ ਦਾ ਸਾਥ ਛੱਡ ਕੇ ਮੈਦਾਨਾਂ ਵਿਚ ਦਾਖਲ ਹੁੰਦੀ ਹੈ। ਕਵੀ ਦੇ ਮਨ ਉਪਰ ਏਸ ਤਰ੍ਹਾਂ ਦਾ ਪ੍ਰਭਾਵ ਪਿਆ ਹੈ ਕਿ ਲਹਿਰਾਂ ਦਾ ਸੰਗੀਤ ਪਹਾੜੀ ਸੁਰ ਵਿਚੋਂ ਉਠ ਕੇ ਰਾਗ ਜ਼ਿਲੇ ਦੀ ਧੁਨਿ ਵਿਚ ਲਯ ਹੋਣ ਲਗਾ ਹੈ। ਬੀਬੀ ਜਸਵੰਤ ਕੌਰ ਜੀ ਏਸ ਮਿਲਵੇਂ ਸੰਗੀਤ ਵਿਚ ਆਪ ਨੂੰ ਇਹ ਨਜ਼ਮ ਸੁਨਾਉਣਗੇ। ਇਸ ਦੀ ਪਹਿਲੀ ਤੁਕ 'ਜੀਉਂਦਾ ਸੀ ਇਕ ਸਹੀਓ ਪਾਉਂਟੇ ਟਿਕਾਣੇ ਮੇਰੇ' ਰਾਗ ਪਹਾੜੀ ਵਿਚ ਹੋਵੇਗੀ ਤੇ ਦੂਜੀ 'ਸਮਾਂ ਹੋਇਆ ਢੇਰ ਸਾਰਾ ਆਣ ਏਥੇ ਨਾ ਗਿਆ' ਰਾਗ ਜ਼ਿਲੇ ਵਿਚ :

**ਜੀਉਂਦਾ ਸੀ ਇਕ ਸਹੀਓ, ਪਾਉਂਟੇ ਟਿਕਾਣੇ ਮੇਰੇ,**
**ਸਮਾਂ ਹੋਇਆ ਢੇਰ ਸਾਰਾ ਆਣ ਏਥੇ ਨ੍ਹਾ ਗਿਆ।...**
**ਮਿੱਠੀ ਮਿੱਠੀ, ਪਜਾਰੀ ਪਜਾਰੀ ਕਾਲਜੇ ਨੂੰ ਧੂਣ ਵਾਲੀ,**
**ਖਿੱਚ ਕੇ ਹਲੂਣ ਵਾਲੀ ਵੀਣਾ ਸੀ ਵਜਾ ਗਿਆ॥੧॥**
**ਨੇਹੁੰ ਸੀ ਲਗਾ ਕੇ ਸਹੀਓ, ਕਾਲਜਾ ਚੁਰਾ ਕੇ ਸਹੀਓ,**
**ਖਿੱਚ ਦਾ ਤੁਣੁੱਕਾ ਲਾ ਕੇ, ਆਪਾ ਨੀ ਛੁਪਾ ਗਿਆ।...**
**ਜਮਨਾ ਨਿਮਾਂਣੀ ਵਾਲੇ ਵੈਣ ਸਹੀਓ ਸੁਣੀ ਜਾਂਣੇਂ,**
**ਰੈਣ ਦਿਨ ਲਗੀ ਟੋਲ ਝਾਕਾ ਇਕ ਪਾ ਲਿਆ।**
**'ਜੀਉਂਦਾ' ਦੀਦਾਰ ਸਹੀਓ ਇਕ ਵੇਰ ਪਾਇਆ ਸਾਜੇ**
**ਤਦ ਦੀ ਦੀਦਾਰ ਮੋਹੀ ਆਪਾ ਮੈਂ ਮੁਹਾ ਲਿਆ॥੯॥**

*(ਦਿਲ ਤਰੰਗ)*

ਕਵੀ ਦਾ ਮਨ ਦਰਿਆਵਾਂ ਦੀ ਅਨਾਹਦ ਛਣਕਾਰ ਵਿਚੋਂ ਉਸ ਸੁਰ ਨੂੰ ਪਕੜਦਾ ਹੈ ਜੋ ਸਮੇਂ ਤੇ ਦੇਸ਼ ਦੇ ਲਿਹਾਜ਼ ਨਾਲ ਢੁਕਵੀ ਹੁੰਦੀ ਹੈ। ਦਰਿਆ ਦਾ ਰਾਗ ਅਲਾਪ ਹੀ ਪਾਣੀ ਦੀ ਚਾਲ ਦੀ ਕਿਸਮ ਦਾ ਪਤਾ ਦੇਂਦਾ ਹੈ। ਲਹਿਰਾਂ ਦੀ ਚਾਲ ਦੇ ਅਨੁਸਾਰ ਕਵੀ ਦੇ ਅੰਦਰ ਦੇ ਜਜ਼ਬੇ ਦਾ ਜਲ-ਤਰੰਗ ਨਾਲ ਹੀ ਵਜਣ ਲਗ ਜਾਂਦਾ ਹੈ। ਏਸੇ ਕਿਸਮ ਦੀ ਪਦ ਬੰਦੀ ਵਿਚ ਬੱਝੀ ਹੋਈ ਗੋਦਾਵਰੀ ਦੀ ਕਵਿਤਾ ਹੈ। ਬੰਦਸ਼ ਵਿਚ ਐਸੀ ਥ੍ਰਰਾਹਟ ਹੈ ਜੋ ਅੰਦਰਲੇ ਵਲਵਲੇ ਦੀ ਗੂੰਜ ਨੂੰ ਮੂਰਤੀਮਾਨ ਕਰਦੀ ਕਵਿਤਾ ਦੀਆਂ ਪੰਕਤੀਆਂ ਦੱਖਣ ਦੇ ਉੱਚੇ ਪੱਧਰ ਦੀ ਨਦੀ ਦੇ ਬਿਰਹੋਂ ਵਿਚ ਮਾਲਕੌਂਸ ਦੀ ਸੁਰ ਵਿਚ ਕਸਕਦੀਆਂ ਟੁਰਦੀਆਂ ਹਨ, ਇਸ ਤਰ੍ਹਾਂ :

**ਨੀ ਮੈਂ ਚਰਨ ਪਰਸ ਬਉਰਾਨੀ।**
**ਥਰਰ ਥਰਰ ਕੁਈ ਛਿੜੀ ਖਿਰਨ ਹੈ, ਲਰਜ ਗਏ ਮੇਰੇ ਪਾਨੀ।**
**ਝਰਨ ਝਰਨ ਰਸਭਿੰਨੜੀ ਛੁਟ ਪਈ, ਕੰਬ ਉਠੀ ਜਿਉਂ ਕਾਨੀ।**
**ਚਮਕ ਚਮਕ ਲਹਿਰਾਂ ਵਿਚ ਲਿਸ਼ਕੀ, ਬਿਜਲੀ ਜਿਉਂ ਥਰਰਾਨੀ।**
**ਮਸਤ ਅਲੱਸਤੀ ਝੂਮਣ ਝੂੰਮੀ, ਪ੍ਰੇਮ ਲਟਕ ਲਟਕਾਨੀ।**
**ਜੋਗੀ ਜਤੀ ਤਪੀ ਸਿਧ ਪਰਸੇ, ਪਰਸਿ ਪਰਸਿ ਪਛੁਤਾਨੀ।**
**ਪਰਸ ਚਰਨ ਨਿਤ ਖ਼ੁਸ਼ਕ ਰਹੀ ਮੈਂ, ਰਸ ਬਿਨ ਉਮਰ ਬਿਹਾਨੀ।...**
**ਚਰਨ ਕਮਲ ਏ ਕਲਗੀਧਰ ਦੇ, 'ਰਸ-ਰੰਗ' ਛੂਤ ਨਿਸ਼ਾਨੀ।**
**ਪਾਰਸ ਛੁਹ ਹੈ ਛੁਹ ਚਰਨਾਂ ਦੀ, ਥਰਹਰ ਕੰਪ ਕੰਪਾਨੀ।...**[1]

*(ਕੰਬਦੀ ਕਲਾਈ)*

ਅਗਲੀ ਨਜ਼ਮ ਰਾਵੀ ਬਾਬਤ ਹੈ। ਇਹ ਨਦੀ ਪੰਜਾਬ ਦੇ ਨੀਵੇਂ ਪੱਧਰ ਵਿਚ ਭਰ ਕੇ ਚਲ ਰਹੀ ਹੈ। ਦਰਿਆ ਦੀ ਡੂੰਘਾਈ ਉਸ ਦੀ ਟੋਰ ਵਿਚ ਇਕ ਗੰਭੀਰਤਾ ਭਰਦੀ ਹੈ। ਕਵੀ ਏਸ ਗਹਿਰਾਈ ਨੂੰ ਰਾਗ ਜ਼ਿਲੇ ਦੇ ਤਰਾਨਿਆਂ ਵਿਚ ਅੰਕਤ ਕਰਦਾ ਹੈ :

**ਤੇਰਾ ਕੰਢੇ ਮੈਂਡੜੇ ਪਾਯਾ ਸਤਿਗੁਰ ਦੇਵ,**
**ਵਾਸੀ ਅਰਸ਼ ਅਗੰਮੜੇ ਅਲਖ, ਅਛੱਲ ਅਭੇਵ।...**
**ਭਈ ਸੁਹਾਵੀ ਮੈਂ ਭਲੀ ਨਦੀਆਂ ਦੀ ਸਰਦਾਰ,**

1. ਇਹ ਗੀਤ ਬੀਬੀ ਜਸਵੰਤ ਕੌਰ ਨੇ ਗਾਇਆ ਸੀ।

**ਜਿਸ ਵਿਚ ਨ੍ਹਾਤੀ ਰੱਜ ਕੇ ਅਰਸ਼ਾਂ ਦੀ ਸਰਕਾਰ।...**
**ਤੁਰਦੀ ਤੁਰਦੀ ਜਾਂਵਦੀ ਮੱਤੀ ਰੰਗ ਦਿਦਾਰ।**
**ਨਜ਼ਰ ਪੁਰੋਤੀ ਅਰਸ਼ ਵਲ ਭਰੀ ਸਰੂਰ ਪਿਆਰ।...**
**ਇਸ ਮਦਮੱਤੀ ਚਲ ਰਹੀ ਗਜ-ਗਮਨੀ ਮੈਂ ਚਾਲ,**
**ਖਿਚ ਬੱਧੀ ਫਿਰ ਏਸ ਥਾਂ ਮੁੜ ਆਵਾਂ ਹਰ ਸਾਲ।**
**ਪ੍ਰੇਮ ਬਿਭੂਤ ਰਮਾਇ ਕੇ ਭਰੀ ਖੁਸ਼ੀ ਤੇ ਚਾਇ,**
**ਜੋਗੀ ਫੇਰੀ ਪਾਂਵਦੀ ਧਰਤਿ ਅਸਮਾਨ ਫਿਰਾਇ।...**
**ਦਾਸੀ ਤੇਰੀ ਨਾਨਕਾ ! ਦਾਸੀ ਹਰਦਮ ਥੀਉਂ।**
**ਬਾਂਦੀ ਤੇਰੀ ਮਾਲਕਾ ! ਬਾਂਦੀ ਕਰ ਲੈ ਜੀਉ !**[1]

*(ਕੰਬਦੀ ਕਲਾਈ)*

ਤੁਸੀਂ ਹੁਣ ਚਾਰ ਗੀਤ ਸੁਣ ਚੁਕੇ ਹੋ, ਚਾਰੇ ਦਰਿਆਵਾਂ ਬਾਬਤ ਹਨ, ਚੌਹਾਂ ਦੀ ਚਾਲ ਵਖੋ-ਵਖ ਹੈ, ਚੌਹਾਂ ਦਾ ਜਜ਼ਬਾ ਵਖੋ-ਵਖ ਹੈ, ਏਸ ਕਰਕੇ ਚੌਹਾਂ ਦਾ ਸੰਗੀਤ ਵਖੋ-ਵਖ ਹੈ।

ਕਵਿਤਾ ਵਿਚ ਰਸ ਤਦੇ ਪੈਦਾ ਹੋ ਸਕਦਾ ਹੈ ਜਦੋਂ ਕਵਿਤਾ ਖ਼ਾਸ ਉਸੇ ਸੰਗੀਤ ਤਾਰ ਵਿਚ ਪਰੋਤੀ ਹੋਵੇ, ਜੋ ਉਸ ਦੇ ਭਾਵ ਦੇ ਅਨੁਕੂਲ ਹੈ।

ਰਾਗ ਨਿਰਾ ਸੁਰਾਂ ਦਾ ਅਲਾਪ ਨਹੀਂ ਜਿਸ ਵਿਚ ਫਿਟ ਕਰਕੇ ਕਵਿਤਾ ਦੀਆਂ ਤੁਕਾਂ ਪੜ੍ਹਨੀਆਂ ਹਨ। ਪ੍ਰੋਫੈਸਰ ਜੇਮਜ਼ ਕਹਿੰਦਾ ਹੁੰਦਾ ਸੀ- ਰਾਗ ਦੇ ਵਿਚ ਅਧਿਆਤਮਿਕ ਸੁਨੇਹਾ ਲੁਕਿਆ ਹੁੰਦਾ ਹੈ ਜਿਸ ਨੂੰ ਰਾਗ ਤੋਂ ਨਾਵਾਕਫ਼ ਲੋਕ ਸਮਝ ਨਹੀਂ ਸਕਦੇ। ਰਾਗ ਸਾਡੇ ਮਨ ਦੇ ਕਿਸੇ ਪਰਲੇ ਕਿਨਾਰੇ ਉਪਰ ਇਸ ਤਰ੍ਹਾਂ ਦੀ ਟਕਰ ਮਾਰਦਾ ਹੈ, ਜਿਸ ਦੀ ਸ਼ਾਂ ਸ਼ਾਂ ਸਾਡੀ ਬੁਧੀ ਨੂੰ ਆਪਣਾ ਥੋੜ੍ਹਾ ਅਗਲਾ ਮਤਲਬ ਸਮਝਾ ਜਾਂਦੀ ਹੈ। ਇਹ ਕੁਛ ਇਸ ਤਰ੍ਹਾਂ ਹੁੰਦਾ ਹੈ, ਜਿਵੇਂ ਸਮੁੰਦਰਾਂ ਦੇ ਅਸਗਾਹ ਪਾਣੀ ਕੁਛ ਸੁਨੇਹੇ ਦੇਣ ਦੀ ਖ਼ਾਤਰ ਆਪਣੀਆਂ ਲਹਿਰਾਂ ਨੂੰ ਕਿਨਾਰੇ ਉਪਰ ਪਏ ਗੀਟੀਆਂ ਵਲ ਘੱਲਦੇ ਹਨ।

ਪ੍ਰੋਫੈਸਰ ਜੇਮਜ਼ ਦੇ ਆਪਣੇ ਪੂਰੇ ਲਫ਼ਜ਼ ਇਹ ਹਨ :

Music gives us ontological message which non musical criticism is unable to contradict, though it may laugh at our foolishness in mind-

1. ਇਹ ਭਾਈ ਪਰਧਾਨ ਸਿੰਘ ਨੇ ਗਾਈ ਸੀ।

ing them. There is a verge of the mind which these things haunt ; and whispers there from mingle with the operation of our understanding, even as the waters of the infinite ocean sent their waves to break among the pebbles that lie upen our shores.

ਅਸਗਾਹ ਪਾਣੀਆਂ ਦੇ ਨਾਦ ਵਿਚੋਂ ਅਧਿਆਤਮਿਕ ਸੁਨੇਹੇ ਨੂੰ ਸਮਝਣਾ ਤੇ ਉਸ ਦੇ ਮੁਤਾਬਿਕ ਸਮਝ ਗੋਚਰੀ ਭਾਵ ਮੂਰਤੀ ਖੜੀ ਕਰ ਦੇਣੀ, ਇਹ ਕਵਿਤਾਵਾਂ ਹਨ ਜੋ ਭਾਈ ਸਾਹਿਬ ਦੇ ਦਰਿਆਵਾਂ ਦੇ ਬਿਆਨਾਂ ਉਪਰ ਘਟਦੀਆਂ ਹਨ। ਪੰਜਾਬ ਦੀ ਧਰਤੀ ਦਰਿਆਵਾਂ ਦੀ ਧਰਤੀ ਹੈ। ਇਕ ਪੰਜਾਬੀ ਕਵੀ ਲਈ ਦਰਿਆਵਾਂ ਦੇ ਕੁਦਰਤੀ ਸੰਗੀਤ ਨਾਲ ਜਾਣ ਪਛਾਣ ਸੁਭਾਵਕ ਗੱਲ ਹੈ।

ਇਸੇ ਜਾਣ ਪਛਾਣ ਦਵਾਰਾ ਭਾਈ ਸਾਹਿਬ ਦੀ ਰਾਗ ਬਿਰਤੀ ਦਰਯਾਵਾਂ ਦੀ ਚਾਲ ਨਾਲ ਪੂਰੀ ਤਰ੍ਹਾਂ ਰਚ ਮਿਚ ਜਾਂਦੀ ਹੈ। ਉਨ੍ਹਾਂ ਲਈ ਪਾਣੀਆਂ ਦਾ ਵਗਣਾ ਮਾਨੋ ਇਕ ਸੰਕੇਤ (Symbol) ਹੈ। ਕੁਦਰਤ ਦੇ ਠੋਸ ਮਾਦੇ ਦੇ ਪ੍ਰੇਮ ਪ੍ਰਵਾਹ ਵਿਚ ਪਿਘਲ ਪੈਣ ਦਾ। 'ਇਛਾ ਬਲ' ਦੀ ਕਵਿਤਾ ਵਿਚੋਂ ਇਹ ਭਾਵ ਕਾਫ਼ੀ ਸਪਸ਼ਟ ਹੋ ਕੇ ਨਿਤਰ ਪੈਂਦਾ ਹੈ :

**ਪ੍ਰਸ਼ਨ–**
**ਸੰਝ ਹੋਈ ਪਰਛਾਵੇਂ ਛੁਪ ਗਏ, ਕਿਉਂ ਇੱਛਾ ਬਲ ਤੂੰ ਜਾਰੀ ?**
**ਨੈਂ ਸਰੋਦ ਕਰ ਰਹੀ ਉਵੇਂ ਹੀ, ਤੇ ਟੁਰਨੋਂ ਬੀ ਨਹਿੰ ਹਾਰੀ,**
**ਸੈਲਾਨੀ ਤੇ ਪੰਛੀ ਮਾਲੀ, ਹਨ ਸਭ ਅਰਾਮ ਵਿਚ ਆਏ,**
**ਸਹਿਮ ਸੁਾਦਲਾ ਛਾ ਰਿਹਾ ਸਾਰੇ, ਤੇ ਕੁਦਰਤ ਟਿਕ ਗਈ ਸਾਰੀ।**
**ਚਸ਼ਮੇ ਦਾ ਉੱਤਰ–**
**ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਓ ਕਰ ਅਰਾਮ ਨਹੀਂ ਬਹਿੰਦੇ,**
**ਨਿਹੁੰ ਵਾਲੇ ਨੈਣਾਂ ਕੀ ਨੀਂਦਰ ? ਓ ਦਿਨੇ ਰਾਤ ਪਏ ਵਹਿੰਦੇ।**
**ਇਕੋ ਲਗਨ ਲਗੀ ਲਈ ਜਾਂਦੀ, ਹੈ ਟੋਰ ਅਨੰਤ ਉਨ੍ਹਾਂ ਦੀ–**
**ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿਤ ਰਹਿੰਦੇ।**

*(ਮਟਕ ਹੁਲਾਰੇ)*

ਇਹ ਜ਼ਰੂਰੀ ਨਹੀਂ ਕਿ ਸਾਰੇ ਦਰਿਆ ਰਾਗ ਦੀ ਕੋਈ ਮਧੁਰ ਸੁਰ ਹੀ ਛੇੜਨ। ਕਈਆਂ ਦੀ ਆਵਾਜ਼ ਵਿਚ ਸ਼ੋਰ ਦੀ ਘਨਘੋਰਤਾ ਦਾ ਨਾਦ ਹੁੰਦਾ ਹੈ। ਅਟਕ ਦਰਯਾ ਦੇ ਬਿਆਨ ਵਿਚ,

ਪਾਰਖੂ ਲੋਕ ਲੱਭ ਚੁਕੇ ਹਨ ਕਿ ਲਫ਼ਜ਼ਾਂ ਦੀ ਰੋੜ, ਖ਼ਿਆਲ ਦਾ ਵੇਗ, ਭਾਵ ਦਾ ਹੜ ਇਕ ਧੱਕਮ ਧੱਕੇ ਵਹਿਣ ਵਿਚ ਟੁਰ ਪਿਆ ਹੈ। ਹਰ ਬੰਦ ਦੀ ਚੌਥੀ ਸਤਰ ਵਿਚ ਕਾਫੀਆ ਬਦਲਦਾ ਹੈ, ਮਲੂਮ ਹੁੰਦਾ ਹੈ ਪਾਣੀ ਕਿਨਾਰਿਆਂ ਵਲ ਲਗ ਕੇ ਖੜੋਨ ਲਗਾ ਹੈ, ਪਰ ਅਗਲੀ ਸਤਰ ਵਿਚ ਬੰਦ ਦੀ ਨਵੀਂ ਸ਼ਬਦ-ਲਹਿਰ ਉਠਦੀ ਹੈ ਜੋ ਸਾਰੀ ਚੀਜ਼ ਨੂੰ ਫੇਰ ਰੋੜੇ ਪਾ ਦੇਂਦੀ ਹੈ।

ਕਿਸੇ ਨੇ ਅਟਕ ਕੋਲੋਂ ਪੁਛਿਆ ਹੈ :

**ਅਟਕ ਹੈ ਨਾਮ ਤੇਰਾ, ਅਟਕਜਾ ਕਦੇ ਡਿਠਾ ਨਾ**
**ਅਟਕਾਯਾ ਕਿਸੇ ਕੋਲੋਂ ਤੂੰ, ਅਟਕਜਾ ਕਦੇ ਹੈ ਨਹੀਂ।**

ਦਰਿਆ ਟੁਰਦਾ-ਟੁਰਦਾ ਉਤਰ ਦੇਈ ਜਾਂਦਾ ਹੈ :

**ਅਟਕਣਾ ਨ ਕੰਮ ਮੇਰਾ, ਅਟਕਿਆ ਸੋ ਮਾਰਿਆ ਹੈ**
**ਅਟਕ ਨਾਮ ਮੌਤ ਦਾ ਹੈ, ਕੋਈ ਅਟਕਦਾ ਨਹੀਂ।...**
**ਅਟਕੇ ਜਦ ਤੁਸੀਂ ਪਜਾਰੇ ! ਅਟਕਾਂ ਫੇਰ ਪਾਂਦਾ ਕੌਣ ?**
**ਜਿੰਦਹੀਨ ਨਦੀਆਂ ਪਾਸੋਂ, ਅਟਕੇ ਕਟਕ ਹਨ ਨਹੀਂ।**
**ਹੋ ਬੇਖਟਕ ਸੌਂਦੇ ਨਾ, ਅਟਕ ਨਾ ਅਰਾਮ ਲੈਂਦੇ**
**ਲਟਕ ਐਸ਼ ਲਾਂਦੇ ਨਾ, ਅਟਕ ਕੌਣ ਤੋੜਦਾ ?**
**ਕਟਕਾਂ ਦੇ ਕਟਕ ਆਂਦੇ, ਤੁਸੀਂ ਉਠ ਅਟਕ ਪਾਂਦੇ,**
**ਇਕ ਮੁੱਠ ਹਟਕ ਪਾਂਦੇ, ਮੈਂ ਭੀ ਕੁਛ ਹੋੜਦਾ;...**
**ਰੋੜ੍ਹੇ ਨੀਂ ਮੈਂ ਪੂਰਾਂ ਪੂਰ, ਡੋਬੇ ਕੀਤੇ ਕਈ ਚੂਰ,**
**ਅਗੋਂ ਭੰਨਦੇ ਤੁਸੀਂ ਮੂੰਹ, ਵੈਰੀ ਮੂੰਹ ਚਾ ਮੋੜਦਾ।**
**ਦੋਸ਼ ਸਾਰਾ ਤੁਸਾਂ ਦਾ ਹੈ, ਅਟਕ ਜੋ ਗਏ ਸਾਜੇ,**
**'ਅਟਕ' ਨਾਮ ਤੁਹਾਡਾ ਹੈ, ਅਟਕ ਮੇਰਾ ਨਾਮ ਨਾ।...**

*(ਲਹਿਰ ਹੁਲਾਰੇ)*

## (2)

ਦਰਯਾਵਾਂ ਦਾ ਰਾਗ ਤਾਂ ਸਪਸ਼ਟ ਸੁਣੀਂਦਾ ਹੈ ਪਰ ਬਾਕੀ ਦੀ ਕੁਦਰਤ ਵਿਚ, ਦਰਖ਼ਤਾਂ ਵਿਚ, ਬੂਟਿਆਂ ਵਿਚ, ਫੁਲਾਂ ਪੱਤਿਆਂ ਵਿਚ ਵੀ ਰਾਗ ਹੈ ਜੋ ਸੋਣੀਂਦਾ ਨਹੀਂ।

ਇੰਗਲਿਸਤਾਨ ਦੇ ਮਸ਼ਹੂਰ ਸ਼ਾਇਰ ਸ਼ੈਲੇ ਨੇ ਕਿਹਾ ਸੀ

Heard melodies are sweet indeed. But those unheard are sweeter still.

ਕਿ ਉਹ ਸੁਰਾਂ ਜੋ ਸੁਣਾਈ ਨਹੀਂ ਦੇਂਦੀਆਂ ਜ਼ਿਆਦਾ ਮਿੱਠੀਆਂ ਹਨ। ਉਨ੍ਹਾਂ ਸੁਰਾਂ ਕੋਲੋਂ ਜੋ ਸੁਣਾਈ ਦੇ ਰਹੀਆਂ ਹਨ। ਕੁਦਰਤ ਦੇ ਹਰ ਸੁੰਦਰ ਨਜ਼ਾਰੇ ਹੇਠ ਇਕ ਅਣਸੁਣਿਆ ਰਾਗ ਹੁੰਦਾ ਹੈ ਜੋ ਮਨ ਉਪਰ ਅਸਰ ਕਰਦਾ ਹੈ। ਇਹ ਰਾਗ ਹੀ ਕੁਦਰਤ ਦੀ ਆਤਮਾ ਹੈ ਜੋ ਬਾਹਰਲੇ ਢਾਂਚਿਆਂ ਦੇ ਅੰਦਰ ਜਿੰਦ ਹੋ ਕੇ ਵਰਤ ਰਹੀ ਹੈ। ਏਸ ਲੁਕੀ ਹੋਈ ਆਤਮਾ ਦਾ ਝਲਕਾਰਾ ਦੇ ਦੇਣਾ, ਬਸ ਕਵਿਤਾ ਦੇ ਹੁਨਰ ਦੀ ਸਭ ਤੋਂ ਵਡੀ ਖ਼ੂਬੀ ਹੈ।

ਜੋ ਸ਼ਾਇਰ ਕੁਦਰਤ ਦੇ ਅਣਸੁਣੇ ਰਾਗ ਦੀ ਸਮਝ ਰਖਦਾ ਹੈ ਉਹ ਕੁਦਰਤ ਦੀ ਹਰਿਆਵਲ ਨੂੰ ਬਿਆਨ ਕਰਨ ਲਗਿਆਂ ਨਾਲ ਹੀ ਸੀਤਲਤਾ ਦੇ ਪ੍ਰਭਾਵ ਨੂੰ ਪੈਦਾ ਕਰ ਦੇਵੇਗਾ।

ਭਾਈ ਸਾਹਿਬ ਦੀ ਕਵਿਤਾ ਉਸ ਸੰਗੀਤ ਨੂੰ ਜੋ ਅਬੋਲ ਪਾਣੀਆਂ ਉਪਰ ਚੁੱਪ ਚਾਪ ਛਾਇਆ ਰਹਿੰਦਾ ਹੈ ਕਵਿਤਾ ਦੇ ਸਰਦ ਸ਼ਾਂਤ ਰਸ ਵਿਚ ਪੂਰੀ ਤਰ੍ਹਾਂ ਪ੍ਰਭਾਵਿਤ ਕਰ ਲੈਂਦੀ ਹੈ। ਇਸ ਦਾ ਨਮੂਨਾ ਵੈਰੀ ਨਾਗ ਦੀ ਕਵਿਤਾ ਹੈ :

**ਰੰਗ ਫੀਰੋਜ਼ੀ ਝਲਕ ਬਲੌਰੀ, ਡਲ੍ਹਕ ਮੋਤੀਆਂ ਵਾਲੀ,**
**ਰੂਹ ਵਿਚ ਆ ਆ ਜਜ਼ਬ ਹੋਇ, ਜੀ ਵੇਖ ਵੇਖ ਨਹੀਂ ਰਜਦਾ।**
**ਨਾ ਕੁਈ ਨਾਦ ਸਰੋਦ ਸੁਣੀਵੇ, ਫਿਰ 'ਸੰਗੀਤ-ਰਸ' ਛਾਇਆ,**
**ਚੁੱਪ ਚਾਨ ਫਿਰ ਰੂਪ ਤਿਰੇ ਵਿਚ, ਕਵਿਤਾ ਰੰਗ ਜਮਾਇਆ।**
**ਸਰਦ ਸਰਦ ਪਰ ਛੁਹਿਆਂ ਤੈਨੂੰ, ਰੂਹ ਸਰੂਰ ਵਿਚ ਆਵੇ,**
**ਗਹਿਰ ਗੰਭੀਰ ਅਡੋਲ ਸੁਹਾਵੇ ! ਤੈਂ ਕਿਹਾ ਜੋਗ ਕਮਾਇਆ?**

*(ਲਹਿਰ ਹੁਲਾਰੇ)*

ਜੈਕੋਬੀ ਨਾਮ ਦੇ ਇਕ ਜਰਮਨ ਫਿਲਾਸਫਰ ਨੇ ਕਿਹਾ ਸੀ :

Nature conceals God man reveals God.

ਕੁਦਰਤ ਅਤੇ ਮਨੁੱਖ ਵਿਚ ਇਹ ਫਰਕ ਹੈ :

ਕੁਦਰਤ ਰੱਬ ਨੂੰ ਲੁਕਾਉਂਦੀ ਹੈ, ਮਨੁੱਖ ਰੱਬ ਨੂੰ ਦਿਖਾਉਂਦਾ ਹੈ।

ਕੁਦਰਤ ਵਿਚ ਰੱਬ ਕਿਸ ਤਰ੍ਹਾਂ ਲੁਕਿਆ ਹੋਇਆ ਹੈ, ਗੋਸਾਈਂ ਤੁਲਸੀ ਦਾਸ ਜੀ ਨੇ ਉਤਰ ਦਿਤਾ ਹੈ :

**ਤੁਲਸੀ ਮੂਰਤ ਰਾਮ ਕੀ, ਘਟ ਘਟ ਰਹੀ ਸਮਾਇ।**
**ਜਿਉਂ ਮਹਿੰਦੀ ਕੇ ਪਾਤ ਮਹਿੰ, ਲਾਲੀ ਲਖੀ ਨ ਜਾਇ।**

ਸਾਵੇ ਪੱਤਿਆਂ ਦੀ ਹਰਿਆਵਲ ਹੇਠ ਲਾਲ ਰੰਗ ਲੁਕਿਆ ਹੋਇਆ ਹੈ, ਲਾਲੀ ਦੇ ਹੇਠ ਉਹ ਗਿੱਧੇ ਦਾ ਨਾਦ ਹੈ ਜਿਸ ਦੀ ਚਾਲ ਨੂੰ ਭਾਈ ਸਾਹਿਬ ਦੀ ਕਵਿਤਾ ਨੇ ਪਕੜਿਆ ਹੈ ਤੇ ਜਿਸ ਦੀ ਸੁਰ ਦਾ ਇਕ ਝਲਕਾਰਾ ਬੀਬੀ ਕੈਲਾਸ਼ ਜੀ ਆਪ ਨੂੰ ਦੇਣਗੇ।

ਇਸ ਕਵਿਤਾ ਦੇ ਸੰਗੀਤ ਤਾਨਾਂ ਦੇ ਪਲਟਿਆਂ ਵਿਚ ਤੁਸੀਂ ਮਹਿਸੂਸ ਕਰੋਗੇ ਕਿ ਕਿਸ ਤਰ੍ਹਾਂ ਛੁਪੀ ਹੋਈ ਲਾਲੀ ਸਬਜ਼ ਰੰਗ ਵਿਚੋਂ ਫੁਟ ਕੇ ਬਾਹਰ ਨਿਕਲ ਆਉਂਦੀ ਹੈ, ਤੇ ਉਸ ਵਿਚ ਕਿਸ ਲਾਲਸਾ ਭਰੀ ਉਮੰਗ ਦਾ ਸੰਦੇਸ਼ ਹੈ :

**ਮਹਿੰਦੀ**

**ਮਹਿੰਦੀਏ ਨੀ ਰੰਗ ਰੱਤੀਏ ਨੀ**
**ਕਾਹਨੂੰ ਰੱਖਿਆ ਈ ਰੰਗ ਲੁਕਾ ਸਹੀਏ !**
**ਹੱਥ ਰੰਗ ਸਾਡੇ ਸ਼ਰਮਾਕਲੇ ਨੀ**
**ਵੰਨੀ ਅੱਜ ਸੁਹਾਗ ਦੀ ਲਾ ਲਈਏ।**
**ਗਿੱਧੇ ਮਾਰਦੇ ਸਾਂ ਜਿਨ੍ਹਾਂ ਨਾਲ ਹੱਥਾਂ**
**ਰੰਗ ਰੱਤੜੇ ਦੇ ਗਲ ਪਾ ਦਈਏ,-**
**ਗਲ ਪਾ ਗਲਵੱਕੜੀ ਖੁਹਲੀਏ ਨਾ,**
**ਰੰਗ ਲਾ ਰੰਗ-ਰੱਤੜੇ ਸਦਾ ਰਹੀਏ।**

*(ਬਿਜਲੀਆਂ ਦੇ ਹਾਰ)*

# ਭਵਖੰਡਨਾ ਅਰਥਾਤ ਸੰਗੀਤਕ ਚਿਮਟਾ*

ਇਹ ਨਿਸਚਿਤ ਗੱਲ ਹੈ ਕਿ ਜਦ ਤੋਂ ਹਾਰਮੋਨੀਅਮ ਵਾਜਾ ਵਜਣਾ ਸ਼ੁਰੂ ਹੋਇਆ, ਉੱਚੀ ਕਿਸਮ ਦੀ ਰਾਗ ਵਜੰਤਰੀ ਦਾ ਹੌਲੇ-ਹੌਲੇ ਅਲੋਪ ਹੋਣ ਲਗਾ। ਇਸ ਸਾਜ਼ ਵਿਚ ਨਾ ਤਾਂ ਸਤਾਰ ਵਾਲੀ ਕੋਮਲਤਾ ਹੈ, ਨਾ ਵੀਣਾ ਵਾਲੀ ਸੁਰਸ਼ੀਲਤਾ ਹੈ, ਨਾ ਸਾਰੰਗੀ ਵਾਲੀ ਮ੍ਰਿਦੁਗਤਾ ਹੈ, ਨਾ ਸਰੋਦ ਵਾਲੀ ਗਮਕ ਹੈ, ਨਾ ਰਬਾਬ ਵਾਲੀ ਕਲੇਜੇ ਟੁੰਬ ਹੈ ਤੇ ਨਾ ਤਾਉਸ ਵਾਲੀ ਸ਼ਰੀਨੀ ਹੈ। ਹਾਰਮੋਨੀਅਮ ਵਿਚ 'ਸੁਰ' ਦਾ ਅਰਥ 'ਰਸ' ਦਾ ਉਲਟ ਹੋ ਗਿਆ ਹੈ ਤੇ ਏਸ ਦੀਆਂ ਸੁਰਾਂ ਉੱਚੇ ਰਸ ਦੇ ਅਭਾਵ ਦੀਆਂ ਵਾਚਕ ਹਨ। ਇਹ ਇਕ ਨਿਰਜਿੰਦ ਸ਼ੈ ਹੈ ਜੋ ਆਪਣੀ ਜਿਗਰ ਤੇ ਦਰਦ ਨੂੰ ਗ੍ਰਾਮੋਫੋਨ ਵਾਕੁਣ ਨੱਕ ਵਿਚੋਂ ਬੋਲ ਕੇ ਹੱਸਾ ਦੇਂਦੀ ਹੈ, ਨਾ ਇਸ ਦੇ ਅੰਦਰ ਦਿਲ ਦੀ ਪੀੜ ਹੈ, ਨਾ ਕੱਸਕਵੀਂ ਮੀਂਡ ਹੈ ਜੋ ਬਾਹਰੋਂ ਹਵਾ ਦੇਣ ਨਾਲ ਸਾਹ ਲੈਂਦੀਆਂ ਹਨ। ਜਾਂ ਇੰਵ ਸਮਝੋ ਕਿ ਜਿਤਨੀ ਬਾਹਰੋਂ ਕੂਕ ਭਰੋ ਉਤਨੀ ਤੀਬਰਤਾ ਨਾਲ ਇਹ ਦੰਦਖਾਣੀਆਂ ਖੜਕਦੀਆਂ ਹਨ।

ਇਹ ਗੱਲ ਜ਼ਰੂਰੀ ਹੈ ਕਿ ਸਾਡੇ ਰਾਗੀ ਸਿੰਘਾਂ ਨੂੰ ਇਸ ਨਵੇਂ ਸਮੇਂ ਵਿਚ ਕੀਰਤਨ ਤੋਂ ਜ਼ਿਆਦਾ ਸਾਜ਼ਾਂ ਨਾਲ ਵਾਕਫ਼ੀ ਪੈਦਾ ਕਰਨੇ ਦਾ ਅਵਸਰ ਘੱਟ ਮਿਲਦਾ ਹੈ। ਹਾਂ, ਅਜੇ ਬਹੁਤ ਸਾਰੇ ਐਸੇ ਪ੍ਰੇਮੀ ਵੀ ਹਨ ਜੋ ਆਪਣੇ ਕੀਰਤਨ ਤੋਂ ਉਤਪੰਨ ਹੋਈ ਅਖੰਡ ਨਿਮਗਨਤਾ ਵਿਚ ਵਸਦੇ ਹੈਨ ਤੇ ਉਨ੍ਹਾਂ ਦੀ ਬ੍ਰਿਤੀ ਰਾਗ ਦੀਆਂ ਜ਼ਰੂਰਤਾਂ ਦੇ ਬਿਸਤਾਰ ਵਿਚ ਖੰਡਤ ਨਹੀਂ ਹੋ ਸਕਦੀ। ਉਹ ਆਪਣੇ ਜਸ ਗਇਨ ਤੋਂ ਉਪਜੀ ਹੋਈ ਭਗਤੀ ਭਾਵ ਦੀ ਸ੍ਵਛਤਾ ਦੇ ਯਾਚਕ ਹੈਨ, ਸੰਗੀਤ ਦੀ ਨਿਰੋਲਤਾ ਜਾਂ ਸਾਜ਼ਾਂ ਦੀ ਪ੍ਰਬੀਨਤਾ ਉਨ੍ਹਾਂ ਲਈ ਇਕ ਸਹਾਇਕ ਵਸਤੂ ਮਾਤ੍ਰ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਭਗਤੀ ਦਾ ਰਸ ਹੋਰ ਸਵਾਦਾਂ ਕੋਲੋਂ ਤੀਖਣ ਵੇਗ ਵਾਲਾ ਹੁੰਦਾ ਹੈ ਤੇ ਜਸ ਗਾ ਕੇ ਇਹ ਰਸ ਲੈਣਾ ਭਗਤੀ ਦੇ ਨੌਂ ਪ੍ਰਕਾਰ ਦੇ ਮੰਨੇ ਹੋਏ ਤਰੀਕਿਆਂ ਵਿਚੋਂ ਇਕ ਹੈ। ਭਾਗਵਤ ਵਿਚ ਭਗਤੀ ਦੀਆਂ ਨੌਂ ਪਉੜੀਆਂ ਇਸ ਤਰ੍ਹਾਂ ਗਿਣੀਆਂ ਹਨ :

---

* ਇਕ ਵਾਰ ਸੰਤ ਗੁਰਮੁਖ ਸਿੰਘ ਜੀ ਦੇਹਰਾਦੂਨ ਵਿਖੇ ਪ੍ਰਚਾਰ ਲਈ ਗਏ ਸਨ। ਉਹਨਾਂ ਦੇ ਕੀਰਤਨ ਵਿਚ ਉਮਾਹ ਤੇ ਉਤਸ਼ਾਹ ਦਾ ਰੰਗ ਦੇਖ ਕੇ, ਖ਼ਾਸ ਕਰਕੇ ਛੈਣੇਦਾਰ ਸੰਗੀਤਕ ਚਿਮਟੇ ਦੀ (ਜਿਸ ਨੂੰ ਸੰਤ ਭਵਖੰਡਣਾ ਆਖਦੇ ਸਨ) ਉਛਲਣੀ ਤਾਰ ਦੇਣ ਦੀ ਚਾਲ ਨੂੰ ਤੱਕ ਕੇ ਡਾਕਟਰ ਸਾਹਿਬ ਮੁਤਾਸਿਰ ਹੋਏ ਸਨ ਅਤੇ 17-6-1934 ਨੂੰ ਇਹ ਲੇਖ ਲਿਖਿਆ ਸੀ।

**ਸਰਵਣਮ ਕੀਰਤਨਮ ਵਿਸ਼ਨ ਸਮਰਣਮ ਪਾਦ ਸੇਵਨਮ।**
**ਅਰਚਨਮ ਵੰਦਨਮ ਦਾਸਯੰ ਸਖਾਯੰ ਆਤਮਾ ਨਿਵੇਦਨਮ।**

--- --- ---

ਸੰਗੀਤ ਵਿਚ ਇਕ ਖ਼ੂਬੀ ਹੁੰਦੀ ਹੈ ਉਹ ਮਨੁੱਖ ਦੀਆਂ ਚੇਸ਼ਟਾਂ ਨੂੰ ਜੋ ਵਲਵਲੇ ਰੂਪ ਵਿਚ ਉਸ ਦੀ ਛਾਤੀ ਵਿਚ ਧੜਕਦੀਆਂ ਹਨ ਆਪਣੀ ਸ਼ਾਂਤਮਈ ਛੋਹ ਨਾਲ ਸੰਤੁਸ਼ਟ ਕਰਦਾ ਹੈ। ਹਰਮੋਨੀਅਮ ਇਸ ਲਿਹਾਜ਼ ਵਿਚ ਸਤਿਆਹੀਨ ਹੈ, ਇਸ ਦੀ ਛੋਹ ਨਿਰਜਿੰਦ ਹੈ। ਇਹ ਤਰਬਹੀਨ, ਨਿਰਾਤਮਕ ਤੇ ਕੇਵਲ ਜੜ੍ਹ-ਸਪੰਦ ਵਾਲੀ[1] ਵਸਤੂ ਹੈ। ਹਾਰਮੋਨੀਅਮ ਇਕ ਫੂਕ ਦੀ ਦਰਜੇ ਬਦਰਜੇ ਭਿੰਨਤਾ ਦੀ ਨਿਰਜੀਵ ਸਫਾਈ ਦਾ ਸ੍ਵਰਗਾਮੀ ਪ੍ਰਬੰਧ ਹੈ, ਇਸ ਕਰਕੇ ਕੀਰਤਨ ਵਿਚ ਕਿ ਜਿਥੇ ਜੀਉਂਦੇ ਤੇ ਉੱਚੇ ਵਲਵਲਿਆਂ ਦੀ ਦਿਲ ਧੜਕ ਜਗਾਉਣ ਦਾ ਤੇ ਨੀਵੀਂ ਬਰਕ ਨੂੰ ਸ਼ਾਂਤ ਕਰਨੇ ਦਾ ਪ੍ਰੋਜਨ ਹੈ, ਇਸ ਸਾਜ ਦਾ ਪੂਰਨ ਪ੍ਰਿਤਜਾਗ ਹੋਣਾ ਚਾਹੀਦਾ ਹੈ। ਹਾਰਮੋਨੀਅਮ ਕੋਲੋਂ ਹਜ਼ਾਰ ਦਰਜੇ ਅੱਛਾ 'ਭਵਖੰਡਣਾ' ਜਾਂ 'ਸੰਤਾਂ ਦਾ ਸੰਗੀਤਕ ਚਿਮਟਾ' ਹੈ।

ਚਿਮਟਾ ਕੇਵਲ ਯਸ ਗਾਇਨ ਵਿਚ ਇਕ ਤਾਲ ਪੂਰਨ ਦਾ ਸਾਮਾਨ ਹੀ ਨਹੀਂ, ਸਗੋਂ ਇਹ ਬੀਰ ਰਸ ਦਾ ਵੀ ਇਕ ਸਮਰਥ ਚਿੰਨ੍ਹ ਹੈ। ਜੇ ਖਾਲਸਈ ਉਤਸ਼ਾਹ ਦੋ-ਧਾਰੇ ਖੰਡੇ ਦੀ ਤੁਲਤਾ ਰਖਦਾ ਹੈ, ਜਿਸ ਵਿਚ ਇਕ ਤਤ ਭਗਤ ਕੀਰਤਨ ਦਾ ਹੈ ਤੇ ਦੂਜਾ ਤਤ ਅਪਾਰ ਬੀਰਤਾ ਦਾ ਹੈ ਤਾਂ ਚਿਮਟਾ ਇਕ ਵਾਂਛਤ ਵਸਤੂ ਹੈ। ਇਹ ਹਾਰਮੋਨੀਅਮ ਵਾਲੀ ਤਾਂਤ੍ਰਿਕ ਨਿੰਦ੍ਰਾ ਨਹੀਂ ਪੈਦਾ ਹੋਣ ਦਿੰਦਾ, ਸੁੱਤੀ ਹੋਈ ਰੂਹ ਜੋ ਕੁੰਭ ਕਰਨ ਵਾਲੀ ਤੰਦ੍ਰਾ ਵਿਚ ਉਲਝੀ ਪਈ ਹੈ ਉਸ ਨੂੰ ਝੰਜੂਣ ਕੇ ਜਗਾਣ ਦੀ ਸਮਰਥਾ ਰਖਦਾ ਹੈ। ਇਹ ਓਹ ਸਾਜ਼ ਹੈ ਜੋ ਸਾਡੀ ਪੁਕਾਰ ਦਾਤਾਰ ਤਕ ਪੁਚਾ ਸਕਦਾ ਹੈ ਤੇ ਉਸ ਲੰਮੀ ਵਿਥ ਨੂੰ ਜੋ ਸਾਡੇ ਵਿਚ ਤੇ ਸਾਡੇ ਸਿਰਜਣਹਾਰ ਵਿਚ ਆ ਪਈ ਹੈ, ਕੱਪਨ ਦਾ ਹੀਆ ਰਖਦਾ ਹੈ। ਇਹ ਚਿਮਟਾ ਹੈ ਜਿਸ ਵਿਚ ਸਤ ਸੁਰਾਂ ਰਿਵਟ ਨਾਲ ਨਿਕੇ-ਨਿਕੇ ਦੂਹਰੇ ਛੈਣਿਆਂ ਸਹਿਤ ਚੁਤਰਫੀ ਜੜੀਆਂ ਹੋਈਆਂ ਹੈਨ, ਜੋ ਇਕ ਧਾਪ ਨਾਲ ਸਪਤਮ ਦੀ ਝੁਨਕਾਰ ਦਿੰਦੀਆਂ ਹੈਨ। ਇਹ ਸਪਤਮ ਇਕ ਦਮ ਉਠਦੀ ਹੈ ਅਰ ਆਪਣੇ 'ਦੇਸ਼ ਬਧ ਨਿਯਮ' ਵਿਚ ਸੰਗੀਤਕ ਫਾਸਲਾ ਰਖਣ ਵਾਲੀ ਹੋਣ ਕਰਕੇ ਕਿਸੇ ਰਾਗ ਦੇ ਅਕਹਿ ਅਲਾਪ ਵਿਚ ਗੁੰਮ ਹੁੰਦੀ ਹੈ। ਇਹ ਨਦੀਆਂ ਦੀ ਤ੍ਰਿਬੇਣੀ ਤੋਂ ਉਪਰ ਤੇ ਦਰਿਆਵਾਂ ਦੇ ਪੰਚਨਦ ਸੰਗਮ ਤੋਂ ਉਤਾਂਹ ਸਤ ਸੁਰਾਂ ਦਾ ਇਕ

1. ਜਿੰਦਹੀਨ ਥ੍ਰਰਾਟ।

ਏਕਮਬਾਦੀ ਸਪਤ ਸਿੰਧੂ ਹੈ। ਰਾਗ ਦਾ ਇਹ ਨਿਬੰਧ ਜਿਸ ਵਿਚ ਸੱਤੇ ਸੁਰਾਂ ਇਕਦਮ ਕਾਲ ਤੋਂ ਵਿਥ-ਬਿਹੂਨ ਹੋ ਉਪਰ ਉਠਣ ਤੇ ਫੇਰ ਕਾਲ ਦੀ ਕ੍ਰਮ-ਬਧਤਾ ਵਿਚ ਆਪਣਾ ਪਤਾ ਦੇ ਕੇ ਲੋਪ ਹੋਣ ਇਕ ਅਸਚਰਜਤਾ ਹੈ। ਇਹ ਇਕ ਪ੍ਰੀਖਯਕਵਾਦੀ (analytical) ਗੱਲ ਨਹੀਂ, ਸਗੋਂ ਸੰਗਮਵਾਦੀ (Synthetic) ਅਸਚਰਜਤਾ ਹੈ, ਇਸ ਵਿਚ ਕਾਲ ਤੇ ਅਕਾਲ ਦਾ ਖਿਨਭੰਗਰ ਮੇਲ ਹੈ- ਤੇ ਏਹੋ ਏਸ ਵਿਚ ਸਵਾਦ ਹੈ। ਏਸ ਚੀਜ਼ ਨੂੰ ਉਤਪੰਨ ਕਰਨ ਲਈ ਬੜੇ-ਬੜੇ ਪੇਚੀਦਾ ਸਾਜ਼ ਰਚਨੇ ਪੈਂਦੇ ਹਨ। ਏਸ ਅਵਸ਼ਕਤਾ ਨੂੰ ਮੁੱਖ ਰਖ ਕੇ ਸਤਾਰ ਦੇ ਹੇਠ ਤਰਬਾਂ ਕਸਣੀਆਂ ਪੈਂਦੀਆਂ ਹਨ। ਇਸ ਖਿਨਭੰਗਰ ਮੇਲ ਦਾ ਰਸ ਚਖਣ ਲਈ ਤੰਬੂਰੇ ਦੇ ਸਾਰੇ ਅਕਾਰ ਵਿਚ ਗੂੰਜ ਭਰਨੀ ਪੈਂਦੀ ਹੈ, ਇਸ ਛੋਹ ਨੂੰ ਲੈਣ ਲਈ ਵੀਣਾਂ ਨੂੰ ਤਰਬਾਂ ਨਾਲ ਭਰ ਕੇ ਦੋ ਤਰਫੀ ਤੂੰਬਿਆਂ ਦੀ ਗਮਕ ਦੇਣੀ ਪੈਂਦੀ ਹੈ ਤੇ ਇਹ ਗੱਲ ਸੁਤੇ ਸਿਧ ਸਾਡੇ ਬਲਵਾਨ ਸਿੰਘਾਂ ਦੇ ਚਿਮਟੇ ਵਿਚ ਸਥੂਲ ਸਡੌਲ ਸਰੂਪ ਵਿਚ ਆਪ ਮੁਹਾਰੀ ਡਲਕਦੀ ਹੈ। ਉਨ੍ਹਾਂ ਦੇ ਹੱਥ ਵਿਚ ਇਹ ਸੰਗੀਤ ਦਾ ਸਾਜ਼ ਹੈ, ਇਹ ਸ਼ਸਤਰ ਦਾ ਚਿੰਨ੍ਹ ਹੈ ਜੋ ਬੰਦੂਕ ਵਾਕੁਣ ਮੋਢੇ ਤੇ ਟੇੜੇ ਨਖਰੇ ਦੀ ਅਦਾ ਵਿਚ ਲਮਕ ਜਾਂਦਾ ਹੈ, ਇਹ ਅਸਤਰ ਹੈ ਜੋ ਤੇਜ਼ ਰੂਪ ਪ੍ਰਚੰਡ ਪ੍ਰਕਾਸ਼ ਵਾਲੀ ਨੂੰ ਉਛਾਲਦਾ ਹੈ ਤੇ ਸਾਡੇ ਸੰਤਾਂ ਦੇ ਹੱਥ, ਗੁਰਮੁਖ ਪਿਆਰੇ ਸੁਰੰਗ ਬਦਨ, ਸੰਤ ਗੁਰਮੁਖ ਸਿੰਘ ਦੇ ਹੱਥ ਇਕ ਪ੍ਰਬੀਨਤਾ ਵਾਲਾ ਹਥਿਆਰ ਹੈ, ਜਿਸ ਨਾਲ ਉਹ ਆਪਣਾ ਹੱਥ ਮੈਲਾ ਕੀਤੇ ਬਗੈਰ, ਦੁਨੀਆਂ ਦੀ ਮੈਲ ਨੂੰ ਫੜ ਕੇ ਬਾਹਰ ਸੁਟੀ ਜਾਂਦੇ ਹਨ। ਸੰਤਾਂ ਦੇ ਆਪਣੇ ਹੱਥ ਵਿਚ ਕਿਸੇ ਸੁਹਲ ਸੁਭਾ ਦੀ ਅਦਾ ਵਿਚ ਫੜਿਆ ਚਿਮਟਾ ਬੜਾ ਫਬਦਾ ਹੈ। ਏਸ ਸ਼ਕਤੀ ਸੰਯੁਕਤ ਪਰ ਕੋਮਲ ਜਵਾਨ ਕਾਲੀ ਦਾੜ੍ਹੀ ਨਾਲ ਭਰਵੇਂ ਮੁਖੜੇ ਅੱਗੇ ਲਿਸ਼ਕਦਾ ਚਿਮਟਾ ਇਕ ਵਿਸਮਾਦ ਜਨਕ ਖੇਡ ਹੈ। ਜੇ ਏਸ ਨੂੰ ਸ਼ੰਕਰ ਕਵੀ ਵੇਖਦਾ ਤਾਂ ਆਪਣੀ ਮੋਹਿਨੀ ਦੀ ਮਾਂਗ ਨੂੰ ਭੁੱਲ ਜਾਂਦਾ ਅਤੇ ਆਪਣੇ ਉਪਮਾਂ ਅਲੰਕਾਰ ਵਿਚ ਹੋਰ ਵਧੇਰੇ ਉਠਦਾ, ਜਿਸ ਵੇਲੇ ਕਿ ਉਸ ਨੇ ਕਿਹਾ ਸੀ :

**ਕੱਜਲ ਕੇ ਕੂਟ ਪਰ ਦੀਪ ਸਿਖਾ ਸੋਤੀ ਹੈ ਕਿ**
**ਸ਼ਯਾਮ ਘਨ ਮੰਡਲ ਮੇਂ ਦਾਮਨੀ ਕੀ ਧਾਰਾ ਹੈ।**
**ਸ਼ੰਕਰ ਕਸੌਟੀ ਪਰ ਕੰਚਨ ਕੀ ਲੀਕ ਹੈ ਕਿ**
**ਤੇਜ ਨੇ ਤਿਮਿਰ ਕੇ ਹਿਯੇ ਮੇਂ ਤੀਰ ਮਾਰਾ ਹੈ।**

# ਸਰਦਾਰ ਮਾਨ ਸਿੰਘ ਜੀ*

ਦੁਨੀਆਂ ਵਿਚ ਬਹੁਤੇ ਬੰਦੇ ਤਾਂ ਐਸੇ ਹਨ ਜੋ ਆਪਣੀ ਬਾਬਤ ਕਿਸੇ ਕਿਸਮ ਦੀ ਨੁਕਤਾਚੀਨੀ, ਚਾਹੇ ਉਹ ਕਿਤਨੀ ਸੱਚੀ ਹੋਵੇ, ਕਦੇ ਵੀ ਸੁਣਨ ਨੂੰ ਤਿਆਰ ਨਹੀਂ। ਪਰ ਜੋ ਆਪਣੇ ਨੁਕਸ ਸੁਣ, ਦੇਖ ਤੇ ਜਣਵਾ ਸਕਦੇ ਹਨ, ਉਹ ਬਹੁਤ ਥੋੜ੍ਹੇ ਹਨ ਤੇ ਉਨ੍ਹਾਂ ਦੀਆਂ ਵੀ ਦੋ ਕਿਸਮਾਂ ਹਨ। ਪਹਿਲੀ ਕਿਸਮ ਵਿਚ ਤਾਂ 'ਕਰੌਮ ਵੈਲ' ਵਰਗੇ ਆਦਮੀ ਹਨ, ਦੂਜੀ ਵਿਚ 'ਐਮਰਸਨ' ਜਹੇ।

ਇਕ ਮੁਸੱਵਰ ਕਰੌਮ ਵੈਲ ਦੀ ਤਸਵੀਰ ਬਣਾ ਰਿਹਾ ਸੀ। ਮੁਸੱਵਰ ਅਜੇ ਨੌਜਵਾਨ ਲੜਕਾ ਸੀ, ਜਿਸ ਲਈ ਆਪਣੇ 'ਅੱਗੇ' ਦਾ ਖ਼ਿਆਲ ਇਕ ਜ਼ਰੂਰੀ ਗੱਲ ਹੈ। ਕਰੌਮ ਵੈਲ ਨੇ ਕਿਹਾ, ਦੇਖ ਬੱਚੇ :

> Paint me as I am. If you leave out the scars and wrinkles; I will not pay you shilling.[1]

ਏਸ ਮੁਸੱਵਰ ਦਾ ਨਾਮ ਪੀਟਰਲੈਲੀ ਸੀ, ਪਰ ਜੋ ਪੱਥਰਘਾੜਾ ਐਮਰਸਨ ਦਾ ਬੁੱਤ ਬਣਾ ਰਿਹਾ ਸੀ, ਉਸ ਦਾ ਨਾਮ ਚੇਸਟਰ ਫਰੈਂਚ ਸੀ। ਜਿਉਂ-ਜਿਉਂ ਪੱਥਰ ਘੜੀ ਕੇ ਨੁਹਾਰ ਪਕੜਦਾ ਗਿਆ, ਐਮਰਸਨ ਕੁਛ ਉਦਾਸ ਜਿਹਾ ਹੋਣ ਲਗ ਪਿਆ। ਇਕ ਦਿਨ ਬੁਤਸਾਜ਼ ਨੇ ਪੁੱਛਿਆ, ਕਿਉਂ ਜੀ, ਕੀ ਇਸ ਦਾ ਹੁਲੀਆ ਆਪ ਨਾਲ ਨਹੀਂ ਮਿਲਦਾ ? ਤਦ ਐਮਰਸਨ ਨੇ ਉਤਰ ਦਿਤਾ :

> The trouble is the more it resembles me the worse it looks.[2]

---

* ਡਾ. ਬਲਬੀਰ ਸਿੰਘ ਜੀ ਵਲੋਂ ਇਹ ਭਾਸ਼ਣ ਸ: ਮਾਨ ਸਿੰਘ ਜੀ ਦੀ ਵਿਦਾਇਗੀ ਸਮੇਂ ਦਿਤਾ ਗਿਆ ਸੀ, ਜਦੋਂ ਉਹ ਲਾਹੌਰ ਤੋਂ ਵਿਦਾ ਹੋ ਕੇ ਮਹਾਰਾਜਾ ਸਾਹਿਬ ਫਰੀਦਕੋਟ ਦੀ ਜੁਡੀਸ਼ਲ ਕਮੇਟੀ ਦੀ ਮੈਂਬਰੀ ਦੇ ਅਹੁਦੇ ਉਪਰ ਨੀਯਤ ਹੋਏ ਸਨ। ਇਹ ਭਾਸ਼ਣ ਪਬਲਿਕ ਮੀਟਿੰਗ ਵਿਚ ਨਹੀਂ ਸਗੋਂ ਪ੍ਰਾਈਵੇਟ ਮੀਟਿੰਗ ਵਿਚ ਕੁਝ ਦੋਸਤਾਂ ਦੇ ਸਾਹਮਣੇ ਦਿਤਾ ਗਿਆ ਸੀ।

1. ਮੇਰੀ ਸ਼ਕਲ ਵੈਸੀ ਹੀ ਵਾਹੀਂ ਜੈਸਾ ਮੈਂ ਹਾਂ, ਜੇਕਰ ਇਕ ਵੀ ਦਾਗ਼ ਜਾਂ ਇਕ ਵੀ ਝੁਰੜੀ ਤੂੰ ਮੇਰੀ ਤਸਵੀਰ ਵਿਚੋਂ ਛਡ ਗਿਓਂ ਤਾਂ ਮੈਂ ਕੱਚੀ ਕੌਡੀ ਨਹੀਂ ਦੇਣ ਲਗਾ।
2. ਹਾਂ, ਮਿਲਦਾ ਹੈ, ਪਰ ਉਦਾਸੀ ਏਸੇ ਗੱਲ ਦੀ ਹੈ ਕਿ ਜਿਤਨਾ ਵਧ ਇਹ ਮੇਰੀ ਸ਼ਕਲ ਨਾਲ ਮਿਲਦਾ ਜਾ ਰਿਹਾ ਹੈ, ਉਤਨਾ ਹੀ ਵਧ ਮੈਨੂੰ ਭੈੜਾ ਲਗਦਾ ਜਾਂਦਾ ਹੈ।

ਸ: ਮਾਨ ਸਿੰਘ ਕਰੌਮ ਵੈਲ ਵਰਗੇ ਬੰਦਿਆਂ ਵਿਚੋਂ ਹੈ ਜੋ ਆਪਣੀ ਬਾਬਤ ਦਸੇ ਹੋਏ ਨੁਕਸਾਂ ਨੂੰ ਸੁਣਨ ਲਈ ਉਤਸ਼ਾਹ ਨਾਲ ਭਰਪੂਰ ਰਹਿੰਦਾ ਹੈ। ਏਸ ਵਿਚ ਸ਼ੱਕ ਵੀ ਕੋਈ ਨਹੀਂ ਕਿ ਮਾਨ ਸਿੰਘ ਵਿਚ ਬੜੇ ਨੁਕਸ ਹਨ। ਏਸ ਦਾ ਪਹਿਲਾ ਨੁਕਸ ਏਸ ਦਾ ਕੱਦ ਹੈ। ਇਹ ਤਨ ਕਰਕੇ ਸਾਡੇ ਸਾਰਿਆਂ ਵਿਚੋਂ ਛੋਟਾ ਹੈ, ਪਰ ਇਹ ਗੱਲ ਤੁਸੀਂ ਖੁਸ਼ੀ ਨਾਲ ਮੰਨਣ ਨੂੰ ਤਿਆਰ ਹੋ ਜਾਓਗੇ ਕਿ ਮਨ ਕਰਕੇ ਇਹ ਬਹੁਤ ਹੀ ਵਡਾ ਹੈ। ਇਤਨਾ ਵਡਾ ਕਿ ਮਨ ਅਤੇ ਤਨ ਦੇ ਨਾਪ ਵਿਚ ਕੋਈ ਬਰਾਬਰਤਾ ਦਾ ਅੰਦਾਜ਼ਾ ਨਾ ਹੋਣ ਕਰਕੇ ਮਨ ਬੋਝਲ ਹੋ ਗਿਆ ਹੈ ਤਨ ਉਪਰ।

ਇਸ ਦਾ ਦੂਜਾ ਨੁਕਸ ਇਹ ਹੈ- ਇਸ ਦੇ ਵਡੇ ਵਡੇਰੇ ਸ਼ਰਾਬ ਵੇਚਣ ਵਾਲਿਆਂ ਦੇ ਕਮਾਮ (ਕਿੱਤੇ) ਨਾਲ ਸੰਬੰਧਤ ਸਨ, ਪਰ ਇਸ ਨੇ ਪਿਤਾ ਪੁਰਖੀ ਦੀ ਬੇਅਦਬੀ ਕਰਕੇ ਜ਼ਾਤ ਪਾਤ ਦੇ ਬੰਧਨ ਤੋੜ ਸੁੱਟੇ ਹਨ ਤੇ ਅਜ ਇਸ ਦੇ ਸਾਰੇ ਦੁਸ਼ਮਣ ਵੀ ਇਸ ਗੱਲ ਦੀ ਗਵਾਹੀ ਭਰਨਗੇ ਕਿ ਇਸ ਜਿਹਾ ਸ਼ਰਈ ਪ੍ਰਹੇਜ਼ਗਾਰ ਮਨੁੱਖ ਹੋਰ ਕੋਈ ਵਿਰਲਾ ਹੀ ਹੋਣਾ ਹੈ।

ਤੀਜਾ ਨੁਕਸ ਏਸ ਦਾ ਇਹ ਹੈ ਕਿ ਬਾਵਜੂਦ ਏਸ ਦੇ ਕਿ ਏਸ ਨੂੰ 1500/- ਤਕ ਮਹੀਨਾ ਤਨਖਾਹ ਮਿਲਦੀ ਰਹੀ ਹੈ, ਇਹ ਫੇਰ ਇਕ ਗੋਦੜੀ ਪੋਸ਼ ਗਰੀਬ ਹੈ। ਤੁਸੀਂ ਪੁਛੋਗੇ ਕਿ ਇਸ ਦੀ ਕੀ ਵਜ੍ਹਾ ਹੈ ? ਅੰਗਰੇਜ਼ੀ ਵਿਚ ਇਕ ਕਹਾਵਤ ਹੈ :

> The first day a man is a guest, the second day a burden, the third a pest.[1]

ਪਰ ਮਾਨ ਸਿੰਘ ਦੇ ਘਰ ਵਿਚ Every pest could be welcomed as a guest.[2]

ਪਰ ਜੋ guests (ਮਹਿਮਾਨ) ਹੁੰਦੇ ਸਨ, ਉਹ ਤਾਂ ਇਸ ਦੇ ਘਰ ਵਿਚ ਇਸ ਏਕਤਾ ਅਤੇ ਅਪਣੱਤ ਨਾਲ ਰਹਿੰਦੇ ਸਨ, ਜਿਸ ਦਾ ਨਮੂਨਾ ਮੈਂ ਕਹਿ ਸਕਦਾ ਹਾਂ ਕਿ ਸਾਨੂੰ ਹੋਰ ਕਿਤੇ ਨਹੀਂ ਲੱਭ ਸਕਦਾ। ਇਕ ਕਵੀ ਨੇ ਇਸ ਦੀ ਮਹਿਮਾਨ ਨਿਵਾਜੀ ਨੂੰ ਸਿੱਖੀ ਦੀ ਆਦਰਸ਼ਕ ਅਵਸਥਾ ਨਾਲ ਸਮਤਾ ਦਿਤੀ ਹੈ ਤੇ ਕਿਹਾ ਹੈ :

**ਮਾਨ ਸਿੰਘ ਨਾਮ ਤੇਰਾ, ਰਖਿਆ ਸੀ ਮਾਂਉਂ ਜਦ,**
**ਮਾਨ ਪਾਸੋਂ ਮਾਨੀਆ ਤੋਂ, ਸਦਾ ਹੀ ਪਿਆਰਿਆ !**

---

1. ਪਹਿਲੇ ਦਿਨ ਆਦਮੀ 'ਮਹਿਮਾਨ' ਹੁੰਦਾ ਹੈ, ਦੂਜੇ ਦਿਨ 'ਬੋਝ', ਤੀਜੇ ਦਿਨ 'ਚਮਚਿਚੜ'।
2. ਸਚੀ ਮੁਚੀ ਦੇ ਚਮਚਿਚੜ ਵੀ ਮਹਿਮਾਨਾਂ ਵਾਕੁਨ ਸਤਿਕਾਰੇ ਜਾਂਦੇ ਸਨ।

**ਸਿੱਖੀ ਵਿਚ ਮਾਨ ਪਾਸੇਂ, ਆਇਆ ਨੂੰ ਤੂੰ ਮਾਨ ਦੇਸੇਂ,**
**ਮਾਨ ਲੈਸੇਂ ਦਾਨ ਕਰ, ਸਦਾ ਹੀ ਸਵਾਰਿਆ।**
**ਘਰ ਤੇਰਾ ਜਿਥੇ ਹੁੰਦਾ, ਸਿੱਖੀ ਦੀ ਓ ਸ਼ਾਨ ਹੁੰਦਾ,**
**ਸਿੱਖੀ ਦਾ ਨਮੂਨਾ ਤੂੰ ਹੀ, ਦਸਦਾ ਹੀ ਜਾ ਰਿਹਾ।**
**ਮੇਰੀ ਹੈ ਅਸੀਸ ਇਹੋ, ਭਜੇਂ ਜਗਦੀਸ ਸਦਾ,**
**ਸੋਭਾ ਸੰਦੇ ਹਾਰ ਪਾਵੇਂ, ਸਿੱਖੀ ਦਿਆ ਲਾੜਿਆ !**

ਮਾਨ ਸਿੰਘ ਦਾ ਚੌਥਾ ਨੁਕਸ ਇਹ ਹੈ ਕਿ ਉਮਰ ਕਰਕੇ ਇਹ ਹੁਣ ਬੁਢਾਪੇ ਦੇ ਵਰੇਸ ਵਿਚ ਦਾਖਲ ਹੋ ਰਿਹਾ। ਪਰ ਕਈਆਂ ਨੂੰ ਇਹ ਮਾਲੂਮ ਨਹੀਂ ਹੋਣਾ ਕਿ ਦਿਲ ਕਰਕੇ ਇਹ ਅਜੇ ਜਵਾਨ ਹੈ, ਅਰ ਇਹ ਕਦੇ ਬੁੱਢਾ ਨਹੀਂ ਹੋਣ ਲਗਾ। ਇਸ ਨੇ ਛੋਟੀ ਉਮਰ ਵਿਚ ਹੀ ਇਕ ਮੈਗਜ਼ੀਨ ਚਲਾਇਆ ਸੀ। ਉਸ ਮੈਗਜ਼ੀਨ ਦੇ ਨਾਮ ਨੂੰ ਭੀ ਜਵਾਨੀ ਦੇ ਗਰਮ ਮਸਾਲੇ ਦੀ ਰਾੜ੍ਹ ਲਗੀ ਹੋਈ ਸੀ। ਮੈਗਜ਼ੀਨ ਦਾ ਨਾਮ ਸੀ 'Young Men's Magazine.' ਇਹ ਮੈਗਜ਼ੀਨ ਭੀ ਬੁੱਢਾ ਨਹੀਂ ਸੀ ਹੋਇਆ, ਕਿਉਂਕਿ ਜਵਾਨ ਹੀ ਮਰ ਗਿਆ ਸੀ, ਪਰ ਜਵਾਨੀ ਦੀ ਬਹਾਰ ਵਿਚ ਉਹ ਕੰਮ ਇੰਨਾ ਕਰ ਗਿਆ ਸੀ ਕਿ ਫਰਕੁਹਰ ਸਾਹਿਬ ਨੇ ਆਪਣੀ ਕਿਤਾਬ ਵਿਚ ਉਸ ਬਾਬਤ ਨੋਟ ਦਿਤਾ ਹੈ।[1]

ਇਹ ਗੱਲ ਤੁਸੀਂ ਸਾਰੇ ਮੰਨੋਗੇ ਕਿ ਉਮਰਾਂ ਦੇ ਤਜਰਬੇ ਨੇ ਮਾਨ ਸਿੰਘ ਦੇ ਕੌਮੀ ਜੋਸ਼ ਉਸ ਨੂੰ ਜ਼ਰਾ ਠੰਡਾ ਨਹੀਂ ਹੋਣ ਦਿਤਾ। ਪੰਥਕ ਆਸ਼ਰਮਾਂ ਲਈ ਇਸ ਦਾ ਦਿਲ ਅਜੇ ਤਕ ਉਸੇ ਉਚਿਆਈ ਤਕ ਉਛਾਲਾ ਖਾਂਦਾ ਹੈ ਜਿਸ ਹਦ ਤਕ ਜਵਾਨੀ ਵੇਲੇ ਇਸ ਦੇ ਅੰਦਰ ਕੁਰਬਾਨੀ ਦੇ ਜਜ਼ਬੇ ਉਛਲਦੇ ਸਨ। ਸਾਡੇ ਵਿਚੋਂ ਕਈਆਂ ਨੂੰ ਅਜੇ ਤਕ ਖਾਲਸਾ ਕਾਲਜ ਦੀ

---

1. There is a young men's Sikh Association in Lahore and Khalsa Young men's Association in Amritsar in imitation of the Y.M.C.A. and a young man's paper. The Khalsa young Men's Magazine is published...

Fresh life is stiring in the Sikh Community and the activities we have detailed all tend towards progress. Yet a very great deal remains to be done. The chief question of all is on the Sikh faith be made a living and inspiring force in the circumstances of modern Indian or not. (Farquhar, *Modern Religious Movements,* Oct. 1941.)

1907 ਵਾਲੀ ਸਟਰਾਈਕ ਭੁੱਲੀ ਨਹੀਂ ਹੋਣੀ। ਉਹ ਦਿਨ ਕਾਲਜ ਦੀ ਤਵਾਰੀਖ ਵਿਚ ਹਮੇਸ਼ਾਂ ਯਾਦ ਰਹਿਣ ਵਾਲੇ ਹਨ। ਓਦੋਂ ਹੀ ਸਰਦਾਰ ਧਰਮ ਸਿੰਘ ਦੀ ਪ੍ਰੇਮ ਸੇਵਾ ਦਾ ਤ੍ਰਿਸਕਾਰ ਹੋਇਆ ਸੀ ਤੇ ਮੇਜਰ ਹਿਲ ਨੇ ਕਿਹਾ ਸੀ labour of love is nonsense, ਕਿ ਪ੍ਰੇਮ ਦੀ ਸੇਵਾ ਇਕ ਫਜ਼ੂਲ ਗੱਲ ਹੈ।

ਉਸ ਵੇਲੇ ਸਾਰੀ ਕੌਮ ਵਿਚ ਜੋ ਨਾਰਾਜਗੀ ਪੈਦਾ ਹੋਈ ਉਹ ਤੇ ਹੋਣੀ ਹੀ ਸੀ, ਪੜ੍ਹਨ ਵਾਲੇ ਮੁੰਡਿਆਂ ਵਿਚ ਜੋ ਗੁੱਸੇ ਦਾ ਭਾਂਬੜ ਮਚਿਆ ਉਸ ਦੀ ਚਿਣਗ ਚੁਆਤੀ ਲਾਉਣ ਵਾਲਿਆਂ ਵਿਚੋਂ ਮਾਨ ਸਿੰਘ ਮੋਹਰੀਆਂ ਵਿਚੋਂ ਸੀ। ਮਾਨ ਸਿੰਘ ਉਸ ਵੇਲੇ ਜੋਸ਼ ਨਾਲ ਲਾਲ ਹੋਇਆ ਹੋਇਆ ਸੀ। ਇਸ ਦੀ ਜ਼ਬਾਨ ਅੱਗ ਦੀ ਲਾਟ ਵਾਕੁਨ ਕੰਬਦੀ ਸੀ। ਇਹ ਲੈਕਚਰ ਦੇਂਦਾ, ਗੱਲਾਂ ਕਰਦਾ, ਹਰ ਥਾਂ ਤੇ ਇਹੋ ਕਹਿੰਦਾ ਸੀ, "ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ।"

ਮਾਨ ਸਿੰਘ ਵਰਗੇ ਕਵੀਆਂ ਨੇ ਜੋ ਨਜ਼ਮ ਉਸ ਵੇਲੇ ਬੈਠ ਕੇ ਘੜੀ ਉਸ ਦੇ ਕੁਝ ਬੰਦ ਇਹ ਹਨ, ਜਿਨ੍ਹਾਂ ਤੋਂ ਇਸ ਦੀ ਤੇ ਇਸ ਦੇ ਸਾਥੀਆਂ ਦੀ ਉਸ ਵੇਲੇ ਦੀ ਮਾਨਸਕ ਅਵਸਥਾ ਦਾ ਪਤਾ ਲਗ ਸਕਦਾ ਹੈ :

**ਜਾਗ ਜਾਗ ਤੂੰ ਜਾਗ ਵੇ ਜਾਗ ਮਾਹੀ,**
**ਤੋੜ ਨੀਂਦ ਦੇ ਰਾਗ ਦੀ ਤਾਰ ਸਾਰੀ।**
**ਫੁੱਟ ਲੁੱਟ ਕੇ ਸਾਨੂੰ ਉਜਾੜ ਦਿਤਾ,**
**ਪੁੱਟ ਫੁੱਟ ਨੂੰ ਬਾਹਰ ਹੁਣ ਮਾਰ ਸਾਰੀ।**
**ਝਗੜੇ ਆਪਣੇ ਮੇਟ ਲਓ ਬਣੀ ਔਕੜ,**
**ਗਈ ਬਦਲ ਸਿਰੰਦੇ ਦੀ ਤਾਰ ਸਾਰੀ।**
**ਵੇਖੋ ਕੇਹੀ ਅਚੰਭੇ ਦੀ ਗੱਲ ਯਾਰੋ,**
**ਲੁੱਟੀ ਜਾਵਦੀ ਸ਼ੇਰਾਂ ਦੀ ਡਾਰ ਸਾਰੀ।**

**ਸਾਡੇ ਗੁਰੂ ਨੇ ਸੇਵਕ ਉਪਕਾਰ ਕੀਤਾ,**
**ਸਾਡੇ ਵੱਡਿਆਂ ਪ੍ਰੇਮ ਦੀ ਸੇਵ ਕੀਤੀ।**
**ਰਚਿਆ ਗੁਰੂ ਨੇ ਪੰਥ ਇਹ ਪ੍ਰੇਮ ਖਾਤਰ,**
**ਸੇਵਾ ਪ੍ਰੇਮ ਦੀ ਸਾਡੜੀ ਕੁੱਲ ਰੀਤੀ।**

ਹਾਏ ਕਹਿਰ ਜੇ ਕਹੇ 'ਫਜ਼ੂਲ' ਕੋਈ,
ਹਿੱਲ ਜੁੱਲ ਕੇ ਤੁਸੀਂ ਨਾ ਖਬਰ ਲੀਤੀ।
ਧ੍ਰਿਗ ਧ੍ਰਿਗ ਧ੍ਰਿਕਾਰ ਹੈ ਬਹੁਤ ਸਾਨੂੰ,
ਜੇਕਰ ਅਜੇ ਭੀ ਨੀਂਦ ਨੂੰ ਕਰੀ ਪ੍ਰੀਤੀ।

ਧਰਮ ਸਿੰਘ ਦੀ ਧਰਮ ਦੀ ਸੇਵ ਸਾਰੀ,
ਹਾਇ ਕੌਣ ਹੁਣ ਆਣ ਹਟਾਣ ਲੱਗਾ।
ਸਾਡੀ ਪ੍ਰੇਮ ਦੀ ਸੇਵ ਤੇ ਲੱਤ ਦੇ ਕੇ,
ਉਤੇ ਮਾਯਾ ਦਾ ਜਾਲ ਵਿਛਾਣ ਲੱਗਾ।
ਹਾਇ ਜਦੋਂ ਦੀ ਸੁਣੀ ਇਹ ਖਬਰ ਭੈੜੀ,
ਛਾਤੀ ਚੀਰ ਕਲੇਜੜੇ ਬਾਣ ਲੱਗਾ।
ਅੰਤ ਰੋਇ ਕੇ ਪੰਥ ਨੂੰ ਅਰਜ਼ ਕਰਦੇ,
ਸਾਡਾ ਨਾਮ ਨਿਸ਼ਾਨ ਹੁਣ ਜਾਣ ਲੱਗਾ।

ਜੇਕਰ ਅੰਤ ਨੂੰ ਕਰੋਗੇ ਕੰਮ ਐਸਾ,
ਐਸੇ ਕਾਲਜ ਨੂੰ ਸਾਡਾ ਸਲਾਮ ਹੋਵੇ।
ਜੇਹੀ ਕੌਮ ਵੀ ਜਾਇ ਕੇ ਘਰ ਬੈਠੇ,
ਗੱਲ ਗੱਲ ਦੀ ਜਿਹੜੀ ਗੁਲਾਮ ਹੋਵੇ।
ਐ ਪੰਥ ! ਤੂੰ ਜਾਗ, ਤੂੰ ਜਾਗ ਰਤੀ,
ਤੈਨੂੰ ਸੋਵਣਾ, ਸ਼ਾਲਾ, ਹਰਾਮ ਹੋਵੇ।
ਅਸਾਂ ਬੱਚਿਆਂ ਪੰਥ ਨੂੰ ਅਰਜ਼ ਕੀਤੀ,
ਤੇਰਾ ਕਾਲਜ ਹੁਣ ਪਿਆ ਨਿਲਾਮ ਹੋਵੇ।

*ਖਾਲਸਾ ਸਮਾਚਾਰ,* 20 ਫਰਵਰੀ 1907

ਖਾਲਸਾ ਕਾਲਜ ਦੀ ਸਲਾਮਤੀ ਲਈ ਇਹ ਜੋਸ਼ਿ-ਜਵਾਨੀ ਮਾਨ ਸਿੰਘ ਦੇ ਹਿਰਦੇ ਵਿਚ ਅਜੇ ਤਕ ਬਾਦਸਤੂਰ ਕਾਇਮ ਹੈ। ਅਜੇ ਮਸਾਂ ਮਹੀਨਾ ਹੋਇਆ ਹੈ ਖਾਲਸਾ ਕਾਲਜ ਦੀ ਉਸ ਮੀਟਿੰਗ ਨੂੰ, ਜਿਸ ਵਿਚ ਪ੍ਰੈਜ਼ੀਡੰਟ ਦੀ ਚੋਣ ਦਾ ਧੜੱਲੇਦਾਰ ਸਵਾਲ ਦਰਪੇਸ਼ ਸੀ।

ਜੋ ਹਿਸਾ ਉਸ ਬਹਿਸ ਵਿਚ ਮਾਨ ਸਿੰਘ ਨੇ ਲੀਤਾ ਉਹ ਇਸ ਦੇ ਮਿਤ੍ਰਾਂ ਦੀ ਨਜ਼ਰ ਵਿਚ ਕਾਬਲਿ-ਕਦਰ ਸੀ, ਪਰ ਜਿਨ੍ਹਾਂ ਨੂੰ ਮਾਨ ਸਿੰਘ ਦੇ ਕਾਲਜ ਨਾਲ ਪੁਰਾਣੇ ਜਜ਼ਬਾਤੀ ਸਨਬੰਧ ਦਾ ਪਤਾ ਹੈ, ਉਹ ਇਸ ਦੀ ਉਸ ਦਿਨ ਦੀ ਕਾਰਰਵਾਈ ਦਾ ਮੁੱਲ ਬਹੁਤ ਵਧੇਰਾ ਪਾ ਸਕਦੇ ਹਨ। ਮਾਨ ਸਿੰਘ ਦੇ ਮਿਤ੍ਰ ਭਾਵੇਂ ਇਸ ਗੱਲ ਦਾ ਕਿਤਨਾ ਮੁੱਲ ਪਾ ਲੈਣ, ਪਰ ਮੈਂ ਬੁਢੇਪੇ ਵਿਚ ਉਸ ਦੇ ਜੋਸ਼ਿ-ਜਵਾਨੀ ਨੂੰ ਨੁਕਸਾਂ ਦੀ ਫ਼ਹਿਰਿਸਤ ਵਿਚ ਹੀ ਗਿਣਾਂਗਾ।

ਮੈਂ ਮਾਨ ਸਿੰਘ ਦੀ ਕਵਿਤਾ ਦਾ ਜ਼ਿਕਰ ਕਰ ਆਇਆ ਹਾਂ, ਇਹ ਜੰਮਾਂਦਰੂ ਕਵੀ ਹੈ। ਪਰ ਇਹ ਕਵਿਤਾ ਤੁਹਾਨੂੰ ਪੜ੍ਹ ਕੇ ਸੁਣਾ ਨਹੀਂ ਸਕਦਾ। ਇਹ ਪੜ੍ਹਨ ਲਗਿਆਂ ਗੌਣ ਲਗ ਪੈਂਦਾ ਹੈ ਤੇ ਗੌਣ ਲਗਿਆ ਰੋਣ ਲਗ ਪੈਂਦਾ ਹੈ ਤੇ ਰੋਣ ਲਗਿਆਂ ਸੌਣ ਲਗ ਪੈਂਦਾ ਹੈ ਤੇ ਸੁਤਾ ਹੋਇਆ...

ਪਰ ਇਹ ਆਦਤ ਇਸ ਦੀ ਅਜ ਦੀ ਨਹੀਂ, ਇਹ ਵੀ ਜੰਮਾਂਦਰੂ ਹੈ। ਸੰਨ 1904 ਦਾ ਇਕ ਜ਼ਿਕਰ ਹੈ। ਪ੍ਰਿੰਸੀਪਲ ਜੋਧ ਸਿੰਘ ਓਦੋਂ ਸਰਦਾਰ ਬਹਾਦਰ ਨਹੀਂ ਸੀ, ਨਾ ਹੀ ਪ੍ਰਿੰਸੀਪਲ ਸੀ। ਅਖ਼ਬਾਰ ਵਿਚ ਰਪੋਟ ਇਉਂ ਛਪੀ ਹੋਈ ਹੈ :

> ਭਾਈ ਜੋਧ ਸਿੰਘ ਜੀ ਖਾਲਸਾ ਕਾਲਜ ਦੇ ਵਿਦਜਾਰਥੀ ਬੀ.ਏ. ਵਿਚ ਅੱਵਲ ਰਹੇ ਸੇ। ਉਨ੍ਹਾਂ ਨੂੰ ਅਜ ਇਸ ਸਭਾ ਨੇ ਵਿਦੈਗੀ ਦੇਣੀ ਸੀ... ਪਹਿਲੇ ਸ਼ਬਦ ਗਾਵਿਆ ਗਿਆ, ਫਿਰ ਭਾਈ ਮਾਨ ਸਿੰਘ ਵਿਦਜਾਰਥੀ ਖਾਲਸਾ ਕਾਲਜ ਕ੍ਰਿਤ ਵਧਾਈ ਦੀ ਮਨੋਹਰ ਕਵਿਤਾ ਭਾਈ ਰਲਾ ਸਿੰਘ ਨੇ ਸੁਣਾਈ।

*ਖਾਲਸਾ ਸਮਾਚਾਰ,* 11 ਮਈ, 1904

ਤੁਸੀਂ ਇਥੋਂ ਹੀ ਦੇਖ ਲਓ ਵਧਾਈ ਦੀ 'ਮਨੋਹਰ ਕਵਿਤਾ' ਲਿਖਣ ਵਾਲਾ ਤਾਂ ਮਾਨ ਸਿੰਘ ਸੀ, ਪਰ ਸੁਣਾਉਣ ਵਾਲਾ ਭਾਈ ਰਲਾ ਸਿੰਘ। ਇਸ ਨੂੰ ਆਪਣੀਆਂ ਕਵਿਤਾ ਸੁਨਾਉਣ ਲਈ ਸਾਰੀ ਉਮਰ ਹੀ 'ਰਲਾ ਸਿੰਘ' ਦੀ ਲੋੜ ਰਹੀ ਹੈ।

ਜੇਕਰ ਕਵੀ ਲਈ ਜ਼ਰੂਰੀ ਹੈ ਕਿ ਉਹ ਗਵੱਯਾ ਵੀ ਹੋਵੇ ਤਾਂ ਇਹ ਮਾਨ ਸਿੰਘ ਦਾ ਨੁਕਸ ਸਾਫ ਹੈ, ਪਰ ਬਗੈਰ ਗਵੱਯਾ ਬਣੇ ਦੇ ਕਵਿਤਾ ਵਿਚ ਜੋ ਉਸ ਨੇ ਆਪਣੀ ਕਾਰਾਗਰੀ ਦਿਖਾਈ ਹੈ ਉਹ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਆਪਣਾ ਮੁੱਲ ਰੱਖਦੀ ਹੈ। *ਵਿਕ੍ਰਮੋਰਵਸ਼ੀ* ਦਾ ਇਸ ਦਾ ਕੀਤਾ ਹੋਇਆ ਪੰਜਾਬੀ ਉਲਥਾ ਯੂਨੀਵਰਸਿਟੀ ਦੀ ਪੜ੍ਹਾਈ ਵਿਚ ਟੈਕਸਟ ਬੁਕ ਹੈ। ਇਸ ਦੇ ਭਰਥਰੀ ਦੇ ਅਨੁਵਾਦ, ਲੋਕਾਂ ਦੀ ਬਹੁਤ ਸ਼ਲਾਘਾ ਲੈ ਚੁਕੇ ਹਨ। ਸਰਦਾਰ ਉਮਰਾਓ ਸਿੰਘ ਜੀ ਮਜੀਠੀਆ ਨੇ *ਵੈਰਾਗ ਸ਼ੱਤਕ* ਦੇ ਅਨੁਵਾਦ ਬਾਬਤ

ਮਾਨ ਸਿੰਘ ਨੂੰ ਬਹੁਤ ਹੀ ਸ਼ਲਾਘਾ ਦੇ ਲਫ਼ਜ਼ ਕਹੇ ਹਨ[1] ਤੇ ਕੌਣ ਹੈ ਜੋ ਏਸ ਛੰਦ ਵਿਚ ਸੰਸਕ੍ਰਿਤ ਅਸਲ ਦੀ ਤਾਸੀਰ ਨੂੰ ਨਹੀਂ ਗਾਖਦਾ ?

ਨੰਬਰ ੪੨.

**ਕਦ ਆਵੇ ਉਹ ਸਮਾਂ ਸੁਹਾਵਾ ?**
**ਜਗ ਦੁਖਾਂ ਤੋਂ ਵਜਾਕੁਲ ਹੋਇ।**
**ਤਦ ਸੰਸਾਰ, ਜਾਇ ਬਨ ਅੰਦਰ,**
**ਸੁਖੀ ਬਹੂਾਂ ਜਗ ਚਿੰਤਾ ਖੋਇ।**
**ਗੰਗਾ ਕੰਢੇ, ਚੁੱਪ ਰਾਤ ਵਿਚ,**
**ਖਿੜੀ ਚਾਨਣੀ ਹੋ ਸੁਖਕਾਰ।**
**ਪ੍ਰੇਮ ਨੀਰ ਹੋ ਵਗਦਾ ਅੱਖੋਂ,**
**'ਸ਼ਿਵ, ਸ਼ਿਵ, ਸ਼ਿਵ' ਨਿਤ ਕਰਾਂ ਉਚਾਰ।**

*ਵੈਰਾਗ ਸ਼ੱਤਕ*

ਪਰ ਮਾਨ ਸਿੰਘ ਦਾ ਸਾਰਿਆਂ ਤੋਂ ਵਡਾ ਨੁਕਸ ਉਸ ਦੇ ਵਕੀਲ ਅਤੇ ਜਜ ਹੋਣ ਦੀ ਹੈਸੀਅਤ ਵਿਚ ਹੈ।

ਛੋਟੇ ਹੁੰਦਿਆਂ ਹੀ ਮਾਨ ਸਿੰਘ ਨੇ ਪੋਲੇਟਿਕਸ ਦੀ ਇਕ ਕਿਤਾਬ ਵਿਚ ਇਹ ਫਿਕਰਾ ਪੜ੍ਹਿਆ ਸੀ :

> Laws are generally found to the nets of a texture as the little creep through, the great break through, and the middle sized alone are entagled in.[2]

---

1. I have no hesitation to say that it would be very difficult, if not impossible, to render the original Sanskrit of Bhartri Hari with the greater literal accuracy and grace in the medium of our Punjabi tongue than of you have achieved...
2. ਕਾਨੂੰਨ ਦਾ ਜਾਲ ਏਸ ਕਿਸਮ ਦਾ ਬਣਿਆ ਹੁੰਦਾ ਹੈ ਕਿ ਉਸ ਦੇ ਛੇਕਾਂ ਵਿਚੋਂ ਛੋਟੇ ਜੰਤੂ ਤਿਲਕ ਕੇ ਲੰਘ ਜਾਂਦੇ ਹਨ, ਵਡੇ ਪਾੜ ਕੇ ਲੰਘ ਜਾਂਦੇ ਹਨ, ਕੇਵਲ ਦਰਮਿਆਨੇ ਉਸ ਵਿਚ ਉਲਝ ਜਾਂਦੇ ਹਨ।

ਮਾਨ ਸਿੰਘ ਜਦੋਂ ਤਕ ਤੇ ਵਕੀਲ ਸੀ ਤਦ ਤਕ ਤਾਂ ਏਸ ਨੇ ਆਪਣੇ ਕਈ ਮੁਅੱਕਲ ਜੋ ਛੋਟੇ-ਮੋਟੇ ਸਨ ਕਾਨੂੰਨ ਦੇ ਜਾਲ ਵਿਚ ਤਿਲਕਵਾਏ, ਤੇ ਕਈ ਵੱਡੀਆਂ ਅਸਾਮੀਆਂ ਕੋਲੋਂ ਕਾਨੂੰਨ ਤੁੜਵਾਇਆ ਵੀ। ਪਰ ਜਦ ਇਹ ਜੱਜ ਬਣ ਗਿਆ ਤਦ ਏਸ ਨੇ ਕਾਨੂੰਨ ਦੇ ਜਾਲ ਨੂੰ ਸਖਤ ਕਰੜਾ ਕਰ ਦਿਤਾ। ਇਸ ਦੇ ਜਾਲ ਵਿਚੋਂ ਫੇਰ ਕੋਈ ਤਿਲਕੋ-ਮੱਛੀ ਕਿਸੇ ਛੇਕ ਵਿਚੋਂ ਨਹੀਂ ਲੰਘ ਸਕੀ। ਇਸ ਦੇ ਜਾਲ ਵਿਚ ਸਾਡੇ ਸਾਰਿਆਂ ਦੇ ਦੇਖਦਿਆਂ-ਦੇਖਦਿਆਂ ਵਡੇ-ਵਡੇ ਮੱਛ ਫਸਦੇ ਰਹੇ ਹਨ। ਏਸੇ ਕਰਕੇ ਏਸ ਦੇ ਦੁਸ਼ਮਨ ਵੀ ਬਹੁਤ ਹੋ ਗਏ ਹਨ, ਜੋ ਇਸ ਦੀ ਏਸ ਉਲਟਬਾਜ਼ੀ ਨੂੰ ਕਦੇ ਮਾਫ਼ ਨਹੀਂ ਕਰ ਸਕਦੇ। ਮਾਨ ਸਿੰਘ ਦਾ ਇਹ ਕਸੂਰ ਸਾਫ ਹੈ ਕਿ ਵਕੀਲ ਹੋਣ ਦੀ ਹੈਸੀਅਤ ਵਿਚ ਏਸ ਨੇ ਕਾਨੂੰਨ ਦੀ ਜੋ ਵਰਤੋਂ ਕੀਤੀ ਹੈ, ਉਸ ਦੇ ਐਨ ਉਲਟ ਜੱਜ ਹੋਣ ਦੀ ਹੈਸੀਅਤ ਵਿਚ ਕੀਤੀ ਹੈ। ਬੇਸ਼ਕ ਮਾਨ ਸਿੰਘ ਦੀ ਕਾਨੂੰਨ ਦੀ ਕਰੜੀ ਵਰਤੋਂ ਦੁਨੀਆਦਾਰੀ ਦੇ ਲਿਹਾਜ ਨਾਲ ਨੁਕਸ ਵਾਲੀ ਗੱਲ ਸੀ, ਪਰ ਮਾਨ ਸਿੰਘ ਦੁਨੀਆਦਾਰ ਨਹੀਂ। ਕਾਨੂੰਨ ਦੀ ਅਮਲਦਾਰੀ ਵਿਚ ਮਾਨ ਸਿੰਘ ਦੁਨੀਆਂ ਵਲ ਨਹੀਂ ਤਕਦਾ ਏਹ ਅਸਮਾਨ ਵਲ ਦੇਖਦਾ ਹੈ ਤੇ ਉਸ ਹੁਕਮ ਤੋਂ ਡਰਦਾ ਰਹਿੰਦਾ ਹੈ ਜੋ ਹੁਕਮ, ਇਸ ਦੇ ਅਕੀਦੇ ਮੁਤਾਬਿਕ ਕਚੈਹਰੀ ਦੇ ਸਾਰੇ ਹੁਕਮਾਂ ਉਪਰ ਹਾਵੀ ਹੈ ਤੇ ਜਿਸ ਬਾਬਤ ਕਿਹਾ ਹੈ :

> There is but one law for all, namely that law which is governs all law, the law of creator...
>
> Edmund Burke,
> Impeachment of Warren Hastings

# ਪ੍ਰਧਾਨਗੀ ਭਾਸ਼ਨ

ਸਿੱਖ ਵਿਦਿਅਕ ਕਾਨਫ੍ਰੰਸ ਦੇ ਇਕਵੰਜਵੇਂ ਸਮਾਗਮ ਦੀ ਪ੍ਰਧਾਨਗੀ ਦਾ ਮੈਨੂੰ ਜੋ ਵਿਸ਼ੇਸ਼ ਸਨਮਾਨ ਬਖਸ਼ਿਆ ਗਿਆ ਹੈ, ਉਸ ਲਈ ਮੈਂ ਸਵਾਗਤੀ ਕਮੇਟੀ ਦਾ ਸ਼ੁਕਰ ਗੁਜ਼ਾਰ ਹਾਂ। ਇਹ ਸਨਮਾਨ ਅਤੀਤ ਵਿਚ ਮੇਰੇ ਤੋਂ ਪਹਿਲਾਂ ਹੋਰ ਕਈ ਵਧੇਰੇ ਸਬੁੱਧ ਵਿਅਕਤੀਆਂ ਨੂੰ ਮਿਲ ਚੁੱਕਾ ਹੈ ਜੋ ਸੱਚ ਮੁਚ ਹੀ ਇਸ ਦੇ ਹੱਕਦਾਰ ਸਨ। ਮੈਂ ਤਾਂ ਕੇਵਲ ਇਹੀ ਆਸ ਕਰ ਸਕਦਾ ਹਾਂ ਕਿ ਇਸ ਜ਼ਿੰਮੇਵਾਰੀ ਦੇ ਨਿਭਾ ਵਿਚ ਮੈਂ ਆਪਣੇ ਪੂਰਵ-ਵਰਤੀਆਂ ਤੇ ਉਨ੍ਹਾਂ ਆਤਮ-ਸਮਰਪੀ ਆਗੂਆਂ ਦੇ ਉੱਚ-ਪ੍ਰਮਾਣਾਂ ਨੂੰ ਪੁਜਣ ਦਾ ਯਤਨ ਕਰਾਂ ਜਿਨ੍ਹਾਂ ਨੇ ਸੰਸਥਾਗਤ ਜਥੇਬੰਦੀਆਂ ਰਾਹੀਂ ਵਿਦਿਆ ਦੇ ਪ੍ਰਸਾਰ ਦਾ ਮੁੱਢ ਬੰਨ੍ਹਿਆ।

ਅਜ ਮਹਾਰਾਸ਼ਟਰ ਵਿਖੇ ਇਸ ਮੰਚ ਤੋਂ ਬੋਲਣ ਸਮੇਂ ਮੇਰਾ ਪਹਿਲਾ ਕਰਤੱਵ ਮਹਾਨ ਸੰਤ ਨਾਮਦੇਵ ਜੀ ਨੂੰ ਸ਼ਰਧਾ ਦੇ ਫੁਲ ਭੇਂਟ ਕਰਨਾ ਹੈ ਜੋ ਇਤਿਹਾਸਿਕ ਤੌਰ ਉਤੇ ਉਨ੍ਹਾਂ ਭਗਤਾਂ ਵਿਚੋਂ ਸਭ ਤੋਂ ਪਹਿਲੇ ਭਗਤ ਹੋਏ ਹਨ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੀ ਹੋਈ ਹੈ। ਨਾਮਦੇਵ ਜੀ ਇਕ ਪੱਥ-ਪ੍ਰਦਰਸ਼ਕ ਸਨ। ਉਨ੍ਹਾਂ ਆਪਣੀ ਸ਼ਰਧਾ-ਭਗਤੀ ਨੂੰ ਆਪਣੀ ਮਾਤ ਬੋਲੀ ਵਿਚ ਵਿਅਕਤ ਕੀਤਾ, ਜੋ ਇਕ ਆਰੀਆ ਬੋਲੀ ਸੀ ਤੇ ਜਿਸ ਨਾਲ ਉੱਤਰੀ ਭਾਰਤ ਵਿਚ ਭਗਤੀ ਲਹਿਰ ਨੂੰ ਇਕ ਨਵੀਂ ਦਿਸ਼ਾ ਮਿਲੀ। ਮੈਂ ਵਿਦਿਆ-ਪ੍ਰਸਾਰ ਦੇ ਉਨ੍ਹਾਂ ਮੋਢੀਆਂ ਨੂੰ ਵੀ ਨਮਸਕਾਰ ਕਰਦਾ ਹਾਂ ਜੋ ਦੇਸ਼ ਦੇ ਇਸ ਭਾਗ ਵਿਚ ਸਰਗਰਮ ਰਹੇ। ਇਸ ਸੰਬੰਧ ਵਿਚ ਸਭ ਤੋਂ ਪਹਿਲਾਂ ਤੇ ਸਭ ਤੋਂ ਵਧ ਮਹੱਤਵ ਪੂਰਨ ਨਾਮ ਮਹਾਤਮਾ ਜੋਤੀ ਰਾਉ ਫੂਲੇ ਦਾ ਹੈ। ਉਹ ਅਜੇ ਆਪਣੇ ਮੁੱਢਲੇ ਤੀਹਿਆਂ ਵਿਚ ਹੀ ਸਨ ਜਦੋਂ ਉਨ੍ਹਾਂ 1848 ਦੇ ਕਰੀਬ ਪੂਨਾ ਵਿਖੇ ਜ਼ਾਤ-ਪਾਤ ਵਿਚ ਵੰਡੇ ਸਮਾਜ ਦੇ ਹੇਠਲੇ ਵਰਗ ਵਿਚੋਂ ਉਪਰ ਉਠ ਕੇ ਇਕ ਆਧੁਨਿਕ ਭਾਂਤ ਦੀ ਮਹਿਲਾ ਪਾਠਸ਼ਾਲਾ ਦੀ ਨੀਂਹ ਰਖੀ। ਜੋਤੀ ਰਾਉ ਫੂਲੇ ਵਿਦਿਆ ਤੇ ਸਮਾਜਿਕ ਸੁਧਾਰ ਦੇ ਕਾਰਜ ਵਿਚ ਲਿਪਤ ਇਕ ਮਹਾਨ ਹਸਤੀ ਸੀ। ਇਸ ਤੋਂ ਇਲਾਵਾ ਸਾਡਾ ਧਿਆਨ ਆਪ ਮੁਹਾਰਾ ਹੀ ਲੋਖਿਤਵਾਦੀ, ਰਨਾਡੇ, ਦਾਦਾ ਭਾਈ, ਤਿਲਕ, ਗੋਖਲੇ, ਭੰਡਾਰਕਰ, ਚੰਦਵਰਕਰ, ਕਰਵੇ, ਕਨੇ ਤੇ ਅੰਬੇਦਕਰ ਵਰਗੀਆਂ ਮਹਾਨ ਸ਼ਖ਼ਸੀਅਤਾਂ ਵਲ ਵੀ ਖਿੱਚਿਆ ਜਾਂਦਾ ਹੈ, ਜਿਨ੍ਹਾਂ ਨੇ ਦੇਸ਼ ਦੇ ਇਸ ਭਾਗ ਵਿਚ ਉੱਨਤੀ ਤੇ ਨਵੇਂ ਚਾਨਣ ਲਈ ਪ੍ਰਾਕਰਮ ਕੀਤਾ।

---

* ਇਹ ਭਾਸ਼ਣ 51ਵੀਂ ਸਰਵ ਹਿੰਦ ਸਿੱਖ ਵਿਦਿਅਕ ਕਾਨਫ੍ਰੰਸ ਲਈ ਲਿਖ ਕੇ ਭੇਜਿਆ ਸੀ।

ਅਸੀਂ ਇਸ ਸਾਲ ਸਵਰਗੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਜੋ ਮੇਰੇ ਭਾਈ ਸਨ ਤੇ ਜਿਨ੍ਹਾਂ ਦੀ ਯਾਦ ਨੂੰ ਇਹ ਕਾਨਫ੍ਰੰਸ ਸਮਰਪਿਤ ਹੈ, ਦੀ ਜਨਮ ਸ਼ਤਾਵਦੀ ਮਨਾ ਰਹੇ ਹਾਂ। ਇਹ ਇਕ ਸ਼ਾਨਦਾਰ ਸੰਯੋਗ ਹੈ ਕਿ ਤਿੰਨ ਸ਼ਖ਼ਸੀਅਤਾਂ ਜਿਨ੍ਹਾਂ ਨੇ ਵਿਅਕਤੀਗਤ ਤੇ ਸਮੂਹਕ ਰੂਪ ਵਿਚ ਸਿੱਖ ਧਰਮ ਦੀ ਧਾਰਮਕ, ਸਭਿਆਚਾਰਕ ਤੇ ਸਾਹਿੱਤਕ ਪੁਨਰ ਜਾਗ੍ਰਿਤੀ ਹਿਤ ਸਭ ਤੋਂ ਵਧ ਮਹੱਤਵ ਪੂਰਨ ਭਾਗ ਪਾਇਆ, ਇਕੋ ਸਾਲ 1872 ਵਿਚ ਪੈਦਾ ਹੋਈਆਂ, ਇਹ ਤਿੰਨ ਹਸਤੀਆਂ, ਭਾਈ ਵੀਰ ਸਿੰਘ, ਸਰਦਾਰ ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਤ੍ਰਿਲੋਚਨ ਸਿੰਘ ਸਨ। ਭਾਈ ਵੀਰ ਸਿੰਘ ਦੀ ਦੇਣ ਸਾਰਿਆਂ ਮੰਨੀ ਹੈ ਤੇ ਇਸ ਸ਼ਤਾਬਦੀ-ਵਰ੍ਹੇ ਵਿਚ ਸਾਰੇ ਦੇਸ਼ ਵਿਚ ਸਰਾਹੀ ਜਾ ਰਹੀ ਹੈ। ਪਰ ਮੈਂ ਆਪਣੇ ਕਰਤਬ ਵਿਚ ਕੋਤਾਹੀ ਕਰ ਰਿਹਾ ਹੋਵਾਂਗਾ ਜੇ ਮੈਂ ਇਸ ਸਮੇਂ ਭਾਈ ਵੀਰ ਸਿੰਘ ਜੀ ਦੇ ਮਿਤ੍ਰਾਂ ਤੇ ਸਾਥੀਆਂ, ਖ਼ਾਸ ਕਰਕੇ ਉਨ੍ਹਾਂ ਦੋ ਮਹਾਨ ਸ਼ਖ਼ਸੀਅਤਾਂ, ਜਿਨ੍ਹਾਂ ਦਾ ਮੈਂ ਪਿੱਛੇ ਜ਼ਿਕਰ ਕੀਤਾ ਹੈ, ਨੂੰ ਸ਼ਰਧਾਂਜਲੀ ਅਰਪਣ ਨਾ ਕਰਾਂ ਜਿਨ੍ਹਾਂ ਨੇ ਮੇਰੇ ਸਵਰਗਵਾਸੀ ਭਾਈ ਨੂੰ ਆਪਣੇ ਜੀਵਨ ਉਦੇਸ਼ਾਂ ਦੀ ਪੂਰਤੀ ਹਿਤ ਤਨੋਂ ਮਨੋਂ ਸਹਿਜੋਗ ਤੇ ਸਹਾਇਤਾ ਦਿਤੀ। ਭਾਵੇਂ ਇਕੱਲੇ ਦੁਕੱਲੇ ਵਿਅਕਤੀ ਵੀ ਆਪਣੀ ਕੌਮ ਤੇ ਦੇਸ਼ ਦੇ ਇਤਿਹਾਸ ਦੀ ਸਿਰਜਣਾ ਵਿਚ ਆਪਣਾ ਭਾਗ ਪਾਉਂਦੇ ਹਨ, ਪਰ ਇਕ ਪਾਇਦਾਰ ਪੁਨਰ-ਨਿਰਮਾਣ ਕੇਵਲ ਪ੍ਰਤਿਭਾਵਾਨ ਹਸਤੀਆਂ ਦੇ ਸਾਂਝੇ ਉੱਦਮ ਦੁਆਰਾ ਹੀ ਸੰਭਵ ਹੁੰਦਾ ਹੈ ਜਿਸ ਨਾਲ ਉਹ ਹਰ ਚੀਜ਼ ਉਤੇ ਇਕ ਅਮਿਟ ਪ੍ਰਭਾਵ ਛਡ ਜਾਂਦੇ ਹਨ, ਜਿਸ ਨੂੰ ਉਹ ਸੋਧਣਾ, ਸੁਧਾਰਨਾ ਜਾਂ ਬਦਲਣਾ ਚਾਹੁੰਦੇ ਹਨ।

ਸਰ ਸੁੰਦਰ ਸਿੰਘ ਮਜੀਠੀਆ ਪੰਜਾਬ ਦੇ ਪ੍ਰਸਿੱਧ ਮਜੀਠੀਆ ਪਰੀਵਾਰ, ਜਿਸ ਦੀ ਆਪਣੇ ਭਾਈਚਾਰੇ ਪ੍ਰਤੀ ਸੇਵਾ ਦੀ ਪਰੰਪਰਾ ਬੜੀ ਲੰਮੀ ਹੈ, ਦੀ ਅੰਸ਼ ਸਨ। ਉਹ ਇਕ ਰਈਸ ਘਰਾਣੇ ਵਿਚ ਜਨਮੇ, ਪਰ ਉਨ੍ਹਾਂ ਦੇ ਮਨ ਵਿਚ ਸਿੱਖ ਧਰਮ ਤੇ ਪਰੰਪਰਾ ਲਈ ਪਿਆਰ ਬਹੁਤ ਡੂੰਘਾ ਸੀ। ਸਰਦਾਰ ਤ੍ਰਿਲੋਚਨ ਸਿੰਘ ਜ਼ਰਾ ਵਖਰੀ ਮਿੱਟੀ ਦੇ ਬਣੇ ਹੋਏ ਸਨ। ਉਨ੍ਹਾਂ ਆਪਣੀ ਅਸਾਧਾਰਨ ਯੋਗਤਾ ਤੇ ਸਵੈ-ਯਤਨ ਨਾਲ ਸਿੱਖ ਪੁਨਰ-ਨਿਰਮਾਣ ਦੀ ਲਹਿਰ ਵਿਚ ਬੜੀ ਉੱਚੀ ਪਦਵੀ ਪ੍ਰਾਪਤ ਕਰ ਲਈ। ਕਿਸੇ ਅਦਭੁਤ ਭਾਵੀ ਤੇ ਸ਼ਾਇਦ ਸਾਂਝੇ ਉਦੇਸ਼ਾਂ ਤੇ ਨੀਤੀ ਦੀ ਪ੍ਰੇਰਨਾ ਅਧੀਨ ਅਤੇ ਆਪਣੇ ਸਭ ਤੋਂ ਵਧ ਸਿੱਖ ਸਭਿਆਚਾਰ ਤੇ ਮਰਯਾਦਾ ਲਈ ਦ੍ਰਿੜ ਪਿਆਰ ਕਰਕੇ ਇਹ ਤਿੰਨ ਹਸਤੀਆਂ ਮੁੱਢਲੀ ਜਵਾਨੀ ਤੋਂ ਹੀ ਇਕ ਦੂਜੇ ਲਈ ਤੀਬਰ ਖਿੱਚ ਮਹਿਸੂਸ ਕਰਨ ਲਗ ਪਈਆਂ ਸਨ। ਇਸ ਖਿੱਚ ਵਿਚੋਂ ਇਕ ਐਸੀ ਦੋਸਤੀ ਤੇ ਆਪਸੀ ਆਦਰ ਭਾਵ ਵਿਕਸਿਆ ਜੋ ਉਨ੍ਹਾਂ ਦੇ ਜੀਵਨ ਦੇ ਅੰਤਿਮ ਦਿਨਾਂ ਤਕ ਸਥਿਰ ਰਿਹਾ। ਉਨ੍ਹਾਂ ਦਾ ਕੰਮ ਪਰਸਪਰ ਪੂਰਕ ਸੀ, ਜਿਸ ਵਿਚ ਹਰ ਵਿਅਕਤੀ ਸਾਂਝੇ

ਆਸ਼ਿਆਂ ਦੀ ਪੂਰਤੀ ਲਈ ਵਧ ਤੋਂ ਵਧ ਯੋਗਦਾਨ ਦੇ ਰਿਹਾ ਸੀ। ਸਰ ਸੁੰਦਰ ਸਿੰਘ ਮਜੀਠੀਆ ਹਰ ਅਫਸਰ ਨੂੰ ਆਪਣੀ ਪ੍ਰਤਿਭਾ ਦੇ ਗੌਰਵ, ਸਵੈ-ਸਤਿਕਾਰ ਤੇ ਵਿਸ਼ਵਾਸ ਦੇ ਰੰਗ ਵਿਚ ਰੰਗ ਦੇਂਦੇ ਸਨ, ਭਾਵੇਂ ਇਹ ਅਵਸਰ ਕਿਸੇ ਕਾਨਫ੍ਰੰਸ, ਕਮੇਟੀ ਮੀਟਿੰਗ ਜਾਂ ਕਿਸੇ ਹੋਰ ਸਭਾ ਦੀ ਪ੍ਰਧਾਨਗੀ ਦਾ ਹੋਵੇ ਤੇ ਭਾਵੇਂ ਅੰਗਰੇਜ਼ ਅਧਿਕਾਰੀਆਂ ਤੋਂ ਕੋਈ ਅਜਿਹਾ ਸਹਿਯੋਗ ਪ੍ਰਾਪਤ ਕਰਨ ਦਾ ਜੋ ਉਹ ਵੈਸੇ ਦੇਣਾ ਨਾ ਚਾਹੁੰਦੇ ਹੋਣ। ਸਰਦਾਰ ਤ੍ਰਿਲੋਚਨ ਸਿੰਘ ਨੇ ਆਪਣੇ ਅਸਾਧਾਰਨ ਗੁਣਾਂ ਨੂੰ ਭਿੰਨ-ਭਿੰਨ ਸਕੀਮਾਂ, ਸੁਝਾਵਾਂ ਤੇ ਸਰਗਰਮੀਆਂ ਦੀ ਯੋਜਨਾ-ਬੰਦੀ, ਡਰੈਫਟਿੰਗ, ਪ੍ਰਬੰਧ ਤੇ ਲਾਗੂ ਕਰਨ ਆਦਿ ਵਿਚ ਵਰਤਿਆ। ਭਾਈ ਵੀਰ ਸਿੰਘ ਆਪਣੀ ਕੋਮਲ ਕਲਪਣਾ, ਧਾਰਮਕ ਉਮਾਹ ਤੇ ਅਨੁਭਵੀ ਸ਼ਕਤੀ ਕਾਰਨ ਇਕ ਅਜਿਹੀ ਸ਼ਕਤੀ ਦੇ ਥੰਮ ਸਨ, ਜਿਸ ਤੋਂ ਇਸ ਸਾਰੇ ਉੱਦਮ ਨੂੰ ਪ੍ਰੇਰਨਾ ਮਿਲਦੀ ਸੀ। ਜਿਥੇ ਉਹ ਇਸ ਕਾਰਜ ਨੂੰ ਆਸਰਾ, ਸੇਧ ਤੇ ਪ੍ਰੇਰਨਾ ਦੇਣ ਵਿਚ ਇਕ ਚਿਟਾਨ ਵਾਂਗ ਸਥਿਰ ਰਹੇ, ਉਨ੍ਹਾਂ ਨੂੰ ਕਦੇ ਵੀ ਪ੍ਰਸਿੱਧੀ ਜਾਂ ਮਾਣ-ਮਰਯਾਦਾ ਦੀ ਲਾਲਸਾ ਨਹੀਂ ਸੀ ਹੋਈ। ਸਗੋਂ ਇਸ ਦੇ ਉਲਟ ਉਨ੍ਹਾਂ ਆਪਣਾ ਜੀਵਨ ਲੁਕੇ ਰਹਿਣ ਦੀ ਚਾਹ ਅਧੀਨ ਬਿਤੀਤ ਕੀਤਾ, ਪ੍ਰਸਿੱਧੀ ਜਾਂ ਕਿਸੇ ਪਲੈਟਫਾਰਮ ਤੋਂ ਦਿਖਾਵੇ ਦੀ ਰੁਚੀ ਉਨ੍ਹਾਂ ਦੇ ਸੁਭਾਅ ਵਿਚ ਸ਼ਾਮਲ ਨਹੀਂ ਸੀ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਇਨ੍ਹਾਂ ਤਿੰਨਾਂ ਹਸਤੀਆਂ ਨੇ ਜੋ ਕੁਝ ਵੀ ਕਰਨਾ ਚਾਹਿਆ ਉਸ ਵਿਚ ਇਕ ਚਮਤਕਾਰੀ ਸਫਲਤਾ ਪ੍ਰਾਪਤ ਕੀਤੀ, ਭਾਵੇਂ ਇਸ ਦਾ ਸੰਬੰਧ ਵਿਧਾਨਕ ਸੁਧਾਰ ਨਾਲ ਸੀ, ਭਾਵੇਂ ਆਪਣੀ ਮਾਤ ਭਾਸ਼ਾ ਦੇ ਸਾਹਿਤਕ ਪੁਨਰ-ਨਿਰਮਾਣ ਨਾਲ ਤੇ ਭਾਵੇਂ ਬਹੁਤ ਸਾਰੀਆਂ ਵਿਦਿਅਕ, ਸਖਾਵਤੀ ਤੇ ਹੋਰ ਅਜਿਹੀਆਂ ਸੰਸਥਾਵਾਂ ਦੇ ਚਲਾਉਣ ਨਾਲ ਜੋ ਅਜ ਤਕ ਕਾਇਮ ਹਨ। ਇਨ੍ਹਾਂ ਮੋਢੀਆਂ ਦੀ ਸੂਝ ਸਿਆਣਪ ਦਾ ਇਕ ਹੋਰ ਵਡਾ ਸਬੂਤ 'ਪੰਜਾਬ ਐਂਡ ਸਿੰਧ ਬੈਂਕ ਲਿਮਿਟਿਡ' ਦੀ ਸਥਾਪਨਾ ਸੀ। ਇਸ ਦੇ ਵਰਤਮਾਨ ਚੇਅਰਮੈਨ ਸਰਦਾਰ ਇੰਦਰਜੀਤ ਸਿੰਘ ਇਕ ਬੜੀ ਦੀਰਘ-ਦ੍ਰਿਸ਼ਟੀ, ਕਲਪਣਾ ਤੇ ਦ੍ਰਿੜ ਚਰਿਤ੍ਰ ਵਾਲੇ ਵਿਅਕਤੀ ਹਨ। ਇਸ ਦੀ ਚੜ੍ਹਦੀਆਂ ਕਲਾਂ ਵਿਚ ਜਾ ਰਹੀ ਹਾਲਤ ਭਾਈ ਵੀਰ ਸਿੰਘ, ਸਰ ਸੁੰਦਰ ਸਿੰਘ ਮਜੀਠੀਆ ਤੇ ਸਰਦਾਰ ਤ੍ਰਿਲੋਚਨ ਸਿੰਘ ਵਰਗੇ ਬਾਨੀਆਂ ਨੂੰ ਇਕ ਨਿਤ-ਪ੍ਰਜ੍ਵਲਿਤ ਸ਼ਰਧਾਂਜਲੀ ਭੇਟ ਕਰਦੀ ਹੈ।

ਭਾਈ ਵੀਰ ਸਿੰਘ ਦੀਆਂ ਲਿਖਤਾਂ ਤੇ *ਖਾਲਸਾ ਸਮਾਚਾਰ* ਦੇ ਵਿਸ਼ੇਸ਼ ਸੰਪਾਦਕੀ ਲੇਖਾਂ ਨੇ ਸਿੱਖ ਵਿਦਿਅਕ ਕਾਨਫ੍ਰੰਸਾਂ ਦੇ ਅਰੰਭਿਕ ਦਹਾਕੇ ਵਿਚ ਵਿਦਿਆਰਥੀਆਂ ਨੂੰ ਪ੍ਰੇਰਨਾ ਬਖਸ਼ੀ। ਇਨ੍ਹਾਂ ਦੁਆਰਾ ਕੁਝ ਅਜਿਹੇ ਵਿਆਪਕ ਆਦਰਸ਼ ਨਿਰਧਾਰਤ ਕੀਤੇ ਗਏ ਜਿਨ੍ਹਾਂ ਦੀ ਸਾਰਥਕਤਾ ਵਿਸ਼ਵ ਵਿਆਪੀ ਸੀ। ਇਨ੍ਹਾਂ ਦਾ ਮੁੱਖ ਆਸ਼ਾ ਪਦਾਰਥਕ ਗਿਆਨ

ਤੇ ਅੰਦਰਲੇ ਰੂਹਾਨੀ ਚਾਨਣ ਵਿਚਾਲੇ ਸੰਤੁਲਨ ਲੱਭਣਾ ਸੀ। ਪਰ ਅਜ ਇਹ ਸੰਤੁਲਨ ਟੁੱਟ ਗਿਆ ਜਾਪਦਾ ਹੈ। ਇਸ ਦਾ ਪਰਿਣਾਮ ਬੜਾ ਸਪਸ਼ਟ ਹੈ। ਹੁਣ ਵਿਦਿਆ ਦੇ ਖੇਤਰ ਵਿਚ ਮੁਰਦੇਹਾਣ ਤੇ ਕੜਵਾਹਟ ਛਾਈ ਹੋਈ ਹੈ। ਹਰ ਤਰਫ ਵਿਸ਼ਾਦ ਵਿਆਪਕ ਹੈ। ਹਰ ਥਾਂ ਤਨਾਉ ਤੇ ਤੂਫਾਨ ਦੇ ਚਿੰਨ੍ਹ ਦਿਸਦੇ ਹਨ। ਉਦਾਸੀ, ਸੁਦਾਅ, ਹਿੰਸਾ ਤੇ ਸਨਾਇਵਿਕ ਖੀਣਤਾ ਦੀਆਂ ਅਲਾਮਤਾਂ ਆਮ ਵੇਖਣ ਵਿਚ ਆਉਂਦੀਆਂ ਹਨ।

ਇਹ ਸਭ ਕੀ ਹੈ ? ਮੈਨੂੰ ਤਾਂ ਇਹ ਸਥਿਤੀ ਇਕੋ ਸੱਚ ਦੀ ਸੂਚਕ ਪ੍ਰਤੀਤ ਹੁੰਦੀ ਹੈ ਕਿ ਆਤਮਾ ਬੁਧੀ ਦੇ ਜਬਰ ਵਿਰੁਧ ਆਪਣਾ ਰੋਸ ਪ੍ਰਗਟ ਕਰ ਰਹੀ ਹੈ। ਮਨੁੱਖੀ ਮਨ ਉਨ੍ਹਾਂ ਜੰਜੀਰਾਂ ਨੂੰ ਤੋੜ ਦੇਣਾ ਲੋਚਦਾ ਹੈ ਜਿਨ੍ਹਾਂ ਵਿਚ ਇਸ ਨੂੰ ਇਸ ਦੇ ਆਪਣੇ ਹੀ ਪਦਾਰਥਵਾਦ ਨੇ ਜਕੜ ਦਿਤਾ ਹੈ। ਇਹ ਸਾਰੀਆਂ ਗੱਲਾਂ ਕਹਿੰਦੇ ਹੋਏ ਮੈਨੂੰ ਇਹ ਇਨਕਾਰ ਨਹੀਂ ਕਿ ਟੈਕਨਾਲੋਜੀ ਦੇ ਖੇਤਰ ਵਿਚ ਇਕ ਹੈਰਾਨੀ ਕਰਨ ਵਾਲਾ ਵਿਸਤਾਰ ਆਇਆ ਹੈ, ਪਰ ਪਦਾਰਥ ਉੱਨਤੀ ਮਾਦੀ ਸੰਸਾਰ ਉੱਤੇ ਅਧਿਕਾਰ ਪਾਉਣ ਤੇ ਭਿੰਨ-ਭਿੰਨ ਪਦਾਰਥਾਂ ਨੂੰ ਨਿਤ ਨਵੇਂ ਸੰਦਾਂ ਦੀ ਵਰਤੋਂ ਨਾਲ ਉਪਯੋਗ ਵਿਚ ਲਿਆਉਣ ਤੋਂ ਅੱਗੇ ਨਹੀਂ ਟੱਪ ਸਕੀ। ਪਰ ਇਸ ਉਪਯੋਗ ਲਈ ਤਾਰੀ ਕੀਮਤ ਨਿਸਬਤਨ ਬਹੁਤ ਜ਼ਿਆਦਾ ਹੈ। ਮਨੁੱਖ ਮਸ਼ੀਨ ਦਾ ਦਾਸ ਬਣ ਗਿਆ ਹੈ। ਇਸ ਵਿਚ ਸ਼ੱਕ ਨਹੀਂ ਕਿ ਮਨੁੱਖ ਸ਼ਕਤੀਵਰ ਹੋ ਗਿਆ ਹੈ, ਪਰ ਇਸ ਨਾਲ ਉਸ ਦਾ ਨਿਸਤਾਰਾ ਨਹੀਂ ਹੋਇਆ ਜਿਵੇਂ ਕਿ ਹੋਣਾ ਚਾਹੀਦਾ ਸੀ। ਸਗੋਂ ਇਸ ਦੇ ਸਿੱਟੇ ਬਿਲਕੁਲ ਉਲਟ ਨਿਕਲੇ ਹਨ। ਮਨੁੱਖ ਨੂੰ ਪ੍ਰਮਾਣ-ਬਲ ਤਾਂ ਪ੍ਰਾਪਤ ਹੋ ਗਿਆ ਹੈ, ਪਰ ਇਸ ਦੇ ਸਿੱਟੇ ਬੜੇ ਚਿੰਤਾਜਨਕ ਹਨ। ਪਦਾਰਥ ਦੀ ਸਰਬ-ਸ਼ਕਤੀਮਾਨਤਾ ਖ਼ਤਰੇ ਦੀ ਸੂਚਕ ਹੈ। ਇਸ ਦੀਆਂ ਮਹਾਨ ਸ਼ਕਤੀ ਸੰਭਾਵਨਾਵਾਂ ਦੇ ਬੀਜ ਵਿਚ ਹੀ ਇਕ ਸਵੈ-ਘਾਤਕ ਰੁਚੀ ਵਰਤਮਾਨ ਹੈ।

ਇਹ ਕੋਈ ਨਵਾਂ ਰੋਗ ਨਹੀਂ। ਇਹ ਅਠ੍ਹਾਰਵੀਂ ਸਦੀ ਦੇ ਤਰਕਵਾਦ, ਜਿਸ ਨੇ ਮਾਨਵਤਾ ਦੇ ਨਾਂ ਤੇ ਰੱਬਤਾ ਨੂੰ ਖ਼ਤਮ ਕਰ ਦਿਤਾ, ਦੇ ਨਾਲ ਹੀ ਅਰੰਭ ਹੋ ਗਿਆ ਸੀ। ਪਰ ਕਿੱਸਾ ਏਥੇ ਹੀ ਖ਼ਤਮ ਨਹੀਂ ਹੁੰਦਾ ਮਾਨਵਤਾ ਦੀ ਅਭਿਧਾਰਨਾ ਛੇਤੀ ਹੀ ਇਕ ਸਿਆਸੀ ਰੰਗ ਪਕੜ ਗਈ ਤੇ ਰਾਜ ਤੇ ਜਨ-ਹਿਤਕਾਰੀ ਰਾਜ ਦੀ ਧਾਰਨਾ ਨਾਲ ਰਲ-ਗੱਡ ਹੋ ਗਈ ਜਿਸ ਵਿਚੋਂ ਕਈ ਸਰਬਾਧਿਕਾਰੀ ਸ਼ਾਸਨ-ਪੱਧਤੀਆਂ ਨੇ ਜਨਮ ਲਿਆ। ਭਾਵੇਂ ਇਨ੍ਹਾਂ ਖ਼ਿਆਲਾਂ ਨੇ ਇਕ ਸੀਮਤ ਉੱਦੇਸ਼ ਦੀ ਪੂਰਤੀ ਨਿਰਸੰਦੇਹ ਕੀਤੀ ਤੇ ਇਨ੍ਹਾਂ ਕਾਰਨ ਕਈ ਦੇਸ਼ਾਂ ਦੇ ਕੁਦਰਤੀ ਸਾਧਨਾਂ ਦੇ ਵਿਕਾਸ ਦੇ ਖੇਤਰ ਵਿਚ ਕੁਝ ਭਲਾ ਵੀ ਹੋਇਆ, ਪਰ ਇਸ ਨਾਲ ਕਈ ਹੋਰ ਸਮੱਸਿਆਵਾਂ ਖੜੀਆਂ ਹੋ ਗਈਆਂ। ਇਸ ਵਰਤਾਰੇ ਦੇ ਹੜ੍ਹ ਵਿਚ

ਵਿਅਕਤੀ ਅਲੋਪ ਹੋ ਗਿਆ। ਸ਼ਖ਼ਸੀ ਉੱਦਮ ਦੀ ਪ੍ਰੇਰਨਾ ਅਲੋਪ ਹੋ ਗਈ। ਪ੍ਰਯੋਜਨ ਗੁਣ ਤੇ ਯੋਗਤਾ ਦੇ ਸਿਧਾਂਤ ਵਿਚ ਤਬਦੀਲੀ ਆ ਗਈ। ਸਦਾਚਾਰਕ ਕਦਰਾਂ ਨੂੰ ਇਕ ਡੂੰਘਾ ਧੱਕਾ ਲਗਾ। ਪਰ ਸਭ ਤੋਂ ਵਡਾ ਦੁਖਾਂਤ ਇਹ ਵਾਪਰਿਆ ਕਿ ਮਨੁੱਖ ਆਪਣਾ ਮਨੁੱਖੀ ਗੌਰਵ ਗਵਾ ਬੈਠਾ।

ਲੋਕਤਾਂਤ੍ਰਿਕ ਰਾਜਾਂ ਵਿਚ ਵੀ ਹਾਲਾਤ ਇਸ ਤੋਂ ਬਿਹਤਰ ਨਹੀਂ ਸਨ। ਰਾਜ ਕਾਜ ਦੇ ਮੁਆਮਲਿਆਂ ਵਿਚ ਨੌਕਰਸ਼ਾਹੀ ਦਾ ਸੁਸਤ ਤੇ ਆਡੰਬਰੀ ਪ੍ਰਬੰਧ ਹਰ ਥਾਂ ਇਕ ਪ੍ਰਕਾਰ ਦੇ ਅਕਾਰਜ ਤੇ ਭ੍ਰਿਸ਼ਟਾਚਾਰ ਦੀ ਜਿਲ੍ਹਣ ਵਿਚ ਫਸ ਗਿਆ। ਉਦਯੋਗੀ-ਕਰਨ ਤੇ ਸਰਮਾਇਦਾਰੀ ਨੇ ਲੁੱਟ-ਖਸੁੱਟ, ਦੁਖ-ਕਲੇਸ਼ ਤੇ ਗੰਦੀਆਂ ਸ਼ਹਿਰੀ ਬਸਤੀਆਂ ਨੂੰ ਜਨਮ ਦਿਤਾ। ਹਾਲਾਤ ਦੀ ਇਸ ਗੜਬੜ ਕਾਰਨ ਮਨੁੱਖੀ ਆਤਮਾ ਨੂੰ ਇਕ ਅਸਹਿ ਦੁਖ ਝੱਲਣਾ ਪਿਆ। ਵਿਦਿਆਰਥੀਆਂ ਵਿਚ ਬੇਚੈਨੀ, ਅਨੁਸ਼ਾਸਨਹੀਣਤਾ ਤੇ ਉਨ੍ਹਾਂ ਦਾ ਆਮ ਵਤੀਰਾ ਇਕ ਵਿਆਪਕ ਰੋਗ ਦਾ ਅੰਗ ਮਾਤਰ ਹੈ। ਪਰ ਸਵਾਲ ਪੈਦਾ ਹੁੰਦਾ ਹੈ ਕਿ ਕੀ ਇਸ ਵਿਚੋਂ ਬਾਹਰ ਨਿਕਲਣ ਦਾ ਕੋਈ ਰਾਹ ਵੀ ਹੈ ? 1937 ਵਿਚ ਆਈਨਸਟਾਈਨ ਨੇ ਕਿਹਾ ਸੀ :

> ਸਾਨੂੰ ਇਹ ਜਾਣ ਕੇ ਦ੍ਰਵ ਜਾਣਾ ਚਾਹੀਦਾ ਹੈ ਕਿ ਸਭਿਅ ਮਨੁੱਖੀ ਹੋਂਦ ਦੇ ਥੰਮ ਆਪਣੀ ਪੁਖ਼ਤਗੀ ਗਵਾ ਚੁਕੇ ਹਨ। ਜਿਨ੍ਹਾਂ ਕੌਮਾਂ ਦਾ ਰੁਤਬਾ ਕਦੇ ਬਹੁਤ ਉੱਚਾ ਸੀ ਅਜ ਉਹ ਜਾਬਰ ਰਾਜ-ਅਧਿਕਾਰੀਆਂ ਸਾਹਵੇਂ ਗੋਡੇ ਟੇਕ ਦੇਂਦੀਆਂ ਹਨ ਜਿਹੜੇ ਉਚਿਤ ਅਨੁਚਿਤ ਦਾ ਨਿਰਣਾ ਖੁਲ੍ਹਮ ਖੁੱਲ੍ਹਾ ਆਪਣੇ ਹਿੱਤਾਂ ਦੇ ਪ੍ਰਸੰਗ ਵਿਚ ਕਰਦੇ ਹਨ।...
>
> ਅਜ ਨਾ-ਇਨਸਾਫੀ ਦੇ ਵਿਰੁਧ ਉਹ ਮੁੱਢਲਾ ਪ੍ਰਤਿਕਰਮ ਵੀ ਨਹੀਂ ਮਿਲਦਾ ਜੋ ਜੀਵਨ ਦੀ ਲੰਮੀ ਸ਼ਾਹਰਾਹ ਉਤੇ ਮਨੁੱਖ ਦੇ ਮੁੜ ਅਸਭਿਅਤਾ ਦੀ ਗੋਦ ਵਿਚ ਜਾ ਡਿੱਗਣ ਵਿਰੁਧ ਇਕੋ ਇਕ ਬਚਾ ਹੈ।

ਮੈਂ ਆਈਨਸਟਾਈਨ ਦੇ ਹਵਾਲੇ ਨਾਲ ਗੱਲ ਕਰ ਰਿਹਾ ਹਾਂ। ਉਹ ਸੰਸਾਰ ਦਾ ਸਭ ਤੋਂ ਵੱਧ ਪ੍ਰਤਿਭਾਵਾਨ ਵਿਗਿਆਨੀ ਮੰਨਿਆ ਗਿਆ ਹੈ। ਉਹ ਆਪਣੇ ਨਿਸ਼ਚਿਆਂ ਤੇ ਵਿਸ਼ਵਾਸਾਂ ਵਿਚ ਬਹੁਤ ਹੱਦ ਤਕ ਪ੍ਰਾਚੀਨ ਭਾਰਤੀ ਦਰਸ਼ਨ ਦੀ ਜੀਵਨ-ਵਿਧੀ ਦੇ ਨਿਕਟ ਵਿਚਰਦਾ ਹੈ। ਉਸ ਦਾ ਵਿਸ਼ਵਾਸ ਸੀ :

> ਰਹਸਵਾਦੀ ਪਦਾਰਥਵਾਦੀ ਨਾਲੋਂ ਉੱਚਾ ਉਠ ਜਾਂਦਾ ਸੀ, ਪਰ ਭੌਤਕ ਤੇ ਅਧਿਆਤਮਕ ਵਿਚਕਾਰ ਲਕੀਰ ਖਿੱਚ ਸਕਣਾ ਸੰਭਵ ਨਹੀਂ ਸੀ।

ਉਸ ਨੇ ਕਿਹਾ ਸੀ :

> ਸਾਡੇ ਅਨੁਭਵ ਦਾ ਅਨੂਪਤਮ ਵਿਸ਼ੈ ਰਹੱਸ ਦੀ ਖੋਜ ਹੈ ਇਹ ਸਭ ਸੱਚੀ ਕਲਾ ਤੇ ਵਿਗਿਆਨ ਦਾ ਸੋਮਾ ਹੈ। ਉਹ ਬੰਦਾ ਜਿਸ ਲਈ ਇਹ ਜਜ਼ਬਾ ਓਪਰਾ ਹੈ ਅਤੇ ਜਿਸ ਕੋਲ ਇਸ ਦੇ ਅਦਭੁਤ ਰਸ ਵਿਚ ਕੀਲੇ ਜਾਣ ਦੀ ਵਿਹਲ ਨਹੀਂ, ਮੋਇਆਂ ਸਮਾਨ ਹੈ। ਉਹ ਇਕ ਬੰਦ ਸੋਚ ਤੇ ਬੰਧ ਨਜ਼ਰ ਵਾਲਾ ਵਿਅਕਤੀ ਹੈ।

ਆਈਨਸਟਾਈਨ ਦੇ ਸ਼ਬਦਾਂ ਦਾ ਮਹੱਤਵ ਬਹੁਤ ਡੂੰਘਾ ਹੈ। ਇਨ੍ਹਾਂ ਵਿਚ ਸਦਾਚਾਰਕ ਕਦਰਾਂ ਦੇ ਪੁਨਰ-ਨਿਰਮਾਣ ਦੀ ਚੇਸ਼ਟਾ ਹੈ। ਇਨ੍ਹਾਂ ਵਿਚ ਮਨੁੱਖ ਦੀ ਵਿਸਮੈ-ਸ਼ਕਤੀ ਨੂੰ ਜਗਾਉਣ ਦੀ ਕੋਸ਼ਿਸ਼ ਹੈ ਜੋ ਉਸ ਦੇ ਵਿਚਾਰ ਵਿਚ ਸਭ ਕਲਾ ਤੇ ਵਿਗਿਆਨੀ ਦਾ ਸੋਮਾ ਹੈ। ਇਸ ਲਈ ਉਹ ਰਹੱਸਵਾਦੀ ਨੂੰ ਪਦਾਰਥਵਾਦੀ ਨਾਲੋਂ ਉਚੇਰਾ ਮੰਨਦਾ ਹੈ।

1873 ਵਿਚ ਜਦੋਂ ਸਿੰਘ ਸਭਾ ਲਹਿਰ ਸ਼ੁਰੂ ਹੋਈ ਇਸ ਦਾ ਇਕ ਮਨੋਰਥ ਵਿਦਿਆ ਦੀ ਰਫ਼ਤਾਰ ਨੂੰ ਤੇਜ਼ ਕਰਨਾ ਸੀ। ਉਸ ਸਮੇਂ ਦੇ ਹਾਲਾਤ ਉਸੇ ਹੀ ਦਹਾਕੇ ਵਿਚ ਕੀਤੀਆਂ ਡਾਕਟਰ ਟਰੰਪ ਦੀਆਂ ਹੇਠ ਲਿਖੀਆਂ ਟਿੱਪਣੀਆਂ ਤੋਂ ਸਹਿਜੇ ਹੀ ਸਮਝੇ ਜਾ ਸਕਦੇ ਹਨ :

> ਇਸ ਲਈ ਮੈਂ 1870 ਦੇ ਅੰਤਲੇ ਦਿਨਾਂ ਵਿਚ ਇਸ ਆਸ਼ੇ ਨਾਲ ਭਾਰਤ ਵਲ ਚਲ ਪਿਆ ਕਿ ਉਥੇ ਪੁਜ ਕੇ ਸਾਰੀਆਂ ਮੁਸ਼ਕਲਾਂ ਸਹਿਜੇ ਹੀ ਰਫ਼ਾ ਹੋ ਜਾਣਗੀਆਂ। ਪਰ ਜਦੋਂ ਮੈਂ ਲਾਹੌਰ ਵਿਖੇ ਦੋ ਸਿੱਖ ਗ੍ਰੰਥੀਆਂ ਨੂੰ ਆਪਣੀ ਸਹਾਇਤਾ ਲਈ ਆਪਣੇ ਕਾਰਜ ਨਾਲ ਜੋੜਿਆ ਤਾਂ ਮੈਨੂੰ ਇਹ ਜਾਣ ਕੇ ਬੜੀ ਹੈਰਾਨੀ ਹੋਈ ਕਿ ਉਨ੍ਹਾਂ ਨੂੰ ਗੁਰੂ ਗ੍ਰੰਥ ਦੇ ਠੀਕ ਸਿਧਾਂਤਾਂ ਦੀ ਸਪਸ਼ਟ ਸੂਝ ਪ੍ਰਾਪਤ ਨਹੀਂ ਸੀ। ਹੋਰ ਵਿਅਕਤੀ ਵੀ ਜਿਨ੍ਹਾਂ ਦੀ ਵਿਦਵਤਾ ਦੀ ਮੇਰੇ ਕੋਲ ਸਿਫਾਰਸ਼ ਕੀਤੀ ਗਈ ਸੀ, ਉਤਨੇ ਹੀ ਅਗਿਆਨੀ ਸਾਬਤ ਹੋਏ। ਮੈਂ ਇਸ ਗ੍ਰੰਥ ਦੇ ਵਿਚਾਰਾਂ ਦੀ ਵਿਆਖਿਆ ਹਿਤ ਸੱਤ ਵਰ੍ਹੇ ਬਿਤੀਤ ਕੀਤੇ ਹਨ, ਅਤੇ ਇਹ ਕੰਮ ਕੁਝ ਏਨਾ ਕਠਨ ਸਾਬਤ ਹੋਇਆ ਹੈ ਕਿ ਜਿਸ ਦੀ ਮੈਂ ਕਦੇ ਕਲਪਨਾ ਵੀ ਨਹੀਂ ਸੀ ਕੀਤੀ। ਭਾਵੇਂ ਮੈਨੂੰ ਵੈਸੇ ਹੀ ਆਸਾ ਨਹੀਂ ਕਿ ਗੁਰੂ ਗ੍ਰੰਥ ਬਹੁਤੇ ਪਾਠਕ ਖਿੱਚ ਸਕੇਗਾ, ਪਰ ਮੈਨੂੰ ਇਹ ਸੰਭਾਵਨਾ ਹੋਰ ਵੀ ਘੱਟ ਦਿਸਦੀ ਹੈ ਕਿਉਂਕਿ ਸਿੱਖ ਧਰਮ ਇਕ ਬਿਨਸ ਰਿਹਾ ਧਰਮ ਹੈ ਜੋ ਛੇਤੀ ਹੀ ਬੀਤੇ ਦਾ ਇਤਿਹਾਸ ਬਣ ਕੇ ਰਹਿ ਜਾਵੇਗਾ।

ਕਾਫੀ ਦੇਰ ਬਾਅਦ 1909 ਵਿਚ ਮੈਕਾਲਫ ਨੇ ਵੀ ਅਜਿਹੇ ਬੰਦਿਆਂ ਦੀ ਥੁੜ ਬਾਰੇ ਲਿਖਿਆ ਜੋ ਸਿੱਖਾਂ ਦੇ ਇਸ ਪੂਜਜ ਗ੍ਰੰਥ ਦੀ ਵਿਆਖਿਆ ਕਰ ਸਕਣ। ਇਹ ਲਗਪਗ ਇਹੋ

ਸਮਾਂ ਸੀ ਜਦੋਂ ਸਿੱਖ ਵਿਦਿਅਕ ਕਮੇਟੀ ਨਾ ਕੇਵਲ ਸ਼ਹਿਰੀ ਸਗੋਂ ਪੇਂਡੂ ਇਲਾਕਿਆਂ ਵਿਚ ਵੀ ਵਿਦਿਆ ਦੇ ਪ੍ਰਚਾਰ ਦਾ ਅਮਲੀ ਪ੍ਰੋਗਰਾਮ ਅਰੰਭ ਕਰ ਚੁੱਕੀ ਸੀ। ਇਸ ਕਮੇਟੀ ਨੇ ਬੜਾ ਸ਼ਾਨਦਾਰ ਕੰਮ ਕੀਤਾ। ਸਿੱਖਾਂ ਵਿਚ ਪੜ੍ਹੇ ਲਿਖੇ ਲੋਕਾਂ ਦੀ ਗਿਣਤੀ ਛੇਤੀ ਹੀ ਆਸ ਤੋਂ ਕਿਤੇ ਵਧ ਹੋ ਗਈ। ਪਰ ਵਿਦਿਅਕ ਪ੍ਰਣਾਲੀ ਦੀ ਵਿਉਂਤਬੰਦੀ ਬਰਤਾਨਵੀ ਸਰਕਾਰ ਦੇ ਹੱਥਾਂ ਵਿਚ ਸੀ। ਇਸ ਪ੍ਰਣਾਲੀ ਦੀ ਬਣਤ ਇਕ ਲੋਹੇ ਦੇ ਸੰਚੇ ਵਾਲੀ ਸੀ। ਵਿਦਿਆਰਥੀਆਂ ਦੀ ਸਿੱਖਿਆ ਨੂੰ ਪਹਿਲਾਂ ਇਸ ਸੱਚ ਵਿਚ ਢਲਣਾ ਪੈਂਦਾ ਸੀ। ਧਾਰਮਕ ਸਿਖਿਆ ਦੀ ਲੋਚਾ ਇਸ ਢਲੀ ਹੋਈ ਚੀਜ਼ ਨੂੰ ਹੀ ਥੋੜ੍ਹੀ ਬਹੁਤ ਪੁਠ ਦੇ ਕੇ ਪੂਰੀ ਹੋ ਸਕਦੀ ਸੀ। ਵਿਦਿਅਕ ਪ੍ਰਣਾਲੀ ਦਾ ਸੰਗਠਨ ਇਕ ਖ਼ਾਸ ਮਨੋਰਥ ਦੀ ਪੂਰਤੀ ਵਾਸਤੇ ਕੀਤਾ ਗਿਆ ਸੀ। ਇਸ ਦਾ ਆਸ਼ਾ ਗਿਆਨ ਦਾ ਚਾਨਣ ਦੇਣਾ ਨਹੀਂ ਸਗੋਂ ਵਿਦੇਸ਼ੀ ਸ਼ਾਸਨ ਦੀਆਂ ਲੋੜਾਂ ਦੀ ਪੂਰਤੀ ਸੀ। ਸਾਰਾ ਪ੍ਰਬੰਧ ਮੂਲ ਵਿਚ ਨੌਕਰੀਆਂ ਨਾਲ ਬੱਝਾ ਹੋਇਆ ਸੀ। ਫਿਰ ਵੀ ਕਲਰਕੀ ਦੀ ਭਰਵੀਂ ਫਸਲ ਦੀ ਕਟਾਈ ਦੇ ਨਾਲ ਅਧੀਨ ਉਪਜ ਦੇ ਰੂਪ ਵਿਚ ਇਸ ਵਿਚੋਂ ਕੁਝ ਚਾਨਣਾ ਜ਼ਰੂਰ ਉਪਜਿਆ। ਅੰਗਰੇਜ਼ੀ ਵਿਦਿਆ ਦਾ ਇਕ ਫੌਰੀ ਸਿੱਟਾ ਇਹ ਨਿਕਲਿਆ ਕਿ ਪੜ੍ਹੀ ਲਿਖੀ ਸ਼ਰੇਣੀ ਆਪਣੇ ਵਿਰਸੇ ਤੋਂ ਬੇਮੁਖ ਹੋਣੀ ਸ਼ੁਰੂ ਹੋ ਗਈ। ਇਸ ਦਸ਼ਾ ਵਿਚ ਸਥਿਤੀ ਕੀ ਸੀ, ਇਸ ਪ੍ਰਸ਼ਨ ਦੇ ਉਤਰ ਲਈ ਮੈਂ ਬੰਕਿਮ ਚੰਦਰ ਚੈਟਰਜੀ ਦੀਆਂ ਲਿਖਤਾਂ ਵਿਚੋਂ ਹਵਾਲਾ ਦੇਵਾਂਗਾ ਜਿਸ ਨੇ 1886 ਵਿਚ ਨਿਮਨ ਅੰਕਿਤ ਸ਼ਬਦ ਲਿਖੇ :

> ਮੁਸ਼ਕਿਲ ਇਹ ਹੈ ਕਿ ਪੜ੍ਹੇ ਲਿਖੇ ਲੋਕ ਪੁਰਾਣੇ ਪੰਡਿਤਾਂ ਦੇ ਮੂਲ ਸਿਧਾਂਤਾਂ ਨੂੰ ਆਸਾਨੀ ਨਾਲ ਸਮਝ ਨਹੀਂ ਸਕਦੇ ਅਤੇ ਇਹ ਸਮੱਸਿਆ ਇਨ੍ਹਾਂ ਸਿਧਾਂਤਾਂ ਦੇ ਸੰਸਕ੍ਰਿਤ ਤੋਂ ਬੰਗਾਲੀ ਵਿਚ ਅਨੁਵਾਦ ਤੋਂ ਬਾਅਦ ਵੀ ਬਣੀ ਰਹਿੰਦੀ ਹੈ। ਇਹ ਉਨ੍ਹਾਂ ਦਾ ਦੋਸ਼ ਨਹੀਂ। ਇਹ ਉਨ੍ਹਾਂ ਦੀ ਵਿਦਿਆ ਦਾ ਸੁਭਾਵਕ ਪਰਿਣਾਮ ਹੈ। ਯੂਰਪੀ ਵਿਚਾਰ ਦੀਆਂ ਵਿਧੀਆਂ ਪ੍ਰਾਚੀਨ ਭਾਰਤ ਦੇ ਵਿਚਾਰਾਂ ਤੋਂ ਕੁਝ ਏਨੀਆਂ ਭਿੰਨ ਹਨ ਕਿ ਭਾਸ਼ਾ ਦਾ ਉਲਥਾ ਉਨ੍ਹਾਂ ਦੀ ਪੂਰੀ ਸਮਝ ਲਈ ਕਾਫੀ ਨਹੀਂ, ਕਿਉਂਕਿ ਇਹ ਉਲਥਾ ਵਿਚਾਰਾਂ ਦਾ ਅਨੁਵਾਦ ਨਹੀਂ ਹੁੰਦਾ, ਸਾਡੀਆਂ ਪੜ੍ਹੀਆਂ ਲਿਖੀਆਂ ਸ਼ਰੇਣੀਆਂ ਆਪਣੇ ਬਚਪਨ ਤੋਂ ਪੱਛਮੀ ਚਿੰਤਨ-ਵਿਧੀਆਂ ਦਾ ਅਨੁਸਰਨ ਕਰਦੀਆਂ ਰਹੀਆਂ ਹਨ ਅਤੇ ਪ੍ਰਾਚੀਨ ਭਾਰਤੀ ਚਿੰਤਨ-ਵਿਧੀਆਂ ਤੋਂ ਜਾਣੂ ਨਹੀਂ ਹਨ। ਇਸ ਲਈ ਜੇ ਇਹ ਚੀਜ਼ਾਂ ਉਨ੍ਹਾਂ ਨੂੰ ਸਮਝਾਉਣੀਆਂ ਹਨ ਤਾਂ ਪੱਛਮੀ ਵਿਧੀਆਂ ਅਪਣਾਉਣੀਆਂ ਹੀ ਪੈਂਦੀਆਂ ਹਨ ਤੇ ਪੱਛਮੀ ਵਿਚਾਰਾਂ ਦੀ ਸਹਾਇਤਾ ਲੈਣੀ ਹੀ ਪੈਂਦੀ ਹੈ।

ਇਹ ਵਿਚਾਰ 1886 ਵਿਚ ਪ੍ਰਗਟਾਏ ਗਏ ਸਨ। ਉਦੋਂ ਤੋਂ ਹੁਣ ਤੱਕ ਲਗ ਪਗ ਇਕ ਸਦੀ ਬੀਜ ਚੁਕੀ ਹੈ, ਪਰ ਸਮੱਸਿਆ ਮੂਲ ਰੂਪ ਵਿਚ ਉਂਜ ਹੀ ਖੜੀ ਹੈ। ਸਗੋਂ ਇਹ ਪਹਿਲਾਂ ਨਾਲੋਂ ਵਧੇਰੇ ਜਟਿਲ ਹੋ ਗਈ ਹੈ। ਉਚੇਰੀ ਪੱਧਰ ਦੀ ਸਿਖਿਆ ਵਿਚ ਦੇਸੀ ਬੋਲੀਆਂ ਦੀ ਮਾਧਿਅਮ ਦੇ ਤੌਰ ਉਤੇ ਵਰਤੋਂ ਲੁੜੀਂਦੇ ਸਿੱਟੇ ਪੈਦਾ ਨਹੀਂ ਕਰ ਸਕੀ। ਕਾਰਨ ਬੜੇ ਸਪਸ਼ਟ ਹਨ। ਸਾਡੀਆਂ ਦੇਸੀ ਬੋਲੀਆਂ ਅਜੇ ਬਣ ਰਹੀਆਂ ਹਨ ਅਤੇ ਇਕ ਐਸੇ ਪੜਾਅ ਉਤੇ ਖੜੀਆਂ ਹਨ, ਜਿਥੇ ਇਨ੍ਹਾਂ ਅਜੇ ਵਿਚਾਰਾਂ ਦੀ ਸੰਗਤ ਤੇ ਪ੍ਰਗਟਾਉ ਲਈ ਢੁਕਵੀਂ ਅਵਸਥਾ ਪੈਦਾ ਕਰਨ ਲਈ ਸ਼ਕਤੀਸਾਲੀ ਤੇ ਲਚਕਦਾਰ ਭਾਸ਼ਾਵਾਂ ਵਿਚ ਵਿਕਸਿਤ ਹੋਣਾ ਹੈ। ਅਜੇ ਸਾਡਾ ਵਧੇਰੇ ਬਲ ਬਦੇਸ਼ੀ ਬੋਲੀਆਂ ਤੋਂ ਅਨੁਵਾਦ ਉਤੇ ਹੈ। ਪਰ ਅਨੁਵਾਦ ਕਿਸੇ ਭਾਸ਼ਾ ਨੂੰ ਕੇਵਲ ਜੁੱਸਾ ਪ੍ਰਦਾਨ ਕਰਦਾ ਹੈ, ਵਿਚਾਰ ਅਣਪਚੇ ਹੀ ਰਹਿ ਜਾਂਦੇ ਹਨ। ਸਰੀਰ ਵਧਦਾ ਹੈ, ਪਰ ਆਤਮਾ ਵੰਚਿਤ ਰਹਿ ਜਾਂਦੀ ਹੈ। ਇਸ ਸੰਬੰਧ ਵਿਚ ਪ੍ਰਸਿੱਧ ਚੀਨੀ ਅਖਾਣ ਬਹੁਤ ਢੁੱਕਵਾਂ ਹੈ: 'ਵਿਦਿਆ ਜੇ ਵਿਚਾਰ ਵਿਚ ਰਚਦੀ ਨਹੀਂ ਤਾਂ ਇਕ ਵਿਅਰਥ ਮਿਹਨਤ ਹੈ।' ਮੇਰਾ ਇਹ ਭਾਵ ਨਹੀਂ ਕਿ ਇਹ ਸਭ ਕੁਝ ਬੰਦ ਕਰ ਦੇਣਾ ਚਾਹੀਦਾ ਹੈ। ਮੇਰਾ ਸੁਝਾਵ ਕੇਵਲ ਇਹ ਹੈ ਕਿ ਇਸ ਦੇ ਨਾਲ-ਨਾਲ ਸਾਨੂੰ ਆਪਣੀ ਭਾਸ਼ਾ ਨੂੰ ਉਨ੍ਹਾਂ ਪੁਸਤਕਾਂ ਦੇ ਅਨੁਵਾਦਾਂ ਦੁਆਰਾ ਵੀ ਅਮੀਰ ਬਣਾਉਣਾ ਚਾਹੀਦਾ ਹੈ ਜਿਨ੍ਹਾਂ ਵਿਚ ਸਾਡਾ ਆਪਣਾ ਪੁਰਾਣਾ ਵਿਰਸਾ ਬੰਦ ਪਿਆ ਹੈ। ਇਸ ਸੰਬੰਧ ਵਿਚ ਜੇ ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਮਾਣ ਦਿਆਂ ਤਾਂ ਅਢੁਕਵਾਂ ਨਹੀਂ ਹੋਵੇਗਾ। ਉਨ੍ਹਾਂ ਪੰਜਾਬ ਵਿਚ ਸਭ ਤੋਂ ਪਹਿਲਾਂ ਸੰਸਕ੍ਰਿਤ ਰਚਨਾਵਾਂ ਦੇ ਲੋਕਾਂ ਦੀ ਆਮ ਬੋਲ ਚਾਲ ਦੀ ਭਾਸ਼ਾ ਵਿਚ ਅਨੁਵਾਦ ਕਰਨ ਦਾ ਸੰਕਲਪ ਕੀਤਾ। ਉਨ੍ਹਾਂ ਦੇ ਸ਼ਾਹੀ ਦਰਬਾਰ ਵਿਚ ਪ੍ਰਾਚੀਨ ਭਾਰਤੀ ਕਾਵਿ ਤੋਂ ਜਾਣੂ 52 ਕਵੀ ਸਨ। ਜਿਨ੍ਹਾਂ ਪੁਰਾਣੀਆਂ ਸ਼ਾਸਤਰੀ ਰਚਨਾਵਾਂ ਤੋਂ ਸ਼ਾਨਦਾਰ ਅਨੁਵਾਦ ਕੀਤੇ। ਮੈਂ ਅਨੁਵਾਦਤ ਪੁਸਤਕਾਂ ਦੇ ਨਾਵਾਂ ਦੀ ਗਿਣਤੀ ਨਹੀਂ ਕਰਾਂਗਾ ਅਤੇ ਨਾ ਹੀ ਮੈਂ ਤੁਹਾਨੂੰ ਉਨ੍ਹਾਂ ਮਹਾਨ ਦਾਤਾਂ ਦੇ ਵਡੇ-ਵਡੇ ਮਾਇਕ ਇਨਾਮਾਂ ਦਾ ਵੇਰਵਾ ਦੇਵਾਂਗਾ ਜੋ ਅਨੁਵਾਦਕਾਂ ਨੂੰ ਦਿਤੇ ਗਏ। ਮੈਂ ਕੇਵਲ ਇਹੀ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸ਼ਾਸਤਰੀ ਵਿਦਿਆ ਦੀ ਸਹਾਇਤਾ ਨਾਲ ਦੇਸੀ ਬੋਲੀਆਂ ਦੀ ਬੁਨਿਆਦ ਪੱਕੀ ਕਰਨੀ ਚਾਹੀਦੀ ਹੈ। ਇਸ ਬੁਨਿਆਦ ਬਿਨਾਂ ਬਦੇਸ਼ੀ ਅਨੁਵਾਦਾਂ ਦੀ ਭੀੜ ਸਾਡੇ ਭਾਸ਼ਾਈ ਢਾਂਚੇ ਨੂੰ ਬਹੁਤ ਬੋਝਲ ਬਣਾ ਦੇਵੇਗੀ। ਉਲਾਰ ਵਿਦਿਆ ਅਯੋਗਤਾ ਦੇ ਹੀਣ ਭਾਵ ਨੂੰ ਜਨਮ ਦਿੰਦੀ ਹੈ। ਇਹ ਹੀਣ ਭਾਵ ਆਪਣੇ ਅੰਦਰ ਵਿਸ਼ਾਦ, ਬੇਚੈਨੀ ਤੇ ਹਿੰਸਾ ਦੇ ਖ਼ਤਰਿਆਂ ਨੂੰ ਪਾਲਦਾ ਰਹਿੰਦਾ ਹੈ।

ਸਾਨੂੰ ਭਾਰਤ ਵਿਚ ਯੂਨੀਵਰਸਿਟੀਆਂ ਦੀ ਗਿਣਤੀ ਵਿਚ ਤੇਜ਼ੀ ਨਾਲ ਹੋ ਰਹੇ ਵਾਧੇ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ। ਇਹ ਸ਼ਾਇਦ ਠੀਕ ਹੀ ਕਿਹਾ ਗਿਆ ਹੈ ਕਿ ਯੂਨੀਵਰਸਿਟੀਆਂ ਲੋਕ-ਆਤਮਾ ਦਾ ਸ਼ੀਸ਼ਾ ਹੁੰਦੀਆਂ ਹਨ। ਮੈਂ ਇਹ ਗੱਲ ਆਪਣੀ ਯਾਦਾਸ਼ਤ ਤੋਂ ਹੀ ਲਾਰਡ ਹਾਲਡੇਨ ਦੇ ਇਕ ਕਥਨ ਦੇ ਹਵਾਲੇ ਨਾਲ ਕਰ ਰਿਹਾ ਹਾਂ। ਜੇ ਇਹ ਸੱਚ ਹੈ ਤਾਂ ਸਪਸ਼ਟ ਹੀ ਕਿਤੇ ਕੁਝ ਗੜਬੜ ਜ਼ਰੂਰ ਹੈ। ਜਾਂ ਸ਼ੀਸ਼ੇ ਵਿਗੜ ਗਏ ਹਨ ਤੇ ਜਾਂ ਫਿਰ ਲੋਕਾਂ ਦੀ ਆਤਮਾ ਭ੍ਰਿਸ਼ਟ ਗਈ ਹੈ। ਇਹ ਸਮਾਂ ਹੈ ਕਿ ਅਸੀਂ ਇਸ ਰੋਗ ਦੀ ਤਸ਼ਖ਼ੀਸ (ਪੜਤਾਲ) ਕਰੀਏ ਤੇ ਇਸ ਦੇ ਇਲਾਜ ਦਾ ਕੋਈ ਆਹਰ ਪਾਹਰ ਸੋਚੀਏ। ਯੂਨੀਵਰਸਿਟੀਆਂ ਦੇ ਸ਼ੀਸ਼ਿਆਂ ਵਿਚ ਪਏ ਸਭ ਵਿਗਾੜ ਦੂਰ ਕੀਤੇ ਜਾਣ। ਉਹ ਨਾ ਕੇਵਲ ਲੋਕਾਂ ਦੀ ਆਤਮਾ ਨੂੰ ਮੂਰਤੀਮਾਨ ਕਰਨ ਸਗੋਂ ਠੀਕ ਬਿੰਬ ਨੂੰ ਮੂਰਤੀਮਾਨ ਕਰਨ ਦਾ ਇਹ ਸੱਚ ਆਪਣੇ ਆਪ ਨੂੰ ਸੋਧਣ ਤੇ ਲੋਕਾਂ ਦੇ ਮਾਨਸਿਕ ਟੇਢ ਨੂੰ ਸਿੱਧਿਆਂ ਕਰਨ ਦਾ ਅਵਸਰ ਵੀ ਹੋਣਾ ਚਾਹੀਦਾ ਹੈ। ਇਸ ਦਾ ਇਲਾਜ ਮੂਲ ਰੂਪ ਵਿਚ ਯੂਨੀਵਰਸਿਟੀਆਂ ਦੇ ਉਪ-ਕੁਲਪਤੀਆਂ ਦੇ ਹੱਥਾਂ ਵਿਚ ਹੈ। ਇਸ ਵਿਚ ਸੰਦੇਹ ਨਹੀਂ ਕਿ ਉਨ੍ਹਾਂ ਨੂੰ ਆਪਣੇ ਕੰਮ ਵਿਚ ਬੜੀਆਂ ਭਾਰੀਆਂ ਮੁਸ਼ਕਲਾਂ ਦਰਪੇਸ਼ ਹਨ, ਪਰ ਇਨ੍ਹਾਂ ਦੇ ਬਾਵਜੂਦ ਪਹਿਲ ਉਨ੍ਹਾਂ ਹੀ ਕਰਨੀ ਹੈ। ਉਹ ਆਪਣੇ ਅਮਲੀ ਤਜਰਬੇ ਵਿਚੋਂ ਪ੍ਰਾਪਤ ਕੀਤੀ ਸਿਆਣਪ ਨੂੰ ਇਕ ਦੂਜੇ ਨਾਲ ਸਾਂਝਿਆਂ ਕਰਕੇ ਕੋਈ ਦ੍ਰਿੜ ਕਾਰਜ ਕਰ ਸਕਦੇ ਹਨ। ਉਨ੍ਹਾਂ ਨੂੰ ਵਿਦਿਆ ਦੀਆਂ ਅਹੁਰਾਂ ਦੇ ਇਲਾਜ ਲਈ ਵਿਸ਼ੇਸ਼ਗਾਂ ਦੀ ਇਕ ਟੋਲੀ ਵਾਂਗ ਦਲੇਰੀ ਨਾਲ ਸਥਿਤੀ ਦਾ ਟਾਕਰਾ ਕਰਨਾ ਚਾਹੀਦਾ ਹੈ। ਉਨ੍ਹਾਂ ਨੂੰ ਆਪਣੇ ਤਜਰਬੇ ਦੇ ਆਧਾਰ ’ਤੇ ਸਰਕਾਰ ਦੀ ਰਾਹਬਰੀ ਲਈ ਕੋਈ ਨੀਤੀ ਨਿਸ਼ਚਿਤ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੀ ਸੂਝ-ਬੂਝ ਦੁਆਰਾ ਵਿਦਿਆ ਮੰਤਰਾਲਿਆਂ ਵਿਚ ਵਿਆਪਕ ਅਰੁਚੀ ਨੂੰ ਕੱਟਣਾ ਚਾਹੀਦਾ ਹੈ। ਉਨ੍ਹਾਂ ਦੇ ਵਿਚਾਰਾਂ ਦੀ ਨੇਕ-ਨੀਤੀ ਤੇ ਸ਼ੁੱਧਤਾ ਸਿਆਸੀ ਹਲਕਿਆਂ ਵਿਚ ਭਾਰੂ ਉਲਾਰਾਂ ਨੂੰ ਸੋਧਣ ਵਾਲੀ ਹੋਣੀ ਚਾਹੀਦੀ ਹੈ। ਵਿਦਿਅਕ ਪ੍ਰਬੰਧ ਦੀ ਕਾਇਆ-ਕਲਪ ਲਈ ਇਸ ਨੂੰ ਹਰ ਪੱਖੋਂ ਸੋਧਣਾ ਇਸ ਸਮੇਂ ਸਾਡੀ ਅਵਸ਼ਕ ਤੇ ਬੁਨਿਆਦੀ ਲੋੜ ਹੈ। ਪੇਂਡੂ ਇਲਾਕਿਆਂ ਦੀਆਂ ਵਿਸ਼ੇਸ਼ ਲੋੜਾਂ ਫੌਰੀ ਧਿਆਨ ਦੀ ਮੰਗ ਕਰਦੀਆਂ ਹਨ। ਮੇਰੇ ਲਈ ਇਸ ਦੇ ਨਿਯਮ ਨਿਸ਼ਚਿਤ ਕਰਨਾ ਕਠਨ ਹੈ। ਮੈਂ ਤਾਂ ਕੇਵਲ ਇਹੀ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਸਾਨੂੰ ਦੇਸ ਦੇ ਧਰਮ-ਨਿਰਪੇਖ ਸਮਾਜਕ ਚੌਖਟੇ ਵਿਚ ਵਿਚਰਦੇ ਹੋਏ ਇਕ ਵਿਲੱਖਣ ਧਾਰਮਿਕ ਭਾਈਚਾਰੇ ਦੇ ਤੌਰ ’ਤੇ ਆਪਣੀਆਂ ਵਿਸ਼ੇਸ਼ ਲੋੜਾਂ ਦੀ ਪੂਰਤੀ ਲਈ ਇਸ ਤੋਂ ਵਧ ਤੋਂ ਵਧ ਲਾਭ ਲੈਣ ਦਾ ਯਤਨ ਕਰਨਾ ਚਾਹੀਦਾ ਹੈ। ਇਸ

ਮਨੋਰਥ ਦੀ ਪੂਰਤੀ ਲਈ ਸਾਰੇ ਮਾਮਲੇ ਦੀ ਛਾਣਬੀਣ ਲਈ ਇਕ ਉਚ-ਅਧਿਕਾਰਿਤ ਕਮੇਟੀ ਕਾਇਮ ਕੀਤੀ ਜਾਣੀ ਚਾਹੀਦੀ ਹੈ।

ਮੇਰਾ ਕੇਵਲ ਸੰਕੇਤ ਇਹ ਹੈ ਕਿ ਪਦਾਰਥਕ ਸੰਸਾਰ ਵਿਚ ਉੱਨਤੀ ਦੇ ਨਾਲ-ਨਾਲ ਸਾਨੂੰ ਆਪਣਾ ਵਿਦਿਅਕ ਪ੍ਰਬੰਧ ਇਉਂ ਵਿਉਂਤਣਾ ਚਾਹੀਦਾ ਹੈ ਕਿ ਜਿਸ ਨਾਲ ਅਸੀਂ ਆਪਣੇ ਜੀਵਨ ਨੂੰ ਬਿਹਤਰ ਸਮਝ ਸਕੀਏ। ਸੋਰੇਨ ਕਿਰਕੇਗਾਰਡ ਨੇ ਇਕ ਵਾਰ ਕਿਹਾ ਸੀ, 'ਜੀਵਨ ਨੂੰ ਸਮਝਿਆ ਕੇਵਲ ਪਿੱਛਲ-ਝਾਤ ਦੁਆਰਾ ਜਾ ਸਕਦਾ ਹੈ ਪਰ ਇਸ ਨੂੰ ਜੀਉਣਾ ਕੇਵਲ ਅਗਲੇ ਝਾਤ ਦੁਆਰਾ ਚਾਹੀਦਾ ਹੈ।' ਇਹ ਅਖਾਣ ਅਜ ਵੀ ਉਤਨਾ ਹੀ ਸੱਚ ਹੈ ਜਿਤਨਾ ਇਹ ਉਦੋਂ ਸੀ ਜਦੋਂ ਇਹ ਇਕ ਚੌਥਾਈ ਸਦੀ ਪਹਿਲਾਂ ਉਚਰਿਆ ਗਿਆ ਸੀ। ਤਿਲਕ ਇਸ ਪ੍ਰਕਾਰ ਦੇ ਜੀਵਨ ਦੀ ਸਭ ਤੋਂ ਵਧ ਸ਼ਾਨਦਾਰ ਮਿਸਾਲ ਹੈ। ਕੇਵਲ ਪਦਾਰਥਕ ਉੱਨਤੀ ਇਕ ਲੋੜ ਤੋਂ ਦੂਜੀ ਲੋੜ ਵਲ ਸਾਧਾਰਨ ਪ੍ਰਗਤੀ ਹੈ। ਸਾਨੂੰ ਯਾਦ ਰਖਣਾ ਚਾਹੀਦਾ ਹੈ ਕਿ ਬੰਦੇ ਵਿਚ ਕੁਝ ਅਦੁੱਤੀ ਅੰਸ਼ ਵਿਦਵਾਨ ਹੈ। ਸਾਡੇ ਧਰਮ ਗ੍ਰੰਥ ਸਾਨੂੰ ਦਸਦੇ ਹਨ ਕਿ ਉਸ ਦੇ ਸੀਨੇ ਵਿਚ ਅਨੰਤਤਾ ਦਾ ਵਾਸ ਹੈ। ਉਸ ਵਿਚ ਆਪੇ ਤੋਂ ਉਪਰ ਉਠਣ ਦੀ ਸਮਰਥਾ ਹੈ। ਉਸ ਦੀ ਉੱਨਤੀ ਦਾ ਸੰਬੰਧ ਕੇਵਲ ਬਾਹਰਲੇ ਪਦਾਰਥਕ ਜਗਤ ਨਾਲ ਨਹੀਂ, ਸਗੋਂ ਉਸ ਦੀ ਬਣਤ ਵਿਚ ਅੰਦਰਲੇ ਵਿਕਾਸ ਦੀਆਂ ਸੰਭਾਵਨਾਵਾਂ ਵੀ ਵਿਦਮਾਨ ਹਨ।

## ਟੁਰ ਗਿਆ ਸੁਹਣਾ ਟੁਰਨੇ ਹਾਰਾ

ਇਸ ਦੁਨੀਆ ਦੇ ਕੂਚੇ ਦੇ ਵਿੱਚ,
ਅਰਸ਼ੋਂ ਆਯਾ ਇਕ ਵਣਜਾਰਾ।
ਜੋ ਤਕਦਾ ਸੋ ਖਿਚਿਆ ਜਾਂਦਾ,
ਸਭ ਨੂੰ ਲਗਦਾ ਜਾਨੋਂ ਪਯਾਰਾ।
ਗੁਣ ਜੋ ਉਸ ਵਿਚ ਗਿਨਣ ਲੱਗਿਆਂ,
ਗਿਣਤੀ ਸਾਰੀ ਹੀ ਮੁਕ ਜਾਂਦੀ,
ਰੱਬ ਘਰੋਂ ਪਰਵਾਨਾ ਆਯਾ,
ਟੁਰ ਗਿਆ ਸੁਹਣਾ ਟੁਰਨੇ ਹਾਰਾ।

## ਦਰਸ਼ਨ ਤੁਸਾਂ ਛਿਪਾਯਾ

ਸੁਹਣੇ ਸਾਈਂ ਰਾਜ-ਜੋਗ ਦੇ,
ਤੈਨੂੰ ਜਗ ਭਿਜਵਾਯਾ।
ਚਾਰੇ ਪੱਲੇ ਭਰ ਭਰ ਅਰਸ਼ੋਂ,
ਦਾਤਾਂ ਸੱਭੋ ਲਿਆਯਾ।
ਜੋ ਕੁਝ ਪਾਯਾ ਨਹੀਂ ਛਿਪਾਯਾ,
ਰਹੇ ਵੰਡਦੇ ਸਾਨੂੰ,
ਅਜ ਪਰਸ਼ਾਦ 'ਬਿਰਹੁੰ' ਦਾ ਦੇ ਕੇ,
'ਦਰਸ਼ਨ' ਤੁਸਾਂ ਛਿਪਾਯਾ।

*ਬੀਬੀ ਹਰਨਾਮ ਕੌਰ ਨਾਭਾ*

